# ਸਿਰਜਣਾ

ਅਪਰੈਲ-ਜੂਨ 2018 (ਅੰਕ 188)

**April- June 2018**

**ਸੰਪਾਦਕ: ਰਘਬੀਰ ਸਿੰਘ**

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: ____________________

ਪਤਾ –Address: ____________________

1728, ਸੈਕਟਰ 43-ਬੀ, ਚੰਡੀਗੜ੍ਹ - 160022

1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

**188**

**ਅਪਰੈਲ-ਜੂਨ 2018**



**ਸੰਪਾਦਕ : ਰਘਬੀਰ ਸਿੰਘ**
**Editor : Raghbir Singh**

**1728, ਸੈਕਟਰ 43-ਬੀ,**
**ਚੰਡੀਗੜ੍ਹ-160 043**
**ਫੋਨ : +91-172-2601693**

***SIRJANA***
***1728, Sector 43-B,***
***Chandigarh-160 043***
***INDIA***
***Phone : +91-172-2601693***
***E-mail :***
***raghbirssirjana@yahoo.com***



**Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966**

Account Name
**SIRJANA**
Account Number:
**Current Account**
**00321100082130**
Bank-Branch
**Punjab & Sind Bank**
**17-C, Chandigarh**
IFSC Code:
**PSIB 0000032**


## ਇਸ ਅੰਕ ਵਿਚ




**ਟਾਈਟਲ ਚਿੱਤਰ : ਦੇਵ**

**ਚੰਦਾ-ਦਸ ਅੰਕ : ਦੇਸ : 400 ਰੁਪਏ, ਪੰਜ ਸਾਲ : 800 ਰੁਪਏ**
**ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 30 ਪੌਂਡ, 50 ਡਾਲਰ, ਪੰਜ ਸਾਲ : 60 ਪੌਂਡ, 100 ਡਾਲਰ**




## ਗੱਲ ਨਿਬੜਦੀ ਤਾਂ ਨਹੀਂ...

ਪਾਕਿਸਤਾਨ ਦੀ ਪਾਰਲੀਮੈਂਟ ਦੇ ਉਪਰਲੇ ਸਦਨ, ਸੈਨੇਟ, ਨੇ ਕੁਝ ਹੋਰ ਖੇਤਰੀ ਜ਼ੁਬਾਨਾਂ ਪਸ਼ਤੋ ਆਦਿ ਸਮੇਤ, ਪੰਜਾਬੀ ਨੂੰ ਦੇਸ਼ ਦੀ ਸਰਕਾਰੀ ਜ਼ੁਬਾਨ ਦੀ ਹੈਸੀਅਤ ਦੇਣ ਬਾਰੇ ਮਤਾ ਪ੍ਰਵਾਨ ਕੀਤਾ ਹੈ। ਅਮਲੀ ਤੌਰ 'ਤੇ ਇਸ ਮਤੇ ਦੇ ਕੀ ਅਰਥ ਹੋਣਗੇ, ਇਸ ਬਾਰੇ ਤਾਂ ਹਾਲੇ ਸਪਸ਼ਟਤਾ ਨਹੀਂ, ਪਰ ਪ੍ਰਤੱਖ ਰੂਪ ਵਿਚ ਇਹ ਲਹਿੰਦੇ ਪੰਜਾਬ ਲਈ ਸ਼ੁਭ ਸ਼ਗਨ ਹੈ। ਵਸੋਂ ਦੇ ਲਿਹਾਜ਼ ਨਾਲ ਪਾਕਿਸਤਾਨ ਵਿਚਲਾ ਪੰਜਾਬ ਦੇਸ਼ ਦਾ ਸਭ ਤੋਂ ਵੱਡਾ ਸੂਬਾ ਹੈ ਅਤੇ ਪੰਜਾਬੀ ਉੱਥੋਂ ਦੇ ਲੋਕਾਂ ਵੱਲੋਂ ਬੋਲੀ ਜਾਣ ਵਾਲੀ ਸਭ ਤੋਂ ਵੱਡੀ ਜ਼ੁਬਾਨ ਹੈ। ਲਹਿੰਦਾ ਪੰਜਾਬ ਚੜ੍ਹਦੇ ਪੰਜਾਬ ਨਾਲੋਂ ਕਿਤੇ ਵੱਡਾ ਹੈ। ਇੰਝ ਪੰਜਾਬੀ ਬੋਲਣ ਵਾਲੇ ਭਾਰਤ ਨਾਲੋਂ ਕਿਤੇ ਵਡੇਰੀ ਗਿਣਤੀ ਵਿਚ ਪਾਕਿਸਤਾਨ ਵਿਚ ਵਸਦੇ ਹਨ। ਦੁੱਖ ਵਾਲੀ ਗੱਲ ਹੈ ਕਿ ਪੰਜਾਬੀ ਜ਼ੁਬਾਨ ਬੋਲਣ ਵਾਲੇ ਦੁਨੀਆਂ ਦੇ ਸਭ ਤੋਂ ਵੱਡੇ ਖਿੱਤੇ ਵਿਚ ਪੰਜਾਬੀ ਦੀ ਕੋਈ ਪੁੱਛ ਪ੍ਰਤੀਤ ਨਹੀਂ। ਨਾ ਉੱਥੇ ਹੁਣ ਤਕ ਇਸਨੂੰ ਸਰਕਾਰੀ ਜ਼ੁਬਾਨ ਤਸਲੀਮ ਕੀਤਾ ਗਿਆ ਹੈ ਅਤੇ ਨਾ ਹੀ ਸਿੱਖਿਆ ਦੇ ਖੇਤਰ ਵਿਚ ਇਸਨੂੰ ਕੋਈ ਮੁਕਾਮ ਹਾਸਲ ਹੈ। ਦਾਨਸ਼ਵਰ, ਲੇਖਕ ਅਤੇ ਪੰਜਾਬੀ ਨੂੰ ਪਿਆਰ ਕਰਨ ਵਾਲੇ ਕੁਝ ਗਰੁੱਪ ਉਧਰ ਨਿਸਚੇ ਹੀ ਪੰਜਾਬੀ ਨੂੰ ਇਸਦਾ ਬਣਦਾ ਰੁਤਬਾ ਦੇਣ ਲਈ ਆਵਾਜ਼ ਬੁਲੰਦ ਕਰਦੇ ਰਹੇ ਹਨ, ਪਰ ਏਨੇ ਵਰ੍ਹਿਆਂ ਤਕ ਇਸ ਸੰਬੰਧ ਵਿਚ ਸੁਣੀ ਕਿਸੇ ਦੀ ਕੋਈ ਨਹੀਂ ਗਈ। ਹੁਣ ਵੀ ਇਹ ਸੋਚਣਾ ਸ਼ਾਇਦ ਬਹੁਤ ਦਰੁਸਤ ਨਾ ਹੋਵੇ ਕਿ ਸੈਨਟ ਵਿਚ ਪਾਸ ਹੋਇਆ ਮਤਾ ਸਿਰਫ ਪੰਜਾਬੀ ਪਿਆਰਿਆਂ ਵੱਲੋਂ ਚਲਾਈ ਗਈ ਲਹਿਰ ਦੇ ਦਬਾਅ ਦਾ ਨਤੀਜਾ ਹੋਵੇ। ਮੁਮਕਿਨ ਹੈ ਕਿ ਹੋਰ ਖੇਤਰੀ ਜ਼ੁਬਾਨਾਂ ਦੇ ਹੱਕ ਵਿਚ ਉੱਠੀ ਆਵਾਜ਼ ਦਾ ਇਸ ਤਰ੍ਹਾਂ ਹੋਣ ਵਿਚ ਜ਼ਿਆਦਾ ਦਖਲ ਹੋਵੇ। ਪਾਕਿਸਤਾਨ ਨੇ ਜਿਵੇਂ ਖੇਤਰੀ ਜ਼ੁਬਾਨਾਂ ਨੂੰ ਵਿਸਾਰਕੇ ਜਿਵੇਂ ਉਰਦੂ ਨੂੰ ਸਰਕਾਰੀ ਜ਼ੁਬਾਨ ਵਜੋਂ ਲਾਗੂ ਕੀਤਾ, ਉਸਦਾ ਸਾਡਾ ਇਹ ਗੁਆਂਢੀ ਦੇਸ਼ ਬਹੁਤ ਵੱਡਾ ਖਮਿਆਜ਼ਾ ਭੁਗਤ ਚੁੱਕਾ ਹੈ। ਹੁਣ ਦੇ ਬੰਗਲਾ ਦੇਸ਼ ਦੇ ਪਾਕਿਸਤਾਨ ਨਾਲੋਂ ਟੁੱਟਣ ਅਤੇ ਵੱਖਰਾ ਮੁਲਕ ਬਣਨ ਪਿੱਛੇ ਮੂਲ ਕਾਰਨ ਤਾਂ ਬੰਗਾਲੀ ਜ਼ੁਬਾਨ ਅਤੇ ਨਿਵੇਕਲੀ ਖੇਤਰੀ ਹੋਂਦ ਨੂੰ ਨਾ ਪ੍ਰਵਾਨ ਕਰਨਾ ਹੀ ਸੀ।

ਜੇ ਸੱਚਮੁੱਚ ਪੰਜਾਬੀ ਲੋਕ, ਹੋਰਨਾਂ ਕੌਮੀਅਤਾਂ ਵਾਂਗ, ਆਪਣੀ ਜ਼ੁਬਾਨ ਉੱਤੇ ਗੌਰਵ ਕਰਦੇ ਹੋਣ ਤਾਂ ਕੋਈ ਵਜਾਹ ਨਹੀਂ ਕਿ ਉਹਨਾਂ ਦੀ ਜ਼ੁਬਾਨ ਉਹਨਾਂ ਦੇ ਆਪਣੇ ਖਿੱਤੇ ਵਿਚ ਹੀ ਤ੍ਰਿਸਕਾਰ-ਭਾਵ ਦਾ ਸ਼ਿਕਾਰ ਬਣੇ। ਮਹਾਰਾਜਾ ਰਣਜੀਤ ਸਿੰਘ ਦੇ ਕਹੇ ਜਾਂਦੇ ਆਪਣੇ ਦੇਸੀ ਰਾਜ ਵਿਚ ਵੀ ਤਾਂ ਸਰਕਾਰੀ ਜ਼ੁਬਾਨ ਵਜੋਂ ਫਾਰਸੀ ਹੀ ਬਦਸਤੂਰ ਕਾਇਮ ਰਹੀ ਸੀ। ਇਸ ਪਿੱਛੋਕੜ ਵਿਚ ਸੈਨਟ ਵੱਲੋਂ ਪਾਸ ਕੀਤੇ ਗਏ ਮਤੇ ਨਾਲ ਵਾਹਗਿਉਂ ਪਾਰ ਜਾਂ ਉਰਾਰ ਦੇ ਸਭਨਾਂ ਪੰਜਾਬੀ ਪਿਆਰਿਆਂ ਨੂੰ ਖੁਸ਼ੀ ਤਾਂ ਹੋਣੀ ਚਾਹੀਦੀ ਹੈ। ਇਸ ਮਤੇ ਦੇ ਪਾਸ ਹੋਣ ਨਾਲ ਪੰਜਾਬੀ ਦੇ ਬਹੁ-ਭਾਂਤੀ ਫੈਲਾਅ ਤੇ ਵਿਕਾਸ ਲਈ ਕਿੰਨੇ ਹੀ ਬੂਹਿਆਂ ਦੇ ਖੁਲ੍ਹਣ ਦੀ ਆਸ ਹੋ ਸਕਦੀ ਹੈ। ਲਹਿੰਦੇ ਪੰਜਾਬ ਦਾ ਸੂਬਾ ਉਰਦੂ ਦੀ ਥਾਂ ਜਾਂ ਉਸਦੇ ਨਾਲ ਹੀ ਪੰਜਾਬੀ ਨੂੰ ਸਰਕਾਰੀ ਕੰਮ-ਕਾਜ ਦੀ ਜ਼ੁਬਾਨ ਬਣਾ ਸਕਦਾ ਹੈ ਅਤੇ ਇਉਂ ਸਰਕਾਰੀ ਦਫਤਰਾਂ ਤੇ ਅਦਾਲਤਾਂ ਦਾ ਕੰਮ ਲੋਕਾਂ ਦੀ ਜ਼ੁਬਾਨ ਪੰਜਾਬੀ ਵਿਚ ਹੋ ਸਕਦਾ ਹੈ। ਸਕੂਲਾਂ ਵਿਚ ਜਿੱਥੇ ਹੁਣ ਮੁੱਢ ਤੋਂ ਉਰਦੂ ਪੜ੍ਹਾਈ ਜਾਂਦੀ ਹੈ, ਉੱਥੇ ਇਹ ਪੜ੍ਹਾਈ ਪੰਜਾਬੀ ਤੋਂ ਸ਼ੁਰੂ ਹੋ ਸਕਦੀ ਹੈ ਅਤੇ ਪੰਜਾਬੀ ਨੂੰ ਉਚੇਰੀ ਸਿੱਖਿਆ ਦਾ ਮੀਡੀਅਮ ਬਣਾਇਆ ਜਾ ਸਕਦਾ ਹੈ। ਲਹਿੰਦੇ ਪੰਜਾਬ ਵਿਚ ਅਜਿਹਾ ਕੁਝ ਹੋਣ ਦਾ ਮਤਲਬ ਹੈ ਕਿ ਪੰਜਾਬੀ ਬੋਲਣ ਵਾਲੇ ਸਭ ਤੋਂ ਵੱਡੇ ਖਿੱਤੇ ਵਿਚ ਇਸ ਜ਼ੁਬਾਨ ਨੂੰ ਆਦਰ ਵਾਲੀ ਬਣਦੀ ਥਾਂ ਮਿਲ ਗਈ ਹੈ।

ਪਰ ਵੇਖਣ ਵਾਲੀ ਗੱਲ ਇਹ ਹੈ ਕਿ ਵਾਹਗਿਉਂ ਉਰਾਰ ਦੇ ਯਾਨੀ ਭਾਰਤ ਵੱਲ ਦੇ ਚੜ੍ਹਦੇ

ਪੰਜਾਬ ਵਿਚ ਤਾਂ ਇਹ ਸਭ ਕੁਝ ਪਹਿਲਾਂ ਹੀ ਮੌਜੂਦ ਹੈ। 1965 ਵਿਚ ਭਾਸ਼ਾਈ ਆਧਾਰ ‘ਤੇ ਜਿਹੋ ਜਿਹਾ ਵੀ ਪੰਜਾਬ ਸੂਬਾ ਬਣਿਆ, ਇਸ ਵਿਚ ਉਦੋਂ ਤੋਂ ਪੰਜਾਬੀ ਨੂੰ ਸਰਕਾਰੀ ਜ਼ੁਬਾਨ ਦਾ ਦਰਜਾ ਹਾਸਲ ਹੈ। ਸਰਕਾਰੀ ਸਕੂਲਾਂ ਵਿਚ ਸ਼ੁਰੂ ਤੋਂ ਪੰਜਾਬੀ ਦੇ ਪੜ੍ਹਾਉਣ ਦੀ ਵਿਵਸਥਾ ਹੈ। ਸਰਕਾਰੀ ਤੌਰ ‘ਤੇ ਦਫਤਰਾਂ ਅਤੇ ਅਦਾਲਤਾਂ ਦੀ ਜ਼ੁਬਾਨ ਪੰਜਾਬੀ ਹੈ। ਫਿਰ ਅੱਧੀ ਸਦੀ ਤੋਂ ਵੀ ਵੱਧ ਸਮਾਂ ਬੀਤ ਜਾਣ ਮਗਰੋਂ ਇਹ ਆਵਾਜ਼ਾਂ ਕਿਉਂ ਉਠਦੀਆਂ ਹਨ ਕਿ ਪੰਜਾਬੀ ਨੂੰ ਸਟੇਟ ਵਿਚ ਬਣਦਾ ਦਰਜਾ ਹਾਸਲ ਨਹੀਂ। ਪੰਜਾਬੀ ਲੇਖਕਾਂ ਅਤੇ ਹੋਰ ਸੂਝਵਾਨਾਂ ਨੂੰ ਪੰਜਾਬੀ ਦੀ ਖਾਤਰ ਧਰਨੇ ਮੁਜ਼ਾਹਰੇ ਕਿਉਂ ਕਰਨੇ ਪੈਂਦੇ ਹਨ। ਇਹ ਬਹੁਤ ਵੱਡਾ ਤੇ ਅਹਿਮ ਸਵਾਲ ਹੈ ਅਤੇ ਸਾਰੇ ਮਸਲੇ ਦੀ ਜੜ੍ਹ ਇਸੇ ਸਵਾਲ ਵਿਚ ਮੌਜੂਦ ਹੈ। ਇਸਦਾ ਠੀਕ ਜਵਾਬ ਢੂੰਡੇ ਬਗ਼ੈਰ ਅਤੇ ਉਸਦੀ ਸੇਧ ਵਿਚ ਸਾਰਥਕ ਕਦਮ ਚੁੱਕੇ ਬਗ਼ੈਰ ਏਧਰ ਜਾਂ ਓਧਰ ਕਿਤੇ ਵੀ ਪੰਜਾਬੀ ਦਾ ਕੁਝ ਨਹੀਂ ਸੰਵਰਨ ਲੱਗਾ।

ਪਾਕਿਸਤਾਨੀ ਸੈਨਟ ਦੀ ਉਪਰੋਕਤ ਖਬਰ ਦੇ ਕੁਝ ਦਿਨਾਂ ਦੇ ਵਕਫੇ ਨਾਲ ਹੀ ਇਕ ਹੋਰ ਖਬਰ ਆਈ ਹੈ ਅਤੇ ਇਹ ਖਬਰ ਹੈ ਚੜ੍ਹਦੇ ਪੰਜਾਬ ਦੀ। ਖਬਰ ਹੈ ਕਿ ਪੰਜਾਬ ਦੇ ਮੁਖ ਮੰਤਰੀ ਅਮਰਿੰਦਰ ਸਿੰਘ ਨੇ ਪੰਜਾਬ ਅਸੈਂਬਲੀ ਵਿਚ ਆਪਣਾ ਮੁਖ ਭਾਸ਼ਨ ਪੰਜਾਬੀ ਦੀ ਥਾਂ ਅੰਗਰੇਜ਼ੀ ਵਿਚ ਦਿੱਤਾ ਹੈ, ਜਿਸ ਬਾਰੇ ਸਿਰਫ ਬੈਂਸ ਭਰਾਵਾਂ ਨੇ ਵਿਰੋਧ ਪ੍ਰਗਟ ਕੀਤਾ ਹੈ। ਏਸ ਗੱਲ ਉੱਤੇ ਪਸ਼ੇਮਾਨ ਤਾਂ ਕੀ ਹੋਣਾ ਸੀ, ਕੋਈ ਬਹੁਤਾ ਹੈਰਾਨ ਵੀ ਨਹੀਂ ਹੋ ਰਿਹਾ ਕਿ ਪੰਜਾਬੀ ਸੂਬਾ ਬਣਨ ਦੇ ਪੰਜਾਹ ਸਾਲ ਮਗਰੋਂ ਵੀ ਮੁਖ ਮੰਤਰੀ ਲਈ ਪੰਜਾਬੀ ਦੀ ਥਾਂ ਅੰਗਰੇਜ਼ੀ ਵਿਚ ਬੋਲਣਾ ਕਿਉਂ ਜ਼ਰੂਰੀ ਹੈ। ਸਰਕਾਰੀ ਧਿਰ ‘ਤੋਂ ਤਾਂ ਉਮੀਦ ਕੀ ਹੋਣੀ ਸੀ, ਦੋ ਆਜ਼ਾਦ ਮੈਂਬਰਾਂ ਤੋਂ ਬਿਨਾਂ ਸਮੁੱਚੀ ਵਿਰੋਧੀ ਧਿਰ ਲਈ ਵੀ ਜਿਵੇਂ ਇਹ ਕੋਈ ਮਸਲਾ ਹੀ ਨਹੀਂ।

ਏਸੇ ਗੱਲ ਵਿਚ ਹੀ ਮਸਲੇ ਦੀ ਸਾਰੀ ਜੜ ਹੈ ਕਿ ਪੰਜਾਬੀਆਂ ਨੂੰ ਇਹ ਚੇਤਨਤਾ ਹੀ ਨਹੀਂ ਕਿ ਆਪਣੀ ਸਭਿਆਚਾਰਕ ਹੋਂਦ ਜਿਤਾਉਣ ਤੇ ਮੰਨਵਾਉਣ ਵਿਚ ਜ਼ੁਬਾਨ ਦਾ ਕੀ ਮਹੱਤਵ ਹੈ। ਪਹਿਲਾਂ ਭੁਲੇਖੇ ਵੱਸ ਜ਼ੁਬਾਨ ਨੂੰ ਮਜ਼ਹਬ ਨਾਲ ਜੋੜਨ ਦੀ ਗੱਲ ਹੁੰਦੀ ਰਹੀ, ਜਿਸ ਦੇ ਨਤੀਜੇ ਵਜੋਂ ਵੱਖ ਵੱਖ ਧਿਰਾਂ ਪੰਜਾਬੀ ਜ਼ੁਬਾਨ ਤੋਂ ਦੂਰ ਜਾਣ ਜਾਂ ਇਸ ਨਾਲ ਜਾਂ ਫਿਰ ਜ਼ਿਆਦਾ ਹੇਜ ਦਿਖਾਉਣ ਦੀ ਗ਼ਲਤੀ ਕਰਦੀਆਂ ਰਹੀਆਂ ਹਨ। ਇਸ ਬਿਰਤੀ ਅਧੀਨ ਆਪਣੀ ਜ਼ੁਬਾਨ ਵਜੋਂ ਪੰਜਾਬੀ ਨਾਲ ਵਾਜਬ ਮੋਹ ਕਿਸੇ ਧਿਰ ਦਾ ਵੀ ਨਹੀਂ ਰਿਹਾ, ਜਿਸ ਤਰ੍ਹਾਂ ਦਾ ਮੋਹ ਬੰਗਾਲੀਆਂ, ਮਲਿਆਲੀਆਂ ਆਦਿ ਕੌਮੀਅਤਾਂ ਵਿਚ ਆਪਣੀ ਜ਼ੁਬਾਨ ਲਈ ਵੇਖਣ ਵਿਚ ਆਉਂਦਾ ਹੈ। ਦੂਜਾ, ਅਤੇ ਅੱਜ ਦੇ ਪ੍ਰਸੰਗ ਵਿਚ ਬਹੁਤ ਵੱਡਾ, ਕਾਰਨ ਹੈ ਬਸਤੀਵਾਦੀ ਮਾਨਸਿਕਤਾ ਅਧੀਨ ਅੰਗਰੇਜ਼ੀ ਦੀ ਚੜ੍ਹਤ ਅੱਗੇ ਸਿਰ ਝੁਕਾਉਂਦੇ ਰਹਿਣਾ ਅਤੇ ਗ਼ਾਲਬ ਸਰਕਾਰੀ ਜ਼ੁਬਾਨ ਨਾਲ ਜੁੜਨ ਲਈ ਤਤਪਰ ਹੋਣਾ। ਇਸ ਮਾਮਲੇ ਵਿਚ ਸ਼ਹਿਰੀ ਮੱਧ ਵਰਗ ਸੱਤਾ ਤੇ ਸਥਾਪਤੀ ਨਾਲ ਜੁੜਨ ਦੀ ਭਾਵਨਾ ਨਾਲ ਆਪਣੀ ਜ਼ੁਬਾਨ ਦੀ ਥਾਂ ਉਸ ਜ਼ੁਬਾਨ ਨਾਲ ਜੁੜਨਾ ਲੋਚਦਾ ਹੈ ਜਿਸ ਨੂੰ ਵਡੇਰੇ ਪੱਧਰ ‘ਤੇ ਸਰਕਾਰ ਦੀ ਸਰਪ੍ਰਸਤੀ ਹਾਸਲ ਹੈ। ਅੰਗਰੇਜ਼ੀ ਦੇ ਮਾਮਲੇ ਵਿਚ ਤਾਂ ਪਾਕਿਸਤਾਨ ਤੇ ਭਾਰਤ ਇਕੋ ਧਰਾਤਲ ‘ਤੇ ਖਲੋਤੇ ਹਨ ਹੀ, ਦੋਹਾਂ ਦੇਸ਼ਾਂ ਵਿਚ ਕ੍ਰਮਵਾਰ ਹਿੰਦੀ ਅਤੇ ਉਰਦੂ ਦੇ ਹਵਾਲੇ ਨਾਲ ਇਹ ਵਡੇਰੀ ਰਾਜਸੀ ਸੱਤਾ ਦਾ ਮਸਲਾ ਹੀ ਜੁੜਿਆ ਹੋਇਆ ਹੈ।

ਅਸੀਂ ਪਹਿਲਾਂ ਵੀ ਬਹੁਤ ਵਾਰ ਕਿਹਾ ਹੈ ਅਤੇ ਹੁਣ ਫਿਰ ਦਹੁਰਾਉਣਾ ਨਾਵਾਜਬ ਨਹੀਂ ਕਿ ਪੰਜਾਬੀ ਦਾ ਮਸਲਾ ਹੁਣ ਸਭਿਆਚਾਰਕ ਅਤੇ ਭਾਸ਼ਾ ਵਿਗਿਆਨਕ ਮਸਲੇ ਤੋਂ ਅਗਾਂਹ ਜਮਾਤੀ ਮਸਲਾ ਬਣ ਚੁੱਕਿਆ ਹੈ। ਫਿਰਕੂ ਸੋਚ ਜਾਂ ਇਸ ਵੰਨਗੀ ਦੇ ਹੋਰ ਸਰੋਕਾਰ ਹੁਣ ਪਿੱਛੇ ਰਹਿ ਗਏ ਹਨ ਅਤੇ ਜਮਾਤੀ ਹਿਤਾਂ ਨੇ ਪ੍ਰਮੁਖਤਾ ਹਾਸਲ ਕਰ ਲਈ ਹੈ। ਨਤੀਜੇ ਵਜੋਂ ਪੰਜਾਬੀ ਪਿਆਰਿਆਂ ਨੂੰ ਵੀ ਆਪਣੀ ਕਹੀ ਗੱਲ ਉੱਤੇ ਯਕੀਨ ਨਹੀਂ। ਉਹਨਾਂ ਦੀ ਕਹਿਣੀ ਤੇ ਕਰਨੀ ਵਿਚਲਾ ਪਾੜਾ ਭਲਾ ਕਿਸਤੋਂ ਗੁੱਝਾ ਹੈ! ਜਿੰਨਾ ਚਿਰ ਜਮਾਤੀ ਹਿਤਾਂ ਵਾਲਾ ਇਹ ਮਸਲਾ ਨਹੀਂ ਨਜਿੱਠਿਆ ਜਾਂਦਾ, ਉਨਾ ਚਿਰ ਪਾਕਿਸਤਾਨੀ ਸੈਨਟ ਦੇ ਸੱਜਰੇ ਮਤੇ ਵਰਗੀ ਕੋਈ ਘਟਨਾ ਵਕਤੀ ਖੁਸ਼ੀ ਵਾਲੀ ਗੱਲ ਤਾਂ ਹੋ ਸਕਦੀ ਹੈ, ਪਰ ਪੰਜਾਬੀ ਦੀ ਗੱਲ ਏਥੇ ਨਿਬੜਦੀ ਨਹੀਂ। 00



## ਲਹਿੰਦੇ ਪੰਜਾਬ ਦੇ ਸ਼ਾਇਰ
# ਰਾਜਾ ਸਾਦਿਕ ਉਲਾ ਦੀਆਂ ਨਜ਼ਮਾਂ

### ਲੂਣ ਪਹਾੜ

ਅਸੀਂ ਪੁੱਤਰ ਲੂਣ ਪਹਾੜ ਦੇ, ਹਰ ਚੜ੍ਹਦੀ ਲਾਮ ਚੜ੍ਹੇ
ਨਿੱਤ ਚਵ੍ਹਾ ਅੱਥਰੂ ਕੇਰਦਾ, ਪੁੱਤ ਜਾ ਪਰਦੇਸ ਮਰੇ
ਅਸੀਂ ਮਿੱਠੜੇ ਢੋਲੇ ਗਾਉਂਦੇ, ਪਰ ਖਾਰੇ ਸਾਡੇ ਖੂਹ
ਏਥੇ ਰੱਕੜ ਤੱਸੀਆਂ ਖੇਤੀਆਂ, ਮੀਂਹ ਵਰ੍ਹਦਾ ਵਗਦੀ ਜੂਹ
ਅਸੀਂ ਹਾਲ਼ੀ ਛੇੜੂ ਆਜੜੀ, ਅਸੀਂ ਕਾਨਾਂ ਦੇ ਮਜ਼ਦੂਰ
ਅਸੀਂ ਨੌਕਰ ਹਰ ਸਕਰਾਰ ਦੇ, ਅਸੀਂ ਭੁੱਖ ਹੱਥੋਂ ਮਜਬੂਰ
ਅਸੀਂ ਮਾਲੀ ਕਾਮੇ ਅਰਦਲੀ, ਅਸੀਂ ਕਾਤਲ ਤੇ ਮਕਤੂਲ
ਸਾਨੂੰ ਦੋਸ਼ ਨਾ ਦੇਣਾ ਦੋਸਤੋ, ਸਾਡਾ ਸਾਹ ਸੀਨੇ ਵਿਚ ਸੂਲ਼
ਨਿੱਤ ਸੱਤ ਘਰੇ ਦੀਆਂ ਫੇਰੀਆਂ, ਸਾਨੂੰ ਗੰਗਾ ਰਾਜ ਕਟਾਸ
ਅਸੀਂ ਜੰਮਪਲ ਲੂਣ ਪਹਾੜ ਦੇ, ਨਿੱਤ ਕੱਟਦੇ ਪਏ ਬਨਵਾਸ
ਇਹ ਧਰਤੀ ਸਾਨੂੰ ਵਾਂਝਦੀ, ਤੇ ਮਾਵਾਂ ਸਾਨੂੰ ਰੋਣ
ਕਿਤ ਉਮਰਾਂ ਪਿੱਛੋਂ ਪਰਤੀਏ, ਤੇ ਸੰਗੀ ਪੁੱਛਣ ਕੌਣ
ਅਸੀਂ ਬਾਲਣ ਓਸ ਤਨੂਰ ਦਾ, ਜਿਹੜਾ ਮੰਗੇ ਪੁੱਤਰ ਛੋਹਰ
ਅਸੀਂ ਜੰਮਪਲ ਲੂਣ ਪਹਾੜ ਦੇ, ਤੇ ਕਰਗਲ ਸਾਡੀ ਗੋਰ
ਅਸੀਂ ਰੱਤ ਹੱਦਾਂ ‘ਤੇ ਡੋਲ੍ਹਦੇ, ਤੇ ਮਰਦੇ ਪਾਰ ਉਰਾਰ
ਸਾਡੇ ਲਹੂ ਦੇ ਦੀਵੇ ਬਾਲ਼ਦੇ, ਨਿੱਤ ਹਾਜੀ ਸ਼ੇਖ ਕਰਾੜ
ਚੰਨ ਚਮਕੇ ਕੱਲਰ ਕੁਹਾਰ ‘ਤੇ, ਨਿੱਤ ਚਹਿਕੇ ਚਿੱਤ ਚਕੋਰ
ਅਸੀਂ ਕਾਲ਼ੇ ਪਾਣੀ ਕੱਟੀਏ, ਘਰ ਪਾਇਲਾਂ ਪਾਉਂਦੇ ਮੋਰ
ਸਾਨੂੰ ਯਾਦ ਸਤਾਉਂਦੀ ਜੰਡ ਦੀ, ਜੀਹਦੀ ਟੀਸੀ ਬੈਠੇ ਭੌਰ
ਅਸੀਂ ਮਾਰ ਉਡਾਰੀ ਉਡਣਾ, ਤੇ ਹੋਣਾ ਹੋਰ ਦਾ ਹੋਰ 00

### ਸੌਖੀ ਨਜ਼ਮ

ਕੋਈ ਸੌਖੀ ਨਜ਼ਮ ਸੁਣਾਵਣ ਲਈ
ਜਿਉਂ ਮਨ ਆਪਣਾ ਪਰਚਾਵਣ ਲਈ
ਯਾ ਜਾਂਦੀ ਗੱਲ ਪਰਤਾਵਣ ਲਈ
ਕੁਝ ਨਜ਼ਮਾਂ ਕਹਿਣੀਆਂ ਪੈਂਦੀਆਂ ਨੇ
ਪਰ ਨਜ਼ਮਾਂ ਇੰਝੇ ਹੋਂਦੀਆਂ ਨਹੀਂ
ਜਿਉਂ ਰੋਂਦੀਆਂ ਅੱਖਾਂ ਸੌਂਦੀਆਂ ਨਹੀਂ
ਕਈ ਰੋਗ ਜਗਾਣੇ ਪੈਂਦੇ ਨੇ
ਕਈ ਤਾਰ ਹਿਲਾਣੇ ਪੈਂਦੇ ਨੇ
ਤਾਂ ਸੁਰ ਨੂੰ ਕਿਧਰੇ ਸਾਜ਼ ਮਿਲੇ
ਚੁੱਪ ਅੰਦਰਾਂ ਨੂੰ ਆਵਾਜ਼ ਮਿਲੇ

ਤਾਂ ਕਿਧਰੇ ਕਣੀਆਂ ਲਹਿੰਦੀਆਂ ਨੇ
ਇਹ ਚਿਣਗਾਂ ਅੰਦਰੋਂ ਉਠਦੀਆਂ ਨੇ
ਇਹ ਸੋਧਾਂ ਸਾਰੀਆਂ ਪੁੱਠ ਦੀਆਂ ਨੇ
ਇਹ ਪਾਣੀ ਦਰਦ ਸਮੁੰਦਰਾਂ ਦੇ, ਜਿਹੜੇ ਮਰ ਮੁੱਕਿਆਂ ਵੀ ਸੁੱਕਦੇ ਨਹੀਂ
ਇਹ ਗੇੜੇ ਅੰਨ੍ਹਿਆਂ ਖੂਹਾਂ ਦੇ, ਜਿਹੜੇ ਖੂਹ ਪੁੱਟਿਆਂ ਵੀ ਮੁੱਕਦੇ ਨਹੀਂ
ਇਹ ਸੌਖਾ ਕੰਮ ਈ ਔਖਾ ਏ, ਇਹ ਸਭ ਅੰਦਰਾਂ ਦਾ ਧੋਖਾ ਏ
ਕੋਈ ਸੌਖੀ ਨਜ਼ਮ ਸੁਣਾਵਣ ਲਈ 00

## ਸਵਾਣੀਆਂ ਲਈ

ਮਾਏ ਨੀ ਸਾਡਾ ਵਸਦਾ ਸ਼ਹਿਰ ਖਿੜੀਚਾ
ਠੰਢੀਆਂ ਛਾਵਾਂ ਵਾਲੀਆਂ ਗਲ਼ੀਆਂ
ਖਿੜਿਆ ਬਾਗ ਬਗੀਚਾ
ਮਾਏ ਨੀ ਅਸਾਂ ਸੱਖਣੇ ਸਾਕ ਸਹੇੜੇ
ਰਾਤ ਤਿਨ੍ਹਾਂ ਦੇ ਨਾਲ ਗੁਜ਼ਾਰੀ
ਸਰਘੀ ਪੁੱਛਿਆ ਕਿਹੜੇ
ਮਾਏ ਨੀ ਅਸਾਂ ਨਿੱਤ ਪੱਤਣਾਂ 'ਤੇ ਖਲ੍ਹੀਆਂ
ਬੇਸਿਰਨਾਵੀਆਂ ਲਿਖ ਲਿਖ ਚਿੱਠੀਆਂ
ਯਾਰ ਝਨਾਉਂ ਘੱਲੀਆਂ
ਮਾਏ ਨੀ ਅਸੀਂ ਨਾਲ ਕਿਨ੍ਹਾਂ ਦੇ ਸੁੱਤੀਆਂ
ਪਲ ਦੋ ਪਲ ਸਿਰ ਮੱਥੇ ਉੱਤੇ
ਵਤ ਪੈਰਾਂ ਦੀਆਂ ਜੁੱਤੀਆਂ
ਮਾਏ ਨੀ ਅਸੀਂ ਰੀਝਾਂ ਤੰਦਾਂ ਵੱਟੀਆਂ
ਭੋਰਾ ਭੋਰਾ ਮਿੱਟੀ ਹੋਈਆਂ
ਨਿੱਤ ਉਮਰਾਂ ਦੀਆਂ ਖੱਟੀਆਂ 00

## ਨਾਈਨ ਟੂ ਫਾਈਵ

ਫੇਰ ਬਾਰੀ 'ਤੇ ਆ ਬੈਠਾ ਏਂ, ਕੀ ਕਹਿਨਾ ਏਂ
ਵੇਖ ਪਖੇਰੂ, ਮੈਂ ਇਕ ਕੰਮੀਂ ਰੁੱਝਿਆ ਬੰਦਾ
ਤੂੰ ਪੰਛੀ ਆਜ਼ਾਦ ਪਰਿੰਦਾ
ਏਥੋਂ ਉਡ ਓਥੇ ਜਾ ਬਹਿਨਾ, ਹਰੇ ਸ਼ਰੀਂਹ ਦੇ ਝੂਟੇ ਲੈਨਾ
ਦਿਲ ਤੇ ਕਰਦਾ,ਤੋੜ ਅਸਮਾਨੀਂ ਹੋ ਕੇ ਆਈਏ
ਵਾਵਾਂ ਦੇ ਗਲ਼ ਬਾਹਵਾਂ ਪਾਈਏ
ਭਲਿਆ ਏਨੀ ਵਿਹਲ ਨਹੀਂ ਸਾਨੂੰ
ਗੁੱਟ 'ਤੇ ਬੱਝੀ ਘੜੀ ਦੀ ਸੂਈ, ਵਕਤ ਫਲਾਂਗੀ ਜਾਏ
ਸਾਹ ਸੁਫਨੇ ਦੀਆਂ ਫੁੱਟੀਆਂ ਲਗਰਾਂ, ਵਗ ਤਗ ਛਾਂਗੀ ਜਾਏ
ਨੌਂ ਤੋਂ ਪੰਜ ਵਜਾਣਾ ਪੈਂਦਾ, ਦਫਤਰ ਰੋਜ਼ ਈ ਜਾਣਾ ਪੈਂਦਾ
ਜਿਹੜਾ ਮਹਿਲ ਉਸਾਰੀਦਾ ਏ, ਅਗਲੇ ਦਿਨ ਉਹ ਢਾਣਾ ਪੈਂਦਾ



ਕੰਮੀਂ ਲੱਗਿਆ ਰਹਿਣਾ ਅਸਲੋਂ, ਮਨ ਪਰਚਾਣ ਦਾ ਝੌਲ਼ਾ ਏ
ਗੇੜੇ ਅੰਨ੍ਹਿਆਂ ਖੂਹਾਂ ਦੇ ਬੱਸ, ਰੁੱਝਿਆਂ ਰਹਿਣ ਦਾ ਰੌਲ਼ਾ ਏ
ਅਜੇ ਤੇ ਮਰਨ ਦੀ ਵਿਹਲ ਨਹੀਂ ਸਾਨੂੰ
ਕੁਝ ਵੀ ਕਰਨ ਦੀ ਵਿਹਲ ਨਹੀਂ ਸਾਨੂੰ
ਫੇਰ ਕਿਸੇ ਦਿਨ ਆਵੀਂ ਚੰਨਾ
ਬਹਿ ਕੇ ਦਿਲ ਦੀਆਂ ਗੱਲਾਂ ਕਰਸਾਂ
ਰਲ ਕੇ ਪੀਂਘ ਹੁਲਾਰੇ ਭਰਸਾਂ
ਦਿਲ ਤੇ ਕਰਦਾ, ਦਿਲ ਤੇ ਕਰਦਾ 00

## ਫੱਗਣ

ਅੱਧ ਫੱਗਣ ਏ
ਹਰੇ ਛਟਾਲੇ ਆਲ਼ ਦੁਆਲ਼ੇ
ਸਰਿਹੋਂ ਝਾਤੀ ਪਾਂਦੀ, ਕਣਕਾਂ ਉੱਚੀਆਂ ਹੋਈਆਂ
ਅਜੇ ਤੇ ਜੰਮੀਆਂ ਬਾਲੜੀਆਂ ਦਾ ਮੂੰਹ ਮੱਥਾ ਨਹੀਂ ਬਣਿਆ
ਬੰਨਿਆਂ ਉੱਤੋਂ ਸਿਰ ਕੱਢ ਕੱਢ ਕੇ ਚਾਰ ਚੁਫੇਰੇ ਵੇਖਣ
ਵੇਖਣ ਦੀ ਬਸ ਸੌਖ ਜੋ ਹੋਈ
ਕਰਨੇ ਦੀ ਖੁਸ਼ਬੂ ਨਿਕਲੀ ਵਤ ਵਿਹੜੇ ਮਹਿਕ ਜਗਾਵਣ
ਫੱਗਣ ਲਾਂਘਾ ਚੇਤਰ ਦਾ ਏ, ਕੂੰਜਾਂ ਦਾ ਘਰ ਜਾਵਣ
ਕੂੰਜਾਂ ਕਿੱਥੇ ਜੰਮੀਆਂ ,ਖਬਰੇ ਕਿੱਥੇ ਜਾ ਕੇ ਮੋਈਆਂ
ਵਾਪਸ ਘਰ ਨੂੰ ਜਾਣ ਤੋਂ ਪਹਿਲਾਂ, ਸਾਨੂੰ ਮਿਲ ਕੇ ਰੋਈਆਂ
ਫੁਲਝੜੀਆਂ ਦਾ ਡਾਰਾਂ ਚਿੜੀਆਂ, ਚੇਤਰ ਖੇਡਣ ਆਈਆਂ
ਪਹਿਲੀ ਚੂਕ ਚਿੜੀ ਦੀ, ਸਾਡਿਆਂ ਕੰਨਾਂ ਦਾ ਤਰਸੇਵਾਂ
ਪਹਿਲੀ ਰਿਸ਼ਮ ਹਵਾ ਦੀ, ਸਾਡਿਆਂ ਸਾਹਵਾਂ ਦਾ ਪਰਛਾਵਾਂ
ਆਈ ਏਂ ਤੇ ਚਿੜੀਏ ਸਾਡੇ ਅੰਦਰ ਰੰਗ ਮਚਾ ਜਾ.....
ਹਰੀਆਂ ਕਣਕਾਂ ਉੱਤੇ ਅੜੀਏ ਫੇਰਾ ਲਾ ਕੇ ਆ ਜਾ
ਕਣਕਾਂ ਜੰਮੀਆਂ ਉੱਚੀਆਂ ਹੋਈਆਂ ਹੋਰ ਦਿਨਾਂ ਦੀ ਗੱਲ ਏ
ਚੇਤਰ ਮੁੱਕਿਆ ਚੜ੍ਹੇ ਮਹੀਨੇ, ਕਣਕਾਂ ਵੱਢੀਆਂ ਜਾਣਾ
ਹੁਣ ਗਈਆਂ ਮੁੜ ਮੱਘਰ ਚੜ੍ਹਿਆਂ ਕੂੰਜਾਂ ਵਾਪਸ ਆਉਣਾ
ਕੂੰਜਾਂ ਦਾ ਘਰ ਜਾਵਣ ਜੀਕਣ ਕਣਕਾਂ ਰੰਗ ਵਿਖਾਵਣ
ਰੰਗ ਬਰੰਗੀ ਚਿੜੀਏ ਤੇਰਾ ਸਾਡੇ ਵਿਹੜੇ ਆਵਣ
ਆ ਜਾ ਆ ਜਾ ਸਾਡੇ ਅੰਦਰ ਚੇਤਰ ਰੰਗ ਭਖਾ ਜਾ
ਕੋਈ ਚੇਤਰ ਰੰਗ ਮਚਾ ਜਾ..... 00

## ਅੱਥਰੂ

ਨਿੱਤ ਉਮਰਾਂ ਦੇ ਸੰਗ ਮੁਸਾਫਰ, ਦੂਰੋਂ ਪੈਂਡਾ ਕਰ ਕੇ ਆਏ
ਨੇੜੇ ਦੀ ਸੌਗਾਤ ਨੇ ਭਾਵੇਂ, ਘਰ ਸਰਦਲ 'ਤੇ ਪੱਕੇ ਡੇਰੇ
ਚਿਕ ਚੁੱਕੀਏ ਝੱਟ ਮਿਲ ਪੈਂਦੇ ਨੇ

ਸੁਫਨੇ ਸੱਧਰਾਂ ਡਰ ਅੰਦਰਾਂ ਦੇ
ਆਉਂਦੀ ਕਲ੍ਹ ਦਾ ਖ਼ੌਫ ਧਿਙਾਣਾ
ਕੁਝ ਤੱਕਿਆਂ ਜੋ ਵੇਖ ਨਾ ਹੋਈਆਂ
ਕੁਝ ਸੁਣੀਆਂ ਜੋ ਕਹਿਣ ਤੇ ਦਿਲ ਸੀ
ਖੁਸ਼ੀਆਂ ਦਾ ਇਹ ਸਾਹ ਸੁਨੇਹੜਾ
ਬਾਲਾਂ ਦੀ ਇਹ ਖੈਰ ਖੈਰੀਅਤ
ਸਾਡੇ ਕੋਲ਼ ਦੁਆ ਦਾ ਦਾਰੂ
ਦੂਰ ਗਿਆਂ ਦੀ ਖਾਲੀ ਥਾਂ ਸੀ
ਪਲ ਦੋ ਪਲ ਦਾ ਭਾਰ ਨੇ ਭਾਵੇਂ
ਨਿੱਤ ਉਮਰਾਂ ਦੇ ਸੰਗ ਮੁਸਾਫਰ
ਸਾਨੂੰ ਹੌਲ਼ਾ ਕਰ ਜਾਂਦੇ ਨੇ
ਜਦੋਂ ਕਦਾਈਂ ਅੱਖੀਆਂ ਰਾਹੀਂ
ਪੋਲੀ ਪੋਲੀ ਵਰ੍ਹ ਜਾਂਦੇ ਨੇ.....ਅੱਥਰੂ 00

## ਜਿਉਂਦੀ ਜਾਨ

ਵਾ' ਪੁਰੇ ਦੀ ਰੁੱਖਾਂ ਵਿਚੋਂ
ਲੰਘ ਗਈ ਚੁੱਪ ਚੁਪੀਤੇ
ਧੁਰ ਅੰਦਰਾਂ ਦੇ ਫੱਟ ਪੁਰਾਣੇ
ਸਾਹ ਸੈਂਤਰ ਨੇ ਸੀਤੇ
ਸੌ ਵਰ੍ਹਿਆਂ ਤੋਂ ਸੁੰਞੀਆਂ ਕੰਧਾਂ
ਉੱਤੇ ਦੀਵੇ ਧਰ ਗਈ
ਸਾਨੂੰ ਗੋਰ ਪਿਆਂ ਨੂੰ ਜੀਕਣ
ਜੀਵਣ ਜੋਗਾ ਕਰ ਗਈ
ਤੂੰ ਆਇਉਂ ਤੇ ਕਿਣਮਿਣ ਕਣੀਆਂ
ਧੁੰਦਲ ਉੱਤੇ ਵਰ੍ਹੀਆਂ
ਨਹਿਰਾਂ ਅੰਦਰ ਜੁਗਨੂੰ ਟਿਮਕੇ
ਅੱਖੀਆਂ ਵਿਚ ਜਲ ਪਰੀਆਂ
ਦੂਰ ਥਲਾਂ ਵਿਚ ਲਾਲ ਗੁਲਾਬਾਂ
ਦਾ ਇਕ ਜੰਗਲ ਖਿੜਿਆ
ਹਿਰਨਾਂ ਦਾ ਕੋਈ ਇੱਜੜ ਇਕ ਦਮ
ਬੇਲੇ ਅੰਦਰ ਛਿੜਿਆ
ਡਰੀਆਂ ਠਰੀਆਂ ਮੁਰਗਾਈਆਂ ਨੂੰ
ਢੋਅ ਪੱਛੀਆਂ ਦੀ ਲੱਭੀ
ਜਿਉਂਦੀਏ ਜਾਨੇਂ ਜਿਉਂਦੀ ਰਹਿ ਤੂੰ
ਮੁੜ ਵਤਨਾਂ ਨੂੰ ਆਵੀਂ
ਚੇਤਰ ਆਉਣ ਤੋਂ ਪਹਿਲਾਂ ਸਾਨੂੰ
ਚੇਤਰ ਆਣ ਵਿਖਾਵੀਂ 000

***(449, Street 12, Sector X, DHA Lahore, Pakistan)***



# ਚਾਰ ਕਵਿਤਾਵਾਂ: ਕੁਲਵੰਤ ਔਜਲਾ

## ਮਾਂ

ਲੋੜ੍ਹ ਕੇ ਪੀਂਦਾ ਸੀ ਪਤੀ ਹਰ ਰੋਜ਼
ਤਾਂ ਹੌਂਸਲਾ ਸੀ ਮਾਂ ਨੂੰ,ਕਿ ਚਲੋ ਪੁੱਤ ਨਹੀਂ ਪੀਂਦਾ
ਗੁਜ਼ਾਰੇ ਜੋਗਾ ਆਕਾਸ਼ ਉਗਾਏਗਾ
ਮੇਰਾ ਤੱਤੜੀ ਦਾ ਜਿਸ ਸਹਾਰੇ
ਬਾਕੀ ਰਹਿੰਦਾ ਪੰਧ ਮੁੱਕ ਜਾਏਗਾ
ਪਰ ਹੁਣ ਜਦੋਂ ਪੁੱਤ ਵੀ ਪੀਣ ਲੱਗ ਗਿਆ ਪਤੀ ਵਾਂਗੂ
ਤਾਂ ਵਿਚਾਰੀ ਮਾਂ ਜ਼ੋਰ ਜ਼ੋਰ ਨਾਲ
ਆਪਣਾ ਹੀ ਢਿੱਡ ਕੁੱਟੇ, ਰੋਵੇ ਅਤੇ ਕੁਰਲਾਵੇ
ਸਤੀ ਹੋਈ ਮਾਂ ਨੂੰ ਸਾਰੀ ਸਾਰੀ ਰਾਤ ਨੀਂਦ ਨਾ ਆਵੇ
ਪੁੱਤਰ ਸ਼ਰਾਬੀ ਹੋ ਕੇ
ਮਾਂ ਬਾਰੇ ਲਿਖੀਆਂ ਕਵਿਤਾਵਾਂ ਸੁਣਾਉਂਦਾ ਹੈ
ਭੋਲੀ ਭਾਲੀ ਮਾਂ ਨੂੰ ਹਰਫ਼ਾਂ ਨਾਲ ਪਰਚਾਉਂਦਾ ਹੈ
ਬਾਪ ਦੇਖੇ ਇਹ ਸਭ ਕੁਝ, ਤੇ ਤਨਜ਼ ਨਾਲ ਮੁਸਕਰਾਵੇ
ਤੁਸੀਂ ਹੀ ਦੱਸੋ ਦੁਨੀਆਂ ਵਾਲਿਓ
ਮਾਂ ਵਿਚਾਰੀ ਕਿਧਰ ਨੂੰ ਜਾਵੇ?

## ਬਾਪ

ਨਾ ਹੰਭਿਆ, ਨਾ ਖੜੋਇਆ
ਬੰਨ੍ਹਵੇਂ ਸਾਲ ਹੰਢਾ ਕੇ ਬਾਪ ਮੇਰਾ ਮੋਇਆ
ਖੌਰੇ ਕਿੰਨੇ ਸੋਕੇ ਜਰੇ ਉਸਨੇ, ਖੌਰੇ ਕਿੰਨੇ ਹੜ੍ਹ ਤਰੇ ਉਸਨੇ
ਰੱਕੜਾਂ, ਬੇਲਿਆਂ, ਟਿੱਬਿਆਂ ਨੂੰ ਵਾਹੀਯੋਗ ਬਣਾਇਆ
ਸੰਤਾਲੀਆਂ, ਚੌਰਾਸੀਆਂ ਦਾ ਦਰਦ ਵੀ ਪਿੰਡੇ 'ਤੇ ਹੰਢਾਇਆ
ਰੰਬਿਆਂ, ਦਾਤੀਆਂ ਲਈ ਲੋਹਾ ਵੀ ਕੁੱਟਿਆ
ਨਾ ਭੁਰਿਆ, ਨਾ ਟੁੱਟਿਆ
ਕਿਰਤ ਦੇ ਧੜਕਦੇ ਗ੍ਰੰਥ ਜੇਹਾ, ਨਾਨਕ ਤਪੇ ਦੇ ਪੰਥ ਜੇਹਾ
ਜੀਰ ਜੀਰ ਕੇ ਰੀਝਾਂ, ਸਾਨੂੰ ਵਿਸਥਾਰ ਦਿੱਤਾ
ਰਿਜ਼ਕ, ਘਰ ਤੇ ਪਰਿਵਾਰ ਦਿੱਤਾ
ਖ਼ੁਦਕੁਸ਼ੀਆਂ ਦੀ ਥਾਂ ਖ਼ਾਬ ਦਿੱਤੇ
ਧੜਕਣ ਵਾਲੇ ਅੱਖਰ ਬੇਹਿਸਾਬ ਦਿੱਤੇ
ਅਸੀਂ ਸਾਰੇ ਭੈਣ ਭਰਾ, ਖ਼ੂਬ ਲਿਖ ਤੇ ਪੜ੍ਹ ਸਕਦੇ ਹਾਂ
ਪਰ ਆਪਣੇ ਬਾਪ ਵਾਂਗ ਅਸੀਂ
ਜ਼ਿੰਦਗੀ ਨਾਲ ਏਦਾਂ, ਕਿੱਥੋਂ ਲੜ ਸਕਦੇ ਹਾਂ?

## ਤਾਰਾ ਜੱਟ

ਮੇਰੇ ਪਿੰਡ ਦਾ ਤਾਰਾ ਜੱਟ
ਬੇਜ਼ਮੀਨੇ ਹੋਣ ਦਾ ਦਰਦ, ਜੀਰ ਜੀਰ ਕੇ ਜਰਦਾ ਰਿਹਾ
ਝੁਲਸਾ ਦੇਣ ਲਈ ਢਿੱਡ ਨੂੰ
ਸ਼ਹਿਰ 'ਚ ਆ ਕੇ, ਦਿਹਾੜੀਆਂ ਕਰਦਾ ਰਿਹਾ
ਤਾਰੇ ਦੇ ਬੇਜ਼ਮੀਨੇ ਹੋਣ ਦੀ ਕਥਾ
ਅੰਦਰੂਨੀ ਕੋਹਰਾਮ ਜੇਹੀ ਜਾਪੇ
ਬੇਗਾਨੇ ਮੁਲਕ 'ਚ ਰਹਿ ਗਏ
ਅਤਿ ਪਿਆਰੇ ਧਾਮ ਜੇਹੀ ਜਾਪੇ
ਰੋਜ਼ ਸਵੇਰੇ, ਖੜ੍ਹਾ ਨਜ਼ਰ ਆਵੇ, ਮਜ਼ਦੂਰਾਂ ਦੀ ਭੀੜ 'ਚ
ਇਕ ਤਿੱਖੀ ਚੀਸ, ਅਕਸਰ ਉਠਦੀ ਉਸਦੀ ਰੀੜ੍ਹ 'ਚ
ਦੇਖੇ ਜਦੋਂ ਮੈਨੂੰ
ਤਾਂ ਮੂੰਹ ਛੁਪਾਵੇ, ਬੇਪਛਾਣ ਹੋਣ ਨੂੰ
ਲੱਭਦਾ ਫਿਰੇ ਅੱਥਰੂ, ਧਾਹਾਂ ਮਾਰਕੇ ਰੋਣ ਨੂੰ
ਸਮਝ ਨਹੀਂ ਆਉਂਦੀ, ਕੀ ਸਿਰਲੇਖ ਦੇਵਾਂ
ਬੇਜ਼ੁਬਾਨ ਇਸ ਕਹਾਣੀ ਨੂੰ
ਅੱਖਾਂ ਭਰ ਆਉਂਦੀਆਂ
ਮੈਲ਼ੇ ਕੁਚੈਲ਼ੇ ਕਪੜਿਆਂ 'ਚ ਦੇਖਾਂ ਜਦੋਂ
ਬਾਪ ਆਪਣੇ ਦੇ ਹਾਣੀ ਨੂੰ।

## ਬਾਪ ਅਜੇ ਜਿਉਂਦਾ

ਮਾਂ ਜਦੋਂ ਮੋਈ, ਤਾਂ ਹੌਂਸਲਾ ਸੀ
ਕਿ ਬਾਪ ਅਜੇ ਜਿਉਂਦਾ
ਬਾਪੂ ਨੂੰ ਮਿਲਣ ਗਿਲਣ ਦੇ ਬਹਾਨੇ
ਕਦੇ ਕਦੇ ਪਿੰਡ ਜਾ ਆਇਆ ਕਰਾਂਗੇ
ਆਪਣੇ ਅੰਦਰ ਧੜਕਦੇ ਅਤੀਤ ਨੂੰ
ਘੜੀ ਪਲ ਪਿਘਲਾ ਆਇਆ ਕਰਾਂਗੇ
ਹੁਣ ਜਦੋਂ ਬਾਪ ਵੀ ਚਲਾ ਗਿਆ
ਤਾਂ ਕੁਝ ਵੀ ਨਹੀਂ ਬਚਿਆ
ਪਿਘਲਣ ਪਿਘਲਾਉਣ ਨੂੰ
ਕੁਝ ਰਿਸ਼ਤੇ ਬਚੇ ਹਨ
ਸ਼ਰੀਕ ਅਖਵਾਉਣ ਨੂੰ
ਜਾਂ ਫਿਰ ਕੁਝ ਜ਼ਮੀਨ ਬਚੀ ਹੈ
ਵੰਡਣ ਵੰਡਾਉਣ ਨੂੰ
ਮਾਂ ਜਦੋਂ ਮੋਈ, ਤਾਂ ਹੌਂਸਲਾ ਸੀ
ਕਿ ਬਾਪ ਅਜੇ ਜਿਉਂਦਾ। 000

***(97 ਮਾਡਲ ਟਾਊਨ, ਕਪੂਰਥਲਾ ਫ਼ੋਨ: 01822-235343)***



## ਕਮੀਨਾ: ਕਹਾਣੀ: ਗੁਰਮੀਤ ਕੜਿਆਲਵੀ

'ਵਿਆਹੀ ਵਰੀ ਇਕ ਬੱਚੇ ਦੀ ਮਾਂ--ਪ੍ਰੇਮੀ ਨਾਲ ਫਰਾਰ', ਅਖਬਾਰ ਦੇ ਤੀਸਰੇ ਪੰਨੇ ਉੱਪਰ ਲੱਗੀ ਇਕ ਕਾਲਮੀ ਖਬਰ 'ਤੇ ਨਜ਼ਰ ਜਾਂਦਿਆਂ ਹੀ ਚੌਂਕ ਜਾਂਦਾ ਹਾਂ। ਮੱਥੇ 'ਤੇ ਪਸੀਨੇ ਦੀਆਂ ਬੂੰਦਾਂ ਟਪਕਣ ਲੱਗਦੀਆਂ ਨੇ। ਦਿਮਾਗ ਵਿਚ ਉਹੀ ਕੂੜਾ-ਕਬਾੜਾ ਇਕੱਠਾ ਹੋਣਾ ਸ਼ੁਰੂ ਹੋ ਜਾਂਦਾ ਹੈ ਜਿਸਨੂੰ ਕਈ ਵਾਰ ਡਸਟਬਿਨ ਵਿਚ ਸੁੱਟ ਦੇਣ ਦੀ ਕੋਸ਼ਿਸ਼ ਕੀਤੀ ਹੈ। ਇਕ ਵਾਰ ਫੇਰ ਸਾਰੀ ਖ਼ਬਰ ਧਿਆਨ ਨਾਲ ਪੜ੍ਹਦਾ ਹਾਂ। ਠੰਢਾ ਸਾਹ ਭਰਦਾ ਹਾਂ। ਸ਼ੁਕਰ ਕਰਦਾਂ ਕਿ ਖਬਰ ਕਿਸੇ ਹੋਰ ਸ਼ਹਿਰ ਦੀ ਏ ਪਰ ਘਬਰਾਹਟ ਘੱਟ ਹੀ ਨਹੀਂ ਹੋ ਰਹੀ। ਇਹ ਸੋਚ ਪਤਾ ਨਹੀਂ ਕਿਉਂ ਵਾਰ-ਵਾਰ ਦਿਮਾਗ਼ ਵਿਚ ਘੁੰਮਣ ਘੇਰੀਆਂ ਪਾਉਣ ਲੱਗਦੀ ਹੈ ਕਿ ਜਦੋਂ ਸੈਮੀਨਾਰ ਅਟੈਂਡ ਕਰਨ ਬਾਅਦ ਵਾਪਸ ਘਰ ਜਾਵਾਂਗਾ; ਘਰੇ ਦਰਵਾਜ਼ਾ ਚੌੜ-ਚੁਪੱਟ ਖੁਲ੍ਹਾ ਮਿਲੇਗਾ। ਸੇਫ਼ ਖੁਲ੍ਹੀ ਤੇ ਗਹਿਣੇ-ਗੱਟੇ ਗ਼ਾਇਬ ਹੋਣਗੇ।

ਰਾਤ ਦੇ ਦਸ ਵੱਜੇ ਹਨ। ਘਰ ਫੋਨ ਮਿਲਾਉਂਦਾ ਹਾਂ। ਰਿੰਗ ਅਜੇ ਪੂਰੀ ਵੀ ਨਹੀਂ ਗਈ ਹੁੰਦੀ ਕਿ ਉਸੇ ਵਕਤ ਫੋਨ ਉਠਾ ਲਿਆ ਜਾਂਦਾ ਹੈ।

"ਕੀ ਕਰ ਰਹੀ ਏਂ ?"

"ਪੜ੍ਹ ਰਹੀ ਸਾਂ।"

"ਕੀ ਪੜ੍ਹਦੀ ਸੀ?"

"ਬੋਰਿਸ ਪੋਲੋਵਾਈ ਦੀ 'ਅਸਲੀ ਇਨਸਾਨ ਦੀ ਕਹਾਣੀ'।"

"ਸੁਮੀਤ ਕੀ ਕਰਦੈ ?"

"ਕਰਨਾ ਕੀ? ਸੌਂ ਗਿਆ ਕਦੋਂ ਦਾ ਪਾਪਾ-ਪਾਪਾ ਕਰਦਾ!"

"ਮੇਰੀ ਗੱਲ ਕਰਾ ਸੁਮੀਤ ਨਾਲ।"

"ਸੁੱਤਾ ਪਿਆ ਗੂੜ੍ਹੀ ਨੀਂਦੇ--ਸਵੇਰੇ ਸਾਝਰੇ ਜੋ ਜਾਗਣਾ ਪੈਂਦਾ। ਸਿਕਸ ਥਰਟੀ 'ਤੇ ਤਾਂ ਸਕੂਲ ਵੈਨ ਆ ਜਾਂਦੀ ਹੈ।"

"ਮੈਂ ਕਿਹਾ ਮੇਰੀ ਗੱਲ ਕਰਾ ਸੁਮੀਤ ਨਾਲ ਹੁਣੇ ਹੀ--।"

"ਸੌਂ ਲੈਣ ਦਿਓ ਵਿਚਾਰੇ ਜੁਆਕ ਨੂੰ!"

"ਗੱਲ ਨਹੀਂ ਕਰਾ ਸਕਦੀ? ਕੋਈ ਪਰਾਬਲਮ ਐ? ਕਿ ਜਗਾਉਣਾ ਨਹੀਂ ਚਾਹੁੰਦੀ?" ਮੈਥੋਂ ਖਾਸੀ ਉੱਚੀ ਆਵਾਜ਼ ਵਿਚ ਬੋਲ ਹੋ ਜਾਂਦਾ ਹੈ। ਮੈਂ ਮੇਜ਼ 'ਤੇ ਮੁੱਕਾ ਮਾਰਦਾ ਚੀਕ ਹੀ ਪੈਂਦਾ ਹਾਂ। ਟੇਬਲ 'ਤੇ ਪਿਆ ਕੱਚ ਦਾ ਗਲਾਸ ਫਰਸ਼ 'ਤੇ ਜਾ ਡਿੱਗਦਾ ਹੈ। ਗਲਾਸ ਟੁੱਟਣ ਦੀ ਆਵਾਜ਼ ਵੀ ਫੋਨ ਰਾਹੀਂ ਯਾਤਰਾ ਕਰ ਜਾਂਦੀ ਹੈ।

"ਜਸਟ---! ਜਸਟ---!" ਕੰਬਦੀ ਜਿਹੀ ਆਵਾਜ਼ ਆਉਂਦੀ ਹੈ।

ਸੁਮੀਤ ਨੂੰ ਜਗਾਉਣ ਦੀਆਂ ਕੋਸ਼ਿਸ਼ ਕਰਦੀਆਂ ਆਵਾਜ਼ਾਂ ਸੁਣਾਈ ਦਿੰਦੀਆਂ ਰਹਿੰਦੀਆਂ ਨੇ। 'ਊਂ ਊਂ' ਕਰਦੇ ਸੁਮੀਤ ਦੀ ਆਵਾਜ਼ ਵੀ ਫੋਨ ਰਾਹੀਂ ਆਉਂਦੀ ਹੈ। ਸੁੱਤੇ ਪਏ ਬੱਚੇ ਨੂੰ ਜਗਾਉਣਾ ਕਿੰਨਾ ਔਖਾ ਹੈ, ਇਸਦਾ ਅਹਿਸਾਸ ਤਾਂ ਹੁੰਦਾ ਹੈ ਪਰ ਮੈਂ ਚਾਹੁੰਦਾ ਹਾਂ ਕਿ ਸੁਮੀਤ ਜਾਗ ਪਏ। ਉਹ ਜਾਗ ਪਏਗਾ ਤਾਂ ਕੁੱਝ ਭੇਤ ਤਾਂ ਪਤਾ ਲੱਗੇਗਾ ਹੀ। ਬੱਚੇ ਕਦੋਂ ਝੂਠ ਬੋਲਦੇ ਨੇ ?

ਇਹ ਹਥਿਆਰ ਤਾਂ ਅੱਗੇ ਵੀ ਕਈ ਵਾਰ ਵਰਤਿਆ ਜਾ ਚੁੱਕਾ ਹੈ। ਆਨੇ-ਬਹਾਨੇ ਸੁਮੀਤ ਨੂੰ ਪੁੱਛਦਾ ਹੀ ਰਹਿੰਦਾ ਹਾਂ, "ਘਰ ਕਿਸਦਾ ਫੋਨ ਆਇਆ ਸੀ? ਕੌਣ-ਕੌਣ ਆਏ ਸਨ ਘਰੇ ?"

ਬੱਚਾ ਮੇਰੇ ਅੰਦਰਲੀ ਭਾਵਨਾ ਨੂੰ ਕੀ ਜਾਣੇ ?

"ਸੁਮੀਤ ਬੇਟੇ! ਅੰਕਲ ਆਏ ਸਨ ?"

"ਕਿਹੜੇ ਅੰਕਲ?" ਸੁਮੀਤ ਦੀ ਪੁੱਛ 'ਤੇ ਮੈਂ ਘਬਰਾ ਜਾਂਦਾ ਹਾਂ। ਕੀਹਦਾ ਨਾਂ ਲਵਾਂ? ਉਂਝ ਮੈਂ ਨੀਲੂ ਤੋਂ ਚੋਰੀ ਸੁਮੀਤ ਕੋਲੋਂ ਕੋਈ ਨਾ ਕੋਈ ਪੁੱਛ-ਪੜਤਾਲ ਕਰਦਾ ਹੀ ਰਹਿੰਦਾ ਹਾਂ। ਕਈ ਵਾਰ ਤਾਂ ਕਿਸੇ ਦਾ ਨਾਂ ਲੈ ਕੇ ਹੀ ਪੁੱਛ ਲੈਂਦਾ ਹਾਂ, "ਸੁਨੀਲ ਅੰਕਲ ਆਏ ਸਨ?"

"ਨੋ--ਨੋ--।" ਸੁਮੀਤ ਕਿੰਨਾ ਚਿਰ ਆਪਣਾ ਗੋਭਲਾ ਜਿਹਾ ਸਿਰ ਸੱਜੇ-ਖੱਬੇ ਹਿਲਾਉਂਦਾ ਰਹਿੰਦਾ ਹੈ।

"ਬੇਟੇ ਮੇਰੇ ਬਾਅਦ ਕੋਈ ਤਾਂ ਆਇਆ ਹੀ ਹੋਊ ਚੀਜੀ ਲੈ ਕੇ ? ਜਿਵੇਂ ਤੇਰੇ ਮਾਮਾ ਜੀ ਆ ਜਾਂਦੇ ਨੇ ਕਦੇ-ਕਦੇ। ਹੈਂ--!"

"ਊਂ--ਊਂ--ਹਾਂ ਯਾਦ ਆਇਆ! ਨਿਰਮਲ ਆਂਟੀ ਆਏ ਸਨ--।" ਰਸੋਈ ਵਿਚੋਂ ਖਾਣ-ਪੀਣ ਦਾ ਸਮਾਨ ਲੈ ਕੇ ਆ ਰਹੀ ਨੀਲੂ ਨੂੰ ਸੁਮੀਤ ਦਾ ਜੁਆਬ ਸੁਣਾਈ ਦੇ ਜਾਂਦਾ ਹੈ।

"ਕੋਈ ਹੋਰ ਵੀ ਹੈ ਆਪਣੇ ਆਉਣ ਵਾਲਾ? ਇਕ ਨਿਰਮਲ ਹੀ ਤਾਂ ਹੈ। ਵਿਚਾਰੀ ਨੂੰ ਆਥਣੇ-ਸਵੇਰੇ ਆਉਣਾ ਪੈਂਦਾ। ਬੜੀ ਔਖ ਝੱਲਦੀ।" ਨੀਲੂ ਭਰਵੱਟੇ ਉੱਪਰ ਨੂੰ ਚੜ੍ਹਾ ਲੈਂਦੀ ਹੈ। ਮੈਨੂੰ ਪਤਾ ਨੀਲੂ ਉਸਦੇ ਆਉਣ 'ਤੇ ਔਖੀ ਤਾਂ ਮਹਿਸੂਸ ਕਰਦੀ ਹੈ ਪਰ ਉਸਨੇ ਅੱਜ ਤਕ ਨਿਰਮਲ ਨੂੰ ਕਦੇ ਇਹ ਮਹਿਸੂਸ ਨਹੀਂ ਹੋਣ ਦਿੱਤਾ। ਜਦੋਂ ਉਹ ਆਨੇ-ਬਹਾਨੇ ਗੇੜਾ ਮਾਰਕੇ ਚਲੀ ਜਾਂਦੀ ਹੈ ਤਾਂ ਉਸਦੇ ਜਾਣ ਬਾਅਦ ਨੀਲੂ ਹੱਸਦਿਆਂ-ਹੱਸਦਿਆਂ ਆਖ ਦਿੰਦੀ ਹੈ, "ਇਹਨੂੰ ਤਾਂ ਘਰ ਜਾ ਕੇ ਹੀ ਦਰਸ਼ਨ ਦੇ ਆਇਆ ਕਰੋ, ਐਵੇਂ ਔਖੀ ਹੁੰਦੀ ਰਹਿੰਦੀ ਵਿਚਾਰੀ। ਪਤਾ ਨਹੀਂ ਕੀ ਸੌ ਝੂਠੇ-ਸੱਚੇ ਬਹਾਨੇ ਮਾਰਨੇ ਪੈਂਦੇ ਅਗਲੀ ਨੂੰ।"

"ਐਵੇਂ ਨਹੀਂ ਕਿਸੇ 'ਤੇ ਖਾਹ-ਮਖਾਹ ਊਜ ਲਾਈਦੀ। ਵਿਚਾਰੀ 'ਤੇ ਸ਼ੱਕ ਕਰਦੀ ਏਂ ਨਜਾਇਜ਼ ਈ।" ਮੈਂ ਆਖ ਤਾਂ ਦਿੰਦਾ ਹਾਂ ਪਰ ਫੇਰ ਕਿੰਨਾ ਚਿਰ ਸੋਚਣ ਲੱਗਾ ਰਹਿੰਦਾ ਹਾਂ। ਨੀਲੂ ਚੁੱਪ ਕਰ ਜਾਂਦੀ ਹੈ। ਕੋਈ ਜੁਆਬ ਤਾਂ ਨਹੀਂ ਦਿੰਦੀ ਪਰ ਉਸਦੇ ਚਿਹਰੇ ਦੇ ਬਦਲਦੇ ਰੰਗ ਜਿਵੇਂ ਜੁਆਬ ਦੇ ਰਹੇ ਹੋਣ, "ਇਹ ਗੱਲ ਤੁਹਾਡੇ ਮੂੰਹੋਂ ਸ਼ੋਭਾ ਨਹੀਂ ਦਿੰਦੀ।"

000

"ਆਹ ਸੈਮੀਨਾਰ ਤਾਂ ਮੈਨੂੰ ਆਪਣੀਆਂ ਸੌਂਕਣਾਂ ਵਰਗੇ ਲੱਗਦੇ। ਤੀਜੇ ਦਿਨ ਸਮਾਨ ਚੱਕ ਕੇ ਤੁਰ ਜਾਨੇ ਓਂ।" ਨੀਲੂ ਆਖਦੀ ਰਹਿੰਦੀ ਹੈ। ਮੈਨੂੰ ਅਕਸਰ ਹੀ ਸੈਮੀਨਾਰਾਂ 'ਤੇ ਦੂਰ-ਦੂਰ ਜਾਣਾ ਪੈਂਦਾ ਹੈ। ਕਈ ਵਾਰ ਤਾਂ ਦੇਸ਼ ਤੋਂ ਬਾਹਰ ਵੀ। ਹਰ ਜਗ੍ਹਾ ਮੇਰੇ ਲਿਖੇ ਪੇਪਰ ਦੀ ਖਾਸ ਮਹੱਤਤਾ ਹੁੰਦੀ ਹੈ। ਸਹੀ ਮਾਅਨਿਆਂ ਵਿਚ ਤਾਂ ਘਰ ਟਿਕਣਾ ਹੀ ਨਹੀਂ ਮਿਲਦਾ। ਜੇ ਇਕ ਪੈਰ ਘਰ ਤਾਂ ਦੂਜਾ ਸਫਰ ਲਈ ਨਿਕਲ ਤੁਰਦਾ ਹੈ। ਜੇ ਸੋਮਵਾਰ ਨੀਲੂ ਦੇ ਹੱਥਾਂ ਦੀ ਪੱਕੀ ਰੋਟੀ ਖਾਧੀ ਹੋਵੇ ਤਾਂ ਮੰਗਲਵਾਰ ਦਾ ਨਾਸ਼ਤਾ ਦੂਰ ਸ਼ਹਿਰ ਦੇ ਕਿਸੇ ਰੈਸਟੋਰੈਂਟ ਵਿਚ ਖਾਈਦਾ। ਜਿਵੇਂ ਉੱਡਦਾ ਫਿਰਦਾ ਹੋਵਾਂ। ਇਕ ਰੁੱਖ ਤੋਂ ਦੂਜੇ ਰੁੱਖ। ਇਕ ਅੰਬਰ ਤੋਂ ਦੂਜੇ ਅੰਬਰ।

"ਛੱਡੋ ਖਹਿੜਾ ਹੁਣ ਸੈਮੀਨਾਰਾਂ-ਸੁਮੀਨਾਰਾਂ ਦਾ। ਕੀ ਪਿਆ ਪੇਪਰ ਪਰੈਜ਼ਿਨਟੇਸ਼ਨਾਂ 'ਚ? ਬਥੇਰੀ ਦੁਨੀਆਂ ਗਾਹ ਲਈ। ਬੱਲੇ-ਬੱਲੇ ਵੀ ਵਾਧੂ ਹੋਗੀ। ਹੈੱਡ ਆਫ ਦੀ ਡਿਪਾਰਟਮੈਂਟ ਤੁਸੀਂ ਹੈਗੇ ਈ ਓਂ। ਅੱਗੇ ਡਾਇਰੈਕਟਰ ਤਕ ਜਾ ਸਕਦੇ ਓਂ। ਹੋਰ ਕੀ ਭਾਲਦੇ ਓਂ? ਫਿਰ ਕਿਉਂ ਐਵੇਂ ਨਿੱਤ ਦਿਨ ਮੁਸਾਫਰੀ ਕੱਟਣੀ। ਬਹੁਤ ਹੋ ਗਿਆ। ਛੱਡੋ ਹੁਣ ਨੱਠ-ਭੱਜ।"

"ਕਿਵੇਂ ਛੱਡ ਦਿਆਂ? ਡਾ. ਅਰੀਤ ਦੀ ਜੇ ਕੋਈ ਵੈਲਿਊ ਹੈ ਤਾਂ ਇਹਨਾਂ ਪੇਪਰਜ਼ ਕਰਕੇ ਹੀ ਹੈ। ਪੂਰੀ ਦੁਨੀਆਂ ਦੇ ਐਕੇਡੈਮਿਕ ਸਫੀਅਰ ਵਿਚ ਡਾ, ਅਰੀਤ ਦੀ ਹੋਂਦ ਬਣੀ ਹੋਈ ਹੈ। ਬੱਟ ਤੂੰ ਚਾਹੁੰਨੀ ਏਂ ਘਰ 'ਚ ਕੈਦ ਹੋ ਕੇ ਰਹਿ ਜਾਵਾਂ। ਬੱਸ ਇਕ ਬਿੰਦੂ 'ਤੇ ਈ ਸਿਮਟ ਜਾਵਾਂ। ਸਿਰਫ਼ ਤੇਰੇ ਦੁਆਲੇ। ਓ--ਨੋਅ--ਹਾਓ ਇਟ'ਜ਼ ਪਾਸੀਬਲ? ਇਹ ਡਾ. ਅਰੀਤ ਲਈ ਮੌਤ ਸਮਾਨ ਹੋਵੇਗਾ।" ਮੈਂ ਲੰਬਾ-ਚੌੜਾ ਭਾਸ਼ਣ ਝਾੜ ਦਿੰਦਾ ਹਾਂ।

"ਕੀ ਤੂੰ ਚਾਹੁੰਨੀ ਏਂ ਕਿ ਮੈਂ ਆਪਣੇ ਸਾਰੇ ਸਮਾਜ ਨਾਲੋਂ ਕੱਟਿਆ ਜਾਵਾਂ?" ਮੈਂ ਸੁਆਲ ਨੀਲੂ ਅੱਗੇ ਫੈਲਾ ਦਿੰਦਾ ਹਾਂ।



"ਕਿਹੋ ਜਿਹੀਆਂ ਗੱਲਾਂ ਕਰਦੇ ਓਂ ਰੀਤ? ਮੈਂ ਨਾ ਇੰਝ ਚਾਹੁੰਨੀ ਹਾਂ--ਨਾ ਉਂਝ। ਪਰ--?"

"ਪਰ ਕੀ--?"

"ਤੁਸੀਂ ਆਪਣੇ ਆਪ ਨੂੰ ਮੇਰੀ ਥਾਂ 'ਤੇ ਰੱਖ ਕੇ ਵੇਖੋ। ਕਿੰਨੇ-ਕਿੰਨੇ ਦਿਨ ਤੁਸੀਂ ਬਾਹਰ ਰਹਿੰਦੇ ਹੋ। ਕਦੇ ਸੋਚਿਆ ਮੇਰਾ ਤੇ ਸੁਮੀਤ ਦਾ ਘਰ ਵਿਚ ਕਿਵੇਂ ਜੀਅ ਲੱਗਦਾ ਹੋਊ? ਖਲਾਅ ਭਰਿਆ ਪਿਆ ਹੈ ਸਾਡੇ ਅੰਦਰ। ਘਰ ਨੇ ਜਿਵੇਂ ਨਿਗਲ ਜਾਣਾ ਹੋਵੇ ਸਾਨੂੰ। ਰੀਅਲੀ ਡਾ. ਅਰੀਤ ਇਕੱਲਤਾ ਕਾਰਨ ਅਸੀਂ ਪਾਗ਼ਲ ਹੀ ਹੋ ਜਾਂਦੇ ਹਾਂ।"

ਮੈਂ ਗਹੁ ਨਾਲ ਨੀਲੂ ਵੱਲ ਵੇਖਦਾ ਹਾਂ। ਉਸਦੀਆਂ ਅੱਖਾਂ ਵਿਚ ਕਿਧਰੇ ਵੀ ਬਨਾਉਟੀਪਨ ਨਜ਼ਰ ਨਹੀਂ ਆਉਂਦਾ, ਪਰ ਫੇਰ ਵੀ ਮੈਨੂੰ ਜਾਪਦਾ ਹੈ ਕਿ ਉੱਕਾ ਝੂਠ ਬੋਲਦੀ ਹੈ। ਉਹ ਜਿਵੇਂ ਸੁਮੀਤ ਨੂੰ ਵੀ ਢਾਲ਼ ਵਾਂਗ ਹੀ ਵਰਤ ਰਹੀ ਹੋਵੇ।

"ਠੀਕ ਹੈ--ਠੀਕ ਹੈ। ਗੱਲਾਂ ਵਿਚ ਤੈਥੋਂ ਕੋਈ ਨਹੀਂ ਜਿੱਤ ਸਕਦਾ। ਕੋਈ ਆਦਮੀ ਨਹੀਂ ਜਿੱਤ ਸਕਦਾ ਕਿਸੇ ਔਰਤ ਤੋਂ। ਪਲੀਜ਼ ਮੈਨੂੰ ਰੀਲੈਕਸ ਹੋ ਜਾਣ ਦੇ ਕੁੱਝ ਟਾਈਮ। ਮੈਨੂੰ ਪਤਾ ਜਿਹੜੀ ਇਕੱਲਤਾ ਤੰਗ ਕਰਦੀ ਹੈ ਤੈਨੂੰ।"

"ਕੀ ਕਿਹਾ--ਫਿਰ ਬੋਲੀਂ ਕੀ ਕਿਹਾ?"

"ਇਕੱਲਤਾ ਤੰਗ ਕਰਦੀ ਹੈ ਕਿ ਖੁਸ਼ੀ ਦਿੰਦੀ ਹੈ--?" ਆਖਦਿਆਂ ਮੈਂ ਦੂਸਰੇ ਕਮਰੇ ਵਿਚ ਜਾ ਕੰਪਿਊਟਰ ਦੇ ਕੀ-ਬੋਰਡ 'ਤੇ ਟਿੱਕ-ਟਿੱਕ ਕਰਨ ਲੱਗਦਾ ਹਾਂ। ਮੇਰੇ ਸ਼ਬਦਾਂ ਦੀ ਮਾਰ ਨਾਲ ਲਹੂ-ਲੁਹਾਣ ਹੋਈ ਨੀਲੂ ਖ਼ੂਨ ਦੇ ਅੱਥਰੂ ਕੇਰਦੀ ਰਹਿੰਦੀ ਹੈ। ਸੁਮੀਤ ਨੂੰ ਛਾਤੀ ਨਾਲ ਘੁੱਟੀ ਉਹ ਦੇਰ ਰਾਤ ਤਕ ਸਿਸਕੀਆਂ ਭਰਦੀ ਹੈ, ਪਰ ਉਸਦੀਆਂ ਸਿਸਕੀਆਂ ਮੇਰੇ ਕੰਪਿਊਟਰ ਦੀ ਟਿੱਕ-ਟਿੱਕ ਵਿਚ ਗੁਆਚੀਆਂ ਰਹਿੰਦੀਆਂ ਹਨ। ਕੰਧ ਉਪਰ ਲੱਗੇ ਕਲਾਕ 'ਤੇ ਨਜ਼ਰ ਜਾਂਦੀ ਹੈ। ਜਦੋਂ ਵਾਪਸ ਬੈੱਡ ਰੂਮ ਵਿਚ ਆਉਂਦਾ ਹਾਂ, ਰਾਤ ਅਗਲੇ ਦਿਨ ਵਿਚ ਪ੍ਰਵੇਸ਼ ਕਰ ਚੁੱਕੀ ਹੁੰਦੀ ਹੈ।

"ਨੀਲੂ!" ਮੈਂ ਹੌਲ਼ੀ ਜਿਹੇ ਉਸਦਾ ਹੱਥ ਘੁੱਟ ਲੈਂਦਾ ਹਾਂ। ਉਹ ਉੱਚੀ-ਉੱਚੀ ਰੋਣ ਲੱਗਦੀ ਹੈ।

"ਐਹੋ ਜਿਹਾ ਕੀ ਮਾੜਾ ਸ਼ਬਦ ਆਖ ਦਿੱਤਾ ਤੈਨੂੰ?"

"ਵੱਡੇ-ਵੱਡੇ ਸੈਮੀਨਾਰਾਂ ਵਿਚ ਵੱਡੇ-ਵੱਡੇ ਪੇਪਰ ਪੜ੍ਹਨ ਵਾਲੇ ਤੋਂ ਵੱਧ ਸ਼ਬਦਾਂ ਦੀ ਮਾਰ ਦਾ ਗਿਆਨ ਕਿਸਨੂੰ ਹੋਊ?" ਕੁੱਝ ਚਿਰ ਰੁਕਣ ਉਪਰੰਤ ਫੇਰ ਸ਼ੁਰੂ ਹੋ ਜਾਂਦੀ ਹੈ, "ਕਿਸੇ ਨੂੰ ਮਾਰਨ ਲਈ ਚਾਕੂ-ਛੁਰੀ ਹੀ ਜ਼ਰੂਰੀ ਨਹੀਂ ਹੁੰਦੇ। ਤੁਹਾਡੇ ਵਾਂਗੂੰ ਸ਼ਬਦਾਂ ਨਾਲ ਵੀ ਮਾਰਿਆ ਜਾ ਸਕਦਾ ਕਿਸੇ ਨੂੰ।" ਨੀਲੂ ਸੁਮੀਤ ਨੂੰ ਛਾਤੀ ਨਾਲ ਲਾ ਬੈੱਡ ਦੇ ਦੂਸਰੇ ਸਿਰੇ ਜਾ ਪੈਂਦੀ ਹੈ। ਸਾਰੀ ਰਾਤ ਉਸਦੀਆਂ ਸਿਸਕੀਆਂ ਦੀ ਆਵਾਜ਼ ਸੁਣਾਈ ਦਿੰਦੀ ਰਹਿੰਦੀ ਹੈ।

000

ਜਦੋਂ ਵੀ ਫੋਨ ਕਰਦਾਂ ਹਾਂ ਤਾਂ ਨੀਲੂ ਦੇ ਮੋਬਾਈਲ ਦੀ ਥਾਂ, ਘਰ ਵਾਲੇ ਲੈਂਡ ਲਾਈਨ ਫੋਨ 'ਤੇ ਹੀ ਕਰਦਾ ਹਾਂ। ਨੀਲੂ ਕਈ ਵਾਰ ਲੈਂਡ-ਲਾਈਨ ਫੋਨ ਕਟਵਾ ਦੇਣ ਬਾਰੇ ਆਖ ਚੁੱਕੀ ਹੈ, "ਕੀ ਲੋੜ ਹੈ ਹੁਣ ਲੈਂਡ ਲਾਈਨ ਦੀ, ਇਸਦੀ ਵਰਤੋਂ ਤਾਂ ਹੁੰਦੀ ਨਹੀਂ। ਜਦੋਂ ਵੇਖੋ ਖਰਾਬ ਈ ਰਹਿੰਦਾ। ਐਕਸਚੇਂਜ ਵਾਲਿਆਂ ਨੂੰ ਕੰਪਲੇਂਟਾਂ ਲਿਖਾਉਂਦੇ ਹੀ ਥੱਕ ਜਾਈਦਾ। ਫ਼ਜ਼ੂਲ ਬਿੱਲ ਭਰਦੇ ਹਾਂ। ਫਾਇਦਾ ਤਾਂ ਕੋਈ ਹੈ ਨਹੀਂ। ਕਟਾਓ ਪਰ੍ਹੇ ਏਹਨੂੰ।"

ਮੈਂ ਨੀਲੂ ਦੀ ਗੱਲ ਨੂੰ ਅਣਸੁਣਿਆਂ ਕਰ ਦਿੰਦਾ ਹਾਂ। ਨੀਲੂ ਨੂੰ ਕੀ ਦੱਸਾਂ ਕਿ ਬਾਹਰੋਂ ਇਸ ਲੈਂਡ ਲਾਈਨ 'ਤੇ ਫੋਨ ਕਰਕੇ ਹੀ ਤਾਂ ਘਰ ਵਿਚ ਉਸਦੀ ਮੌਜੂਦਗੀ ਦਾ ਪਤਾ ਲਾਉਣਾ ਹੁੰਦਾ ਹੈ। ਮੋਬਾਇਲ ਨਾਲ ਕੀ ਪਤਾ ਕਿ ਕੋਈ ਕਿੱਥੋਂ ਬੋਲ ਰਿਹਾ। ਏਸੇ ਕਰਕੇ ਘਰ ਵਾਲਾ ਫੋਨ ਕਟਵਾਉਣ ਨਹੀਂ ਦਿੰਦਾ। ਇਸ ਸੰਬੰਧੀ ਮੈਂ ਆਪਣੀ ਮਜ਼ਬੂਤ ਦਲੀਲ ਘੜੀ ਹੋਈ ਹੈ, "ਇਹ ਨੰਬਰ ਬਹੁਤ ਪੁਰਾਣਾ ਚੱਲਿਆ ਆ ਰਿਹਾ। ਬਹੁਤ ਸਾਰੇ ਪੁਰਾਣੇ ਦਸਤਾਵੇਜ਼ਾਂ ਵਿਚ ਵੀ ਇਹੀ ਨੰਬਰ ਦਰਜ ਹੈ।

ਬਹੁਤ ਸਾਰੇ ਲੋਕਾਂ ਕੋਲ ਵੀ ਇਹ ਨੰਬਰ ਨੋਟ ਹੈ। ਫਿਰ ਲੈਂਡ ਲਾਈਨ ਫੋਨ ਹੋਣ ਨਾਲ ਰਿਹਾਇਸ਼ ਦਾ ਪ੍ਰਮਾਣ ਵੀ ਤਾਂ ਬਣਿਆ ਰਹਿੰਦਾ।"

"ਹਾਂ ਠੀਕ ਐ--ਇਹ ਤਾਂ ਤੁਹਾਡੀ ਗੱਲ ਠੀਕ ਹੈ।" ਮੈਨੂੰ ਪਤਾ ਨੀਲੂ ਮੇਰੇ ਜੁਆਬ ਤੋਂ ਸੰਤੁਸ਼ਟ ਤਾਂ ਨਹੀਂ ਪਰ ਫਿਰ ਵੀ ਮੇਰੀ ਹਾਂ ਵਿਚ ਹਾਂ ਮਿਲਾ ਦਿੰਦੀ ਹੈ।

"ਮੋਬਾਇਲ ਫੋਨ'ਤੇ ਗੱਲ ਕਰਨ ਦਾ ਮਜ਼ਾ ਵੀ ਨਹੀਂ ਆਉਂਦਾ। ਲੈਂਡ-ਲਾਈਨ 'ਤੇ ਆਵਾਜ਼ ਬੜੀ ਕਲੀਅਰ ਆਉਂਦੀ ਹੈ, ਬਿਲਕੁਲ ਅਸਲੀ ਵਰਗੀ। ਫਿਰ ਫੋਨ ਸੁਣਦਿਆਂ ਦਿਮਾਗ਼ 'ਤੇ ਅਸਰ ਵੀ ਨਹੀਂ ਹੁੰਦਾ। ਮੋਬਾਇਲ ਦੀਆਂ ਤਾਂ ਵਾਈਬਰੇਸ਼ਨਜ਼ ਹੀ ਬੜੀਆਂ ਹਾਰਮਫੁਲ ਨੇ--ਏਸੇ ਕਰ ਕੇ ਲੈਂਡ-ਲਾਈਨ ਯੂਜ਼ ਕਰਨਾ ਹੀ ਚੰਗਾ।" ਮੈਂ ਆਪਣੀ ਗੱਲ ਦੀ ਪ੍ਰੋੜਤਾ ਲਈ ਬਿਲਕੁਲ ਝੂਠੀ ਕਹਾਣੀ ਸੁਣਾਉਂਦਾ ਹਾਂ। ਉਂਝ ਮੈਨੂੰ ਪਤਾ ਕਿ ਘਰੋਂ ਬਾਹਰ ਰਹਿੰਦਿਆਂ ਲੈਂਡ-ਲਾਈਨ ਕੋਈ ਨਹੀਂ ਵਰਤਦਾ।

"ਹਾਂ--ਅ! ਇਹ ਤਾਂ ਹੈ--।" ਨੀਲੂ ਦੇ ਇਹ ਚਾਰ ਸ਼ਬਦ ਸਹਿਮਤੀ ਘੱਟ ਅਸਹਿਮਤੀ ਵੱਧ ਪ੍ਰਗਟ ਕਰਦੇ ਜਾਪਦੇ ਨੇ।

"ਏਸੇ ਕਰਕੇ ਮੈਂ ਤਾਂ ਘਰ ਦੇ ਲੈਂਡ-ਲਾਈਨ ਫੋਨ 'ਤੇ ਹੀ ਫੋਨ ਮਿਲਾਉਨੈ--।" ਮੇਰੇ ਅੰਦਰਲਾ ਚੋਰ ਬੜੀ ਚਲਾਕੀ ਨਾਲ ਸਫਾਈ ਦੇਣ ਦੀ ਅਸਫ਼ਲ ਕੋਸ਼ਿਸ਼ ਕਰਦਾ ਹੈ।

ਜਦੋਂ ਵੀ ਮੈਂ ਫੋਨ ਕਰਦਾ ਹਾਂ ਤਾਂ ਮੈਨੂੰ ਜਾਪਦਾ ਹੈ ਜਿਵੇਂ ਮੇਰਾ ਫੋਨ ਆਉਣ 'ਤੇ ਨੀਲੂ ਇਕ ਦਮ ਤ੍ਰਭਕ ਗਈ ਹੋਵੇ। ਹੌਲੀ-ਹੌਲੀ ਹੁੰਦੀ ਘੁਸਰ-ਮੁਸਰ ਮੈਨੂੰ ਸੁਣਾਈ ਦੇਣ ਲੱਗਦੀ ਹੈ।

"ਤੇਰੇ ਪਾਪਾ-ਮੰਮੀ ਵੱਲੋਂ ਕੋਈ ਆਇਆ ?"

"ਨਹੀਂ ਤਾਂ--ਕੋਈ ਨਹੀਂ ਆਇਆ। ਕਿਉਂ--? ਕਿਵੇਂ--? ਤੁਹਾਨੂੰ ਕੀ ਲੱਗਾ?" ਨੀਲੂ ਇਕ ਦਮ ਕਈ ਸੁਆਲ ਕਰਦੀ ਹੈ।

"ਮੈਨੂੰ ਲੱਗਾ ਸੀ--ਜਿਵੇਂ ਗੱਲਾਂ ਕਰਨ ਦੀ ਆਵਾਜ਼ ਆ ਰਹੀ। ਮੈਂ ਸੋਚਿਆ ਸ਼ਾਇਦ ਉਧਰੋਂ ਕੋਈ ਆਇਆ ਹੋਵੇ।" ਮੈਨੂੰ ਗੱਲ ਨਹੀਂ ਅਹੁੜਦੀ, ਕੀ ਤੇ ਕਿਵੇਂ ਆਖਾਂ।

"ਤੁਹਾਡੇ ਕੰਨ ਵੱਜਦੇ ਨੇ--ਤੇ ਸ਼ਾਇਦ ਇਹਦਾ ਕੋਈ ਇਲਾਜ ਵੀ ਹੈਨੀ। ਸੁਮੀਤ ਵੀ ਸੌਂ ਗਿਆ ਕਦੋਂ ਦਾ। ਗੱਲਾਂ ਭਲਾ ਮੈਂ ਕੰਧਾਂ ਨਾਲ ਕਰਨੀਆਂ? ਤੁਹਾਡਾ ਫੋਨ ਉਡੀਕਦੀ ਜਾਗਦੀ ਪਈ ਸਾਂ। ਪੱਖੇ ਦੀ ਘੂੰ-ਘੂੰ ਹੈ, ਕਲਾਕ ਦੀ ਟਿੱਕ-ਟਿੱਕ ਤੇ ਜਾਂ ਸਾਡੇ ਦੋਵਾਂ, ਮੇਰੇ ਤੇ ਸੁਮੀਤ ਦੇ ਸਾਹਾਂ ਦੀ ਸ਼ਾਂ- ਸ਼ਾਂ। ਜਾਂ ਫਿਰ ਤੇਰੇ ਹਰਮਨ ਪਿਆਰੇ ਲੈਂਡ-ਲਾਈਨ 'ਚੋਂ ਆਉਂਦੀ ਕੜ੍ਹਅ-ਕੜ੍ਹਅ ਦੀ ਆਵਾਜ਼।"

"ਨਿੱਕੀ ਜਿਹੀ ਪੁੱਛ ਦਾ ਐਡਾ ਵੱਡਾ ਉਤਰ ਦਿੰਨੀ ਏਂ ਕਿ--ਮੈਂ ਇਹੀ ਪੁੱਛਿਆ ਕੋਈ ਆਇਆ? ਤੂੰ ਆਖਤਾ ਕੋਈ ਨਹੀਂ। ਬੱਸ ਗੱਲ ਖ਼ਤਮ। ਕਿਸੇ ਲੰਮੇ ਨਾਟਕ ਦੀ ਸਕਰਿਪਟ ਹੀ ਪੜ੍ਹਨ ਲੱਗ ਜਾਨੀ ਏਂ।" ਮੈਨੂੰ ਗੱਲ ਨਹੀਂ ਅਹੁੜਦੀ। ਮੈਂ ਗੁੱਸੇ ਦਾ ਪ੍ਰਗਟਾਵਾ ਕਰਦਿਆਂ ਭਾਰੂ ਹੋਣ ਦਾ ਯਤਨ ਕਰਦਾ ਹਾਂ ਜੋ ਅਕਸਰ ਮੇਰਾ ਆਖਰੀ ਹਥਿਆਰ ਹੁੰਦਾ ਹੈ।

000

ਅਚਾਨਕ ਬਿਨਾਂ ਦੱਸਿਆਂ ਘਰ ਪਰਤਦਾ ਹਾਂ। ਹੌਲੀ ਜਿਹੇ ਡੋਰ ਬੈੱਲ 'ਤੇ ਹੱਥ ਟਿਕਾਉਂਦਾ ਹਾਂ। ਦਿਲ ਦੀ ਧੜਕਣ ਆਮ ਨਾਲੋਂ ਤੇਜ਼ ਹੈ। ਸੋਚਦਾ ਹਾਂ ਦਰਵਾਜ਼ਾ ਖੋਲ੍ਹਿਆ ਤਾਂ ਕੁੱਝ ਖਤਰਨਾਕ ਵਾਪਰ ਜਾਵੇਗਾ। ਪਰ ਕੁੱਝ ਨਹੀਂ ਵਾਪਰਦਾ। ਸਾਹਮਣੇ ਨੀਲੂ ਖੜੀ ਮੁਸਕਰਾ ਰਹੀ ਹੈ। ਮੈਂ ਉਸ ਦੀਆਂ ਅੱਖਾਂ ਵਿਚ ਗਹੁ ਨਾਲ ਵੇਖਦਾ ਹਾਂ। ਕਿਧਰੇ ਵੀ ਘਬਰਾਹਟ ਦਿਖਾਈ ਨਹੀਂ ਦਿੰਦੀ। ਉਹ ਅੱਗੇ ਹੋ ਕੇ ਮੇਰਾ ਸੂਟਕੇਸ ਫੜਨ ਲੱਗਦੀ ਹੈ। ਕਿੰਨੇ ਵੀ ਹਨੇਰੇ ਹੋਏ ਘਰ ਆਵਾਂ, ਨੀਲੂ ਜਾਗਦੀ ਹੀ ਹੁੰਦੀ ਹੈ। ਉਸਦੀ ਇਸ ਆਦਤ ਬਾਰੇ ਇਕ ਵਾਰ ਤਾਂ ਮੈਂ ਆਖ ਵੀ ਦਿੱਤਾ ਸੀ, "ਜਦੋਂ ਮੈਂ ਘਰ ਨਹੀਂ ਹੁੰਦਾ, ਅੱਧੀ-ਅੱਧੀ ਰਾਤ ਤਕ ਜਾਗਦੀ ਏਂ। ਜਦੋਂ ਫੋਨ ਕਰੋ-- ਮੈਂ ਜਾਗ ਰਹੀ ਹਾਂ। ਮੈਂ ਫਿਲਮ ਦੇਖ ਰਹੀ ਹਾਂ। ਨਾਵਲ ਪੜ੍ਹ ਰਹੀ ਹਾਂ। ਪਤਾ ਨਹੀਂ ਕੀ ਦਾ ਕੀ ਕਰਦੀ ਏਂ। ਮੇਰੇ ਘਰ ਹੁੰਦਿਆਂ ਨੀਂਦਰਾ ਚੜ੍ਹ ਜਾਂਦਾ। ਨੌਂ ਵੀ ਨਹੀਂ ਵੱਜਣ ਦਿੰਦੀ। ਕਈ ਵਾਰ ਤਾਂ ਅੱਠ ਵੱਜਦਿਆਂ ਹੀ



ਤੇਰੇ ਘੁਰਾੜੇ ਸੁਣਨ ਲੱਗ ਜਾਂਦੇ। ਸੁਮੀਤ ਦੇ ਸੌਂ ਜਾਣ ਦਾ ਵੀ ਇੰਤਜ਼ਾਰ ਨਹੀਂ ਕਰਦੀ। ਮੈਂ ਰਾਤ ਭਰ ਉਸਲਵੱਟੇ ਭੰਨਦਾ ਰਹਿਨੈਂ।"

"ਜਿਸ ਦਿਨ ਤੂੰ ਘਰ ਹੁੰਦਾ ਏਂ,ਨੀਂਦ ਵੀ ਤਾਂ ਉਸੇ ਦਿਨ ਹੀ ਆਉਂਦੀ ਏ। ਤੇਰੀ ਹਾਜ਼ਰੀ ਵਿਚ ਅਸੀਂ ਮਾਂ-ਪੁੱਤ ਸੁਰੱਖਿਅਤ ਮਹਿਸੂਸ ਕਰਦੇ ਹਾਂ। ਨਹੀਂ ਤਾਂ ਇਹ ਘਰ ਵੀ ਡਰਾਉਂਦਾ ਰਹਿੰਦਾ।"

ਉਦੋਂ ਮੈਨੂੰ ਦੁਨੀਆਂ ਦੇ ਕਿਸੇ ਵੱਡੇ ਚਿੰਤਕ ਵੱਲੋਂ ਆਖੇ ਸ਼ਬਦ, 'ਔਰਤ ਹੀ ਜਾਣਦੀ ਹੈ ਕਿ ਇਕੱਲਤਾ ਕੀ ਹੁੰਦੀ ਹੈ, ਆਦਮੀ ਕਦੇ ਨਹੀਂ ਜਾਣ ਸਕਦਾ' ਯਾਦ ਆਏ ਸਨ।

"ਅੱਜ ਵੀ ਅਜੇ ਤਕ ਜਾਗ ਰਹੀ ਸੀ?"

"ਹਾਂ! ਮੈਨੂੰ ਉਡੀਕ ਸੀ।" ਨੀਲੂ ਬੜਾ ਸੰਖੇਪ ਜੁਆਬ ਦਿੰਦੀ ਹੈ।

ਮੈਂ ਚੁੱਪ ਕਰ ਜਾਂਦਾ ਹਾਂ। ਸੋਚਦਾ ਹਾਂ, ਇਹ ਕਿਸਦੀ ਉਡੀਕ ਕਰ ਰਹੀ ਸੀ।ਮੈਂ ਤਾਂ ਅੱਜ ਆਪਣੇ ਆਉਣ ਦਾ ਕਿਹਾ ਹੀ ਨਹੀਂ ਸੀ। ਮੇਰਾ ਦਿਮਾਗ਼ ਪਿੱਛੇ ਸੈਮੀਨਾਰ ਵਾਲੀ ਜਗ੍ਹਾ'ਤੇ ਪਹੁੰਚ ਜਾਂਦਾ ਹੈ। ਅੱਜ ਡਾ. ਬਲਵਿੰਦਰ ਤੇ ਹੋਰ ਦੋਸਤਾਂ ਨੇ ਰੁਕ ਜਾਣ ਲਈ ਜ਼ੋਰ ਪਾਇਆ ਸੀ ਪਰ ਮੈਂ ਇਨਕਾਰ ਕਰ ਦਿੱਤਾ ਸੀ। ਅਸਲ ਵਿਚ ਮੈਂ ਅਚਾਨਕ ਘਰ ਪਰਤਣਾ ਚਾਹੁੰਦਾ ਸਾਂ।

"ਚਾਰ ਵੱਜ ਚੁੱਕੇ ਨੇ। ਹੁਣ ਚੱਲ ਕੇ ਰਾਤੀਂ ਸਾਢੇ ਦਸ--ਗਿਆਰਾਂ ਵਜੇ ਪਹੁੰਚੇਂਗਾ। ਕੀ ਕਰੇਂਗਾ ਘਰ ਜਾ ਕੇ ?"

"ਨਹੀਂ ਜਾਣਾ ਹੈ!"

"ਛੱਡ ਯਾਰ! ਉਧਰਲਾ ਫਿਕਰ ਛੱਡ। ਉਸਨੇ ਤਾਂ ਹੁਣ ਤਕ ਸੱਦਾ ਵੀ ਦੇ ਦਿੱਤਾ ਹੋਊ ਜਿਸਨੂੰ ਬੁਲਾਉਣਾ ਹੋਇਆ।" ਬਲਵਿੰਦਰ ਨੇ ਪਤਾ ਨਹੀਂ ਕਿਵੇਂ ਕਹਿ ਦਿੱਤਾ ਸੀ। ਉਸਨੇ ਇਸ ਤਰ੍ਹਾਂ ਕਿਉਂ ਕਿਹਾ? ਕੀ ਉਸਨੂੰ ਕਿਸੇ ਗੱਲ ਦਾ ਪਤਾ ਹੈ?

"ਕੱਲ੍ਹ ਸਵੇਰੇ ਅਰਲੀ ਮੌਰਨਿੰਗ ਕਿਧਰੇ ਨਿਕਲਣਾ ਹੈ, ਸੋ ਅੱਜ ਜਾਣਾ ਜ਼ਰੂਰੀ ਹੈ", ਆਖਦਿਆਂ ਮੈਂ ਤੁਰ ਪਿਆ ਸਾਂ। ਬਲਵਿੰਦਰ ਦੀ ਗੱਲ ਨੇ ਅਚਾਨਕ ਘਰ ਪਰਤਣ ਦੇ ਮੇਰੇ ਫੈਸਲੇ ਨੂੰ ਹੋਰ ਪੱਕਿਆਂ ਕਰ ਦਿੱਤਾ ਸੀ।

"ਜਾਹ ਭਾਈ ਜਾਹ! ਜਦੋਂ ਘਰੇ ਮੂਰਤ ਵਰਗੀ ਜਨਾਨੀ ਹੋਵੇ, ਵਕਤ ਸਿਰ ਘਰ ਜਾਣਾ ਈ ਚੰਗਾ। ਸੋਹਣੀ ਔਰਤ ਨਾਜਾਇਜ਼ ਹਥਿਆਰ ਵਰਗੀ ਹੁੰਦੀ ਐ, ਬੜੀ ਸਾਂਭ-ਸਾਂਭ ਕੇ ਰੱਖਣੀ ਪੈਂਦੀ।" ਬਲਵਿੰਦਰ ਦੇ ਬੋਲ ਜਿਵੇਂ ਕਾਰ ਦੇ ਟਾਇਰਾਂ ਨਾਲ ਆ ਚਿਪਕੇ ਸਨ। ਸਾਰੇ ਹੀ ਰਾਹ ਆਪਣੇ ਹਿਸਾਬ ਨਾਲ ਉਸਦੇ ਬੋਲਾਂ ਦੇ ਅਰਥ ਕੱਢਦਾ ਆਇਆ ਸਾਂ।

"ਕਿਸਦੀ ਉਡੀਕ ਹੋ ਰਹੀ ਸੀ?" ਖਿਆਲਾਂ ਵਿਚੋਂ ਵਾਪਸ ਆਉਂਦਿਆਂ ਮੈਂ ਨੀਲੂ ਨੂੰ ਬੜੇ ਰੁੱਖੇ ਜਿਹੇ ਬੋਲਾਂ ਨਾਲ ਪੁੱਛਦਾ ਹਾਂ। ਕੁੱਝ ਨਹੀਂ ਬੋਲਦੀ ਉਹ। ਬੋਲਦੀ ਵੀ ਤਾਂ ਕੀ? ਅਜਿਹੇ ਮੌਕੇ 'ਤੇ ਅਕਸਰ ਚੁੱਪ ਹੀ ਰਹਿੰਦੀ ਹੈ। ਉਹ ਤਾਂ ਪਲ ਵਿਚ ਤੋਲਾ ਤੇ ਪਲ ਵਿਚ ਮਾਸਾ ਹੋ ਜਾਣ ਵਾਲੇ ਮੇਰੇ ਵਿਵਹਾਰ ਨੂੰ ਸਮਝਣ ਦੇ ਆਹਰ ਵਿਚ ਹੀ ਰਹਿੰਦੀ ਹੈ ।

"ਤੈਨੂੰ ਨੀ ਕੋਈ ਸਮਝ ਸਕਦਾ? ਮੈਂ ਤਾਂ ਨਹੀਂ ਸਮਝ ਸਕਦੀ ਤੈਨੂੰ!" ਸੂਟਕੇਸ ਟੇਬਲ ਉੱਤੇ ਰੱਖ ਮੇਰੇ ਕੋਟ ਦੇ ਬਟਨ ਖੋਲ੍ਹਦਿਆਂ ਉਸਦੀ ਆਵਾਜ਼ ਬਿਲਕੁਲ ਸਹਿਜ ਜਾਪਦੀ ਹੈ।

"ਹੋਰ ਕਿਸੇ ਦੀ ਸਮਝ ਆ ਜਾਂਦੀ ਹੈ?" ਮੈਨੂੰ ਜਾਪਦੈ ਨੀਲੂ ਦੇ ਕਹਿਣ ਦਾ ਇਹੀ ਮਤਲਬ ਹੈ।

ਪਲ ਦੀ ਪਲ ਨੀਲੂ ਦੇ ਚਿਹਰੇ ਦਾ ਰੰਗ ਬਦਲਦਾ ਹੈ। ਉਸ'ਤੇ ਪਿਲੱਤਣ ਛਾਉਣ ਲੱਗਦੀ ਹੈ ਪਰ ਛੇਤੀ ਹੀ ਆਪਣੇ ਆਪ ਨੂੰ ਸੰਭਾਲ ਲੈਂਦੀ ਹੈ।

"ਸੂਟ-ਬੂਟ ਲਾਹ ਕੇ ਆਰਾਮ ਕਰੋ। ਮੈਂ ਤੁਹਾਡੇ ਲਈ ਕੋਸਾ ਕਰਕੇ ਦੁੱਧ ਲਿਆਉਂਦੀ ਹਾਂ। ਥਕਾਵਟ ਦੂਰ ਹੋਜੂ।" ਮੈਂ ਤ੍ਰਭਕਦਾ ਹਾਂ। ਥੋੜ੍ਹੇ ਦਿਨ ਪਹਿਲਾਂ ਦੀ ਅਖ਼ਬਾਰੀ ਖ਼ਬਰ ਅੱਖਾਂ ਅੱਗੇ ਆ ਜਾਂਦੀ ਹੈ-- "ਪ੍ਰੇਮੀ ਨਾਲ ਮਿਲਣ ਤੋਂ ਰੋਕਣ 'ਤੇ ਪਤਨੀ ਨੇ ਪਤੀ ਨੂੰ ਜ਼ਹਿਰੀਲਾ ਦੁੱਧ ਪਿਆਇਆ।" ਤੀਸਰੇ ਪੰਨੇ ਦੀ ਤਿੰਨ ਕਾਲਮੀ ਖਬਰ ਦਾ ਵਿਸਥਾਰ ਫੈਲ ਕੇ ਸਾਰੇ ਅਖ਼ਬਾਰ 'ਤੇ ਵਿਛ ਜਾਂਦਾ ਹੈ।

ਹੱਥਕੜੀ ਵਿਚ ਜਕੜੇ ਪ੍ਰੇਮੀ-ਪ੍ਰੇਮਿਕਾ ਚੱਲ ਰਹੇ ਟੀ ਵੀ ਦੀ ਸਕਰੀਨ 'ਤੇ ਨਜ਼ਰ ਆਉਂਦੇ ਹਨ। ਦੋਵਾਂ ਦੇ ਚਿਹਰੇ ਧੁੰਦਲੇ-ਧੁੰਦਲੇ ਹਨ। ਮੈਂ ਚਿਹਰੇ ਪਛਾਨਣ ਲਈ ਸੰਘਰਸ਼ ਕਰਨ ਲੱਗਦਾ ਹਾਂ। ਨਕਸ਼ ਉਭਰਦੇ ਨੇ ਤਾਂ ਸਰੀਰ ਪਸੀਨੇ ਨਾਲ ਤਰ ਹੋਣ ਲੱਗਦਾ ਹੈ।

"ਕੀ ਸੋਚੀ ਜਾਂਦੇ ਹੋ--? ਲੱਗਦੈ ਅਜੇ ਸੈਮੀਨਾਰ ਵਿਚ ਹੀ ਤੁਰੇ ਫਿਰਦੇ ਓਂ। ਵਾਪਸ ਮੁੜ ਆਓ ਜਨਾਬ। ਲਓ ਦੁੱਧ ਪੀਓ। ਖੰਡ ਦੀ ਥਾਂ ਸ਼ੱਕਰ ਪਾਈ ਹੈ।" ਨੀਲੂ ਦੀ ਆਵਾਜ਼ ਮੇਰੇ ਖਿਆਲਾਂ ਦੀ ਲੜੀ ਨੂੰ ਤੋੜਦੀ ਹੈ। ਮੇਰੀ ਘਬਰਾਹਟ ਪਹਿਲਾਂ ਨਾਲੋਂ ਵੀ ਵਧ ਜਾਂਦੀ ਹੈ।

"ਪਹਿਲਾਂ ਤੂੰ ਪੀ--।" ਮੈਂ ਹੱਥ ਨਾਲ ਗਲਾਸ ਉਸ ਵੱਲ ਧੱਕਦਾ ਹਾਂ।

"ਮੈਂ ਸਾਰੀ ਦਿਹਾੜੀ ਵਿਹਲੀ ਬੈਠੀ ਹੋਰ ਕੀ ਕਰਦੀ ਹਾਂ, ਕੁੱਝ ਨਾ ਕੁੱਝ ਖਾਂਦੀ ਹੀ ਤਾਂ ਰਹਿਨੀ ਹਾਂ। ਤੁਸੀਂ ਪੀਓ। ਤੁਸੀਂ ਥੱਕੇ-ਟੁੱਟੇ ਆਏ ਹੋ। ਨਾਲੇ ਹੁਣ ਤੁਹਾਨੂੰ ਅਨੈਰਜੀ ਦੀ ਬੜੀ ਲੋੜ ਹੈ। ਕਿੰਨੀ ਨੱਠ-ਭੱਜ ਬਣੀ ਰਹਿੰਦੀ ਹੈ ਅੰਦਰ-ਬਾਹਰ ਦੀ। ਫਿਰ ਘਰੋਂ ਬਾਹਰ ਚੱਜ ਹਾਲ ਦਾ ਖਾਣਾ ਮਿਲਦਾ ਵੀ ਕਿੱਥੇ?"

"ਰੱਖ ਦੇ ਟੇਬਲ 'ਤੇ--ਪੀ ਲਵਾਂਗਾ ਠਹਿਰ ਕੇ।"

"ਗਰਮ ਨਹੀਂ ਐ। ਪੀਣ ਵਾਲਾ ਹੀ ਕਰ ਕੇ ਲਿਆਈ ਹਾਂ। ਕੋਸਾ-ਕੋਸਾ ਜਿਆ। ਫਿਰ ਵਿਚ ਸ਼ੱਕਰ ਵੀ ਹੈ। ਪਿਆ ਰਿਹਾ ਤਾਂ ਖਰਾਬ ਹੋਜੂ। ਦੁੱਧ ਐਟਾਂਸਿਡ ਹੁੰਦਾ। ਗੈਸ ਤੇ ਤੇਜ਼ਾਬ ਬਣਨ ਤੋਂ ਰੋਕਦਾ। ਖਾਧੇ ਪੀਤੇ ਨੂੰ ਹਜ਼ਮ ਕਰਦਾ। ਪੀ ਲੋ--ਪੀ ਲੋ--।" ਉਹ ਗਿਲਾਸ ਫੜੀ ਉੱਥੇ ਹੀ ਖੜ੍ਹੀ ਰਹਿੰਦੀ ਹੈ। ਮੇਰੀ ਘਬਰਾਹਟ ਲਗਾਤਾਰ ਵਧਦੀ ਹੈ।

"ਕਿਸੇ ਕਿਸੇ ਗੱਲ ਦੇ ਤਾਂ ਮਗਰ ਹੀ ਪੈ ਜਾਨੀ ਏਂ।" ਮੈਂ ਉੱਠ ਕੇ ਰਸੋਈ ਵਿਚੋਂ ਖਾਲੀ ਗਿਲਾਸ ਲੈ ਆਉਂਦਾ ਹਾਂ ਅਤੇ ਨੀਲੂ ਦੇ ਹੱਥੋਂ ਦੁੱਧ ਵਾਲਾ ਗਿਲਾਸ ਫੜਕੇ, ਦੋਵਾਂ ਗਿਲਾਸਾਂ ਵਿਚ ਅੱਧਾ-ਅੱਧਾ ਕਰ ਦਿੰਦਾ ਹਾਂ।"ਲੈ ਐਨਾ ਕੁ ਤੂੰ ਪੀ। ਮੇਰਾ ਪੇਟ ਭਰਿਆ ਪਿਆ ਹੈ। ਮੈਂ ਨਹੀਂ ਪੀ ਸਕਦਾ ਸਾਰਾ।" ਮੈਂ ਗਿਲਾਸ ਨੀਲੂ ਦੇ ਹੱਥ ਵਿਚ ਫੜਾ ਦਿੰਦਾ ਹਾਂ। ਨੀਲੂ ਉੱਥੇ ੀ ਖੜ੍ਹੀ-ਖੜ੍ਹੀ ਗਟ-ਗਟ ਕਰਕੇ ਪੀ ਜਾਂਦੀ ਹੈ। ਮੈਂ ਚੋਰ ਅੱਖਾਂ ਨਾਲ ਵੇਖਦਾ ਹਾਂ। ਨੀਲੂ ਦੇ ਚਿਹਰੇ ਦੇ ਰੰਗ ਵਿਚ ਕੋਈ ਤਬਦੀਲੀ ਨਹੀਂ ਹੈ। ਬਿਲਕੁਲ ਸਹਿਜ। ਆਪਣਾ ਗਿਲਾਸ ਫੜੀ ਇੱਧਰ-ਉੱਧਰ ਤੁਰਦਿਆਂ-ਫਿਰਦਿਆਂ ਪੰਜ-ਸੱਤ ਮਿੰਟ ਲਗਾ ਦਿੰਦਾ ਹਾਂ। ਨੀਲੂ ਸੁੱਤੇ ਪਏ ਸੁਮੀਤ ਉੱਪਰ ਚਾਦਰ ਦੇਣ ਲਈ ਬੈੱਡ-ਰੂਮ ਵਿਚ ਜਾਂਦੀ ਹੈ। ਰਸੋਈ ਵਿਚ ਚੱਲਦਾ ਐਗਜ਼ਾਸਟ ਫੈਨ ਬੰਦ ਕਰਦੀ ਹੈ। ਮੇਰੀਆਂ ਅੱਖਾਂ ਬਰਾਬਰ ਉਸਦਾ ਪਿੱਛਾ ਕਰਦੀਆਂ ਨੇ। ਫਿਰ ਵਾਪਸ ਮੇਰੇ ਕੋਲ਼ ਆ ਖੜ੍ਹਦੀ ਹੈ।

"ਪੀਤਾ ਨਹੀਂ ਅਜੇ--? ਤੁਹਾਨੂੰ ਵੀ ਨਾ, ਬੱਚਿਆਂ ਵਾਂਗੂੰ ਖੁਆਉਣਾ-ਪਿਆਉਣਾ ਪੈਂਦਾ ਕੋਲ਼ ਖੜ੍ਹ ਕੇ। ਚਲੋ ਪੀਓ--ਦੋ ਘੁੱਟ ਤਾਂ ਦੁੱਧ ਐ ਗਿਲਾਸ 'ਚ, ਉਹ ਵੀ ਲਈ ਬੈਠੇ ਓਂ ਘੰਟੇ ਦੇ। ਥੋਡੇ ਆਲ਼ੀਆਂ ਆਦਤਾਂ ਈ ਥੋਡੇ ਜੁਆਕ ਦੀਆਂ। ਅੱਧਾ ਕੱਪ ਦੁੱਧ ਲੈ ਕੇ ਹੀ ਬੈਠਾ ਰਹੂ ਘੰਟਾ-ਘੰਟਾ।" ਮੈਂ ਸਿਰ ਉਪਰ ਚੁੱਕ ਕੇ ਸੁਆਲੀਆਂ ਜਿਹੀਆਂ ਨਜ਼ਰਾਂ ਨਾਲ ਨੀਲੂ ਵੱਲ ਵੇਖਣ ਦੀ ਕੋਸ਼ਿਸ਼ ਕਰਦਾ ਹਾਂ ਪਰ ਵੇਖ ਨਹੀਂ ਸਕਦਾ।ਨਜ਼ਰਾਂ ਉੱਠਦੀਆਂ ਹੀ ਨਹੀਂ।

000

ਨੀਲੂ ਦੇ ਮੋਬਾਇਲ ਦੀ ਰਿੰਗ ਵੱਜਦੀ ਹੈ। ਮੈਂ ਕਾਹਲੀ ਨਾਲ ਮੋਬਾਇਲ ਚੁੱਕਕੇ ਔਨ ਕਰਦਾ ਹਾਂ।

"ਸੌਰੀ ਰੌਂਗ ਨੰਬਰ!", ਕਹਿਕੇ ਫੋਨ ਕੱਟ ਦਿੰਦਾ ਹਾਂ। ਕਾਲ ਕਿਸੇ ਪ੍ਰਾਈਵੇਟ ਬੀਮਾ ਕੰਪਨੀ ਦੀ ਸੀ। ਅਕਸਰ ਹੀ ਮੇਰੇ ਨਾਲ ਇੰਝ ਹੁੰਦਾ ਹੈ। ਕਿਸੇ ਮੋਬਾਇਲ ਕੰਪਨੀ ਜਾਂ ਕਿਸੇ ਹੋਰ ਇਸ਼ਤਿਹਾਰਾਂ ਵਾਲੀ ਕੰਪਨੀ ਦੀ ਕਾਲ ਹੋਣ ਕਰਕੇ ਕੱਚਾ ਜਿਹਾ ਹੋ ਕੇ ਰਹਿ ਜਾਂਦਾ ਹਾਂ। ਮੇਰੀ ਆਦਤ ਹੈ, ਫੋਨ ਦੀ ਰਿੰਗ ਟੋਨ ਵੱਜਦਿਆਂ ਹੀ ਭੱਜ ਕੇ ਫੋਨ ਚੁੱਕਦਾ ਹਾਂ। ਇਹ ਰਿੰਗ ਟੋਨ ਭਾਵੇਂ ਘਰ ਦੇ ਲੈਂਡ-ਲਾਈਨ ਦੀ ਹੋਵੇ ਜਾਂ ਨੀਲੂ ਦੇ ਸੈੱਲ ਫੋਨ ਦੀ। ਫੋਨ ਚੁੱਕਣ ਲੱਗਾ ਦਿਖਾਵਾ ਕਰਦਾ ਹਾਂ ਜਿਵੇਂ ਸਹਿਵਨ ਹੀ ਉਠਾਇਆ ਹੋਵੇ ਪਰ ਚੋਰੀ ਫੜੀ ਜਾਣ ਦੇ ਡਰੋਂ ਅੰਦਰੋਂ ਹਿੱਲ ਜਾਂਦਾ ਹਾਂ।



"ਕੌਣ ਸੀ?"

"ਕਿਸੇ ਤੋਂ ਰਾਂਗ ਨੰਬਰ ਲੱਗ ਗਿਆ ਸੀ।" ਮੈਂ ਸੰਖੇਪ ਜੁਆਬ ਦਿੱਤਾ।

"ਕੌਣ ਐ ਵਾਰ-ਵਾਰ ਰਾਂਗ ਨੰਬਰ ਡਾਇਲ ਕਰੀ ਜਾਣ ਵਾਲਾ? ਪਤਾ ਨਹੀਂ ਤੁਹਾਡੇ ਘਰ ਵਿਚ ਹੁੰਦਿਆਂ ਰਾਂਗ ਨੰਬਰ ਵਾਲੇ ਫੋਨ ਕਿਉਂ ਧੜਾ-ਧੜ ਆਉਣ ਲੱਗਦੇ ਐ।" ਨੀਲੂ ਮੈਨੂੰ ਛੇੜਨ ਲੱਗਦੀ ਹੈ।

"ਮੈਨੂੰ ਕੀ ਪਤਾ--ਮੈਨੂੰ ਕੀ? ਮੇਰੇ ਫੋਨ 'ਤੇ ਤਾਂ ਆਉਂਦੇ ਨਹੀਂ। ਰਹੀ ਤੇਰੇ ਮੋਬਾਇਲ ਜਾਂ ਘਰ ਵਾਲੇ ਲੈਂਡ ਲਾਈਨ ਫੋਨ ਦੀ ਗੱਲ, ਡਾਇਲ ਕਰਨ ਵਾਲਾ ਮੇਰੇ ਤਾਂ ਅਟੈਂਡ ਕਰਦਿਆਂ ਹੀ 'ਰੌਂਗ ਨੰਬ' ਆਖ ਦਿੰਦਾ। ਵੈਸੇ ਉਂਅ ਤਾਂ ਅਗਲਾ ਰਾਈਟ ਨੰਬਰ ਈ ਡਾਇਲ ਕਰਦਾ ਹੋਊ? ਦੇਖਲਾ, ਮੇਰੇ ਘਰ ਹੁੰਦਿਆਂ ਵੀ ਟਰਨ-ਟਰਨ ਹੋਣੋਂ ਨ੍ਹੀ ਹਟਦੀ, ਮੇਰੇ ਪਿੱਛੋਂ ਤਾਂ ਲਾਈਨਾਂ ਬਿਜ਼ੀ ਹੀ ਰਹਿੰਦੀਆਂ ਹੋਣਗੀਆਂ।"

"ਜਨਾਬ! ਫੋਨ ਕਾਲਾਂ ਦਾ ਰਿਕਾਰਡ ਕਢਵਾਇਆ ਜਾ ਸਕਦਾ। ਮੇਰੇ ਸੈੱਲ ਦਾ ਸਿੰਮ ਤੇ ਲੈਂਡ ਲਾਈਨ ਫੋਨ ਤੁਹਾਡੇ ਨਾਮ 'ਤੇ ਈ ਇਸ਼ੂ ਹੋਏ ਨੇ। ਤੁਹਾਨੂੰ ਕਿਸੇ ਦੀ ਪਰਮਿਸ਼ਨ ਲੈਣ ਦੀ ਵੀ ਲੋੜ ਨ੍ਹੀ ਪੈਣੀ? ਤੁਸੀਂ ਹਰ ਮਹੀਨੇ ਈ ਕਾਲਾਂ ਦੀ ਡੀਟੇਲ ਲੈ ਲਿਆ ਕਰੋ, ਅੱਵਲ ਤਾਂ ਹਰੇਕ ਹਫਤੇ ਹੀ।" ਨੀਲੂ ਆਪਣੇ ਤੇਵਰ ਆਮ ਨਾਲੋਂ ਥੋੜ੍ਹੇ ਜਿਹੇ ਤਿੱਖੇ ਕਰ ਲੈਂਦੀ ਹੈ।

"ਤੂੰ ਤਾਂ ਗੱਲ ਦਾ ਵਲੱਲ ਈ ਬਣਾ ਲੈਨੀ ਏਂ। ਮੇਰਾ ਮਤਲਬ ਇਹ ਤਾਂ ਨਹੀਂ ਸੀ--ਆਵਦੇ ਈ ਮਤਲਬ ਕੱਢੀ ਜਾਨੀ ਐਂ। ਮੇਰਾ ਮਤਲਬ ਸੀ --!" ਮੈਨੂੰ ਕੋਈ ਗੱਲ ਨਹੀਂ ਅਹੁੜਦੀ।

"ਮਤਲਬ-ਮੁਤਲਬ ਦਾ ਤਾਂ ਨ੍ਹੀ ਮੈਨੂੰ ਪਤਾ, ਪਰ ਤੁਹਾਡੀ ਭਾਵਨਾ ਜ਼ਰੂਰ ਪਤਾ ਲੱਗ ਜਾਂਦੀ ਐ। ਪਤਾ ਵੀ ਲੱਗ ਜਾਂਦੀ ਐ ਤੇ ਅੰਦਰ ਤਕ ਪੱਛ ਵੀ ਦਿੰਦੀ ਐ, ਜਿਵੇਂ ਕੋਈ ਨਹੁੰਦਰਾਂ ਨਾਲ ਝਰੀਟ ਸੁੱਟੇ। ਤੁਸੀਂ ਤਾਂ ਬੜੇ ਆਰਾਮ ਨਾਲ ਕਹਿ ਦਿੱਤਾ, ਮੇਰਾ ਮਤਲਬ ਇਹ ਨਹੀਂ ਸੀ, ਮੇਰਾ ਮਤਲਬ ਉਹ ਨ੍ਹੀ ਸੀ। ਫਿਰ ਪਤਾ ਤਾਂ ਲੱਗੇ, ਜਨਾਬ ਦਾ ਮਤਲਬ ਹੈ ਕੀ ਸੀ ?" ਨੀਲੂ ਦਾ ਦਰਦ ਬਾਹਰ ਆਉਂਦਾ ਹੈ। ਉਹ ਬੋਲਦੀ ਜਾਂਦੀ ਹੈ, "ਤੁਸੀਂ ਮਰਦ ਲੋਕ ਡੌਮੀਨੇਟ ਕਰਦੇ ਹੋ--ਪਰ ਇਹਦਾ ਮਤਲਬ ਇਹ ਵੀ ਨਹੀਂ ਕਿ ਜੋ ਮੂੰਹ 'ਚ ਆਵੇ ਬੋਲ ਦਿਓ। ਸੱਚੀ ਪੁੱਛੋਂ ਮੇਰਾ ਤਾਂ ਸਾਹ ਘੁੱਟਿਆ ਪਿਆ ਐ ਘਰ ਵਿਚ।"

"ਮੇਰਾ ਕੋਈ ਅਧਿਕਾਰ ਨ੍ਹੀਂ ਤੇਰੇ 'ਤੇ? ਮੈਂ ਕੁੱਝ ਨਹੀਂ ਆਖ ਸਕਦਾ ? ਮੈਂ ਕੁੱਝ ਨਹੀਂ ਤੇਰੇ ਲਈ ?" ਆਪਣੇ ਆਪ ਨੂੰ ਘਿਰਿਆ ਵੇਖ ਨਵਾਂ ਪੈਂਤੜਾ ਮੱਲਣ ਦੀ ਕੋਸ਼ਿਸ਼ ਕਰਦਾ ਹਾਂ।

"ਮੇਰੇ ਲਈ--? ਮੇਰੇ ਲਈ ਤਾਂ ਤੂੰ ਹਿਟਲਰ ਏਂ। ਬਲਕਿ ਹਿਟਲਰ ਤੋਂ ਵੀ ਕਿਤੇ ਵਧਕੇ। ਚੰਗੀ ਤਰ੍ਹਾਂ ਸਾਹ ਵੀ ਨਹੀਂ ਲੈ ਸਕਦੀ। ਮੇਰਾ ਕੋਈ ਫੋਨ ਆ ਜਾਵੇ ਤੇਰੇ ਚਿਹਰੇ ਦਾ ਰੰਗ ਹੀ ਬਦਲ ਜਾਂਦਾ। ਡਰ-ਡਰ ਕੇ ਸੁਣਦੀ ਹਾਂ। ਅੱਕ ਜਾਨੈ ਤੂੰ ਮੇਰੇ 'ਤੇ। ਤੇਰਾ ਆਪਣਾ ਫੋਨ ਆਵੇ ਸਹੀ, ਘੰਟਾ-ਘੰਟਾ ਖਹਿੜਾ ਨ੍ਹੀਂ ਛੱਡਦਾ। ਮੇਰੇ ਮੋਬਾਇਲ ਸੈੱਟ 'ਤੇ ਲੱਗੀ ਤਾਂ ਅਲਾਰਮ ਦੀ ਰਿੰਗ ਵੀ ਤੈਨੂੰ ਹਾਕਲ-ਬਾਕਲ ਕਰ ਦਿੰਦੀ ਐ। ਦਿਮਾਗ਼ ਪਾਗਲ ਕਰ ਦਿੱਤਾ ਤੂੰ ਮੇਰਾ। ਸਾਈਕੈਟਰਿਕ ਪੇਸ਼ੈਂਟ ਬਣਾ ਕੇ ਰੱਖ ਦਿੱਤਾ ਮੈਨੂੰ।" ਨੀਲੂ ਬੋਲਦਿਆਂ-ਬੋਲਦਿਆਂ ਡੁਸਕਣ ਲੱਗਦੀ ਹੈ। ਮੈਂ ਬਿਨਾਂ ਮਤਲਬ ਪੈਰ ਦੇ ਅੰਗੂਠੇ ਨਾਲ ਫਰਸ਼ ਖੁਰਚੀ ਜਾਂਦਾ ਹਾਂ।

"ਇਹ ਹਿਟਲਰ ਕਿੱਥੋਂ ਆ ਵੜਿਆ ਤੇਰੇ 'ਚ? ਤੂੰ ਮੇਰਾ ਅਰੀਤ ਏਂ--ਮੇਰੇ ਸੁਮੀਤ ਦਾ ਬਾਪ। ਦੱਸ ਮੈਨੂੰ--ਦੱਸ ਤਾਂ ਸਹੀ, ਤੇਰਾ ਹਊਆ ਜਿਹਾ ਕਿਉਂ ਬਣਿਆ ਰਹਿੰਦਾ? ਦੱਸ ਅਰੀਤ--ਦੱਸ।" ਨੀਲੂ ਡੁਸਕਦੀ-ਡੁਸਕਦੀ ਮੈਨੂੰ ਝੰਜੋੜਨ ਲੱਗਦੀ ਹੈ। ਇਸਦਾ ਭਲਾ ਮੇਰੇ ਕੋਲ ਕੀ ਜੁਆਬ ਸੀ?

000

ਜਦੋਂ ਵੀ ਰਾਤੀਂ ਦੇਰ ਨਾਲ ਘਰ ਪਰਤਦਾ ਹਾਂ ਤਾਂ ਨੀਲੂ ਨੂੰ ਪਹਿਲਾ ਸੁਆਲ ਇਹੋ ਪੁੱਛਦਾ ਹਾਂ,"ਰੋਟੀ ਖਾ ਲਈ ਹੈ?"

"ਨਹੀਂ-- ਤੁਹਾਨੂੰ ਉਡੀਕ ਰਹੀ ਸੀ।"

"ਖਾ ਲੈਣੀ ਸੀ। ਤੈਨੂੰ ਪਤਾ ਤਾਂ ਹੈ, ਮੈਂ ਲੇਟ-ਫੇਟ ਹੋ ਜਾਨੈਂ।"

"ਕਿਵੇਂ ਖਾ ਲੈਂਦੀ? ਲੰਘਦੀ ਹੀ ਨ੍ਹੀਂ ਅੰਦਰ। ਜੇ ਇਕ-ਅੱਧ ਸੁਮੀਤ ਨਾਲ ਖਾ ਵੀ ਲਵਾਂ, ਤੇਰੇ ਆਏ 'ਤੇ ਤਾਂ ਫਿਰ ਵੀ ਖਾਣੀਓ ਹੁੰਦੀ।"

ਮੇਰੇ ਲਈ ਇਹ ਕਿਸੇ ਬੀ ਗਰੇਡ ਹਿੰਦੀ ਫਿਲਮ ਜਾਂ ਸਾਧਾਰਨ ਕਿਸਮ ਦੇ ਨਾਟਕ ਦੇ ਡਾਇਲਾਗ ਤੋਂ ਵੱਧ ਕੋਈ ਮਹੱਤਵ ਨਹੀਂ ਰੱਖਦਾ।"ਡਾਇਲਾਗ ਅੱਛਾ ਹੈ। ਕਿਸੇ ਪੁਰਾਣੀ ਫਿਲਮ ਵਿਚ ਵਹੀਦਾ ਰਹਿਮਾਨ ਵੀ ਇਸੇ ਤਰ੍ਹਾਂ ਦਾ ਹੀ ਬੋਲਦੀ ਹੈ।"

"ਅਰੀਤ ਤੇਰੇ ਵੱਸ ਨ੍ਹੀਂ। ਤੇਰੇ ਅੰਦਰ ਮਾਰੂਥਲ ਬਣਿਆ ਪਿਆ। ਜਿੰਨ੍ਹਾਂ ਦੇ ਅੰਦਰ ਮੋਹ ਦੀ ਇਕ ਬੂੰਦ ਵੀ ਬਚੀ ਹੋਵੇ, ਉਹ ਲੋਕ ਐਹੋ ਜਿਹੀਆਂ ਗੱਲਾਂ ਨਹੀਂ ਕਰਦੇ। ਮੈਂ ਤਾਂ ਹੈਰਾਨ ਹਾਂ ਕਿ ਕੋਈ ਇਨਸਾਨ ਅੰਦਰੋਂ ਐਨਾ ਵੀਰਾਨ ਵੀ ਹੋ ਸਕਦਾ?"

"ਰੋਟੀ ਖਾ ਲਈ ਹੈ ? ਗੱਲ ਤਾਂ ਸਿਰਫ਼ ਏਨੀ ਪੁੱਛੀ ਸੀ ਤੈਥੋਂ। ਅੱਗਿਓਂ ਸਾਰੀ ਦੀ ਸਾਰੀ ਸਟੋਰੀ ਸੁਣਾ ਦਿੱਤੀ। ਕਦੇ ਸਿੱਧਾ ਜੁਆਬ ਨਾ ਦੇਇਆ ਕਰ।" ਮੈਂ ਝੂਠਾ ਜਿਹਾ ਗੁੱਸਾ ਜ਼ਾਹਿਰ ਕਰਦਿਆਂ ਭਾਰੂ ਹੋਣ ਦਾ ਯਤਨ ਕਰਦਾ ਹਾਂ ਭਾਵੇਂ ਕਿ ਮੈਨੂੰ ਪਤਾ ਮੈਂ ਕਦੇ ਵੀ ਇਸ ਵਿਚ ਸਫਲ ਨਹੀਂ ਹੋ ਸਕਿਆ।

"ਜਨਾਬ ਨੇ ਅੱਜ ਤਕ ਕਦੇ ਸਿੱਧਾ ਸੁਆਲ ਕੀਤਾ?"

"ਕੀ ਬਣਾਇਆ? ਸਬਜ਼ੀ ਕਿਹੜੀ ਐ?" ਮੈਂ ਵਿਸ਼ਾ ਬਦਲਦਾ ਹਾਂ।

"ਸਬਜ਼ੀ ਤਾਂ ਕਿੰਨੇ ਹੀ ਦਿਨਾਂ ਦੀ ਖਤਮ ਹੈ।"

"ਹੈਂ! ਖ਼ਤਮ ਐ? ਕਿੰਨੇ ਦਿਨਾਂ ਬਾਅਦ ਤਾਂ ਮੁੜਿਆ ਹਾਂ। ਕੀ ਖਾਂਦੀ ਰਹੀ ਏਂ ਤੂੰ?"

"ਤੇਰੇ ਪਿੱਛੋਂ ਕੀ ਖਾਣਾ? ਬਰੈੱਡ ਨੂੰ ਸੌਸ ਲਾਇਆ ਤੇ ਭਰ ਲਿਆ ਢਿੱਡ। ਕਦੇ ਅਚਾਰ ਦੀ ਫਾੜੀ ਨਾਲ ਅੰਦਰ ਲੰਘਾ ਲਈਆਂ ਦੋ ਬੁਰਕੀਆਂ। ਜੋ ਅੰਬ ਪਾਪੜ ਤੂੰ ਨਵੰਬਰ 'ਚ ਲਿਆ ਕੇ ਦਿੱਤਾ ਸੀ, ਜਾਂ ਫਿਰ ਉਹਦੇ ਨਾਲ ਖਾ ਲਈਦੀ। ਤੇਰੇ ਬਿਨਾਂ ਕਾਹਦੇ ਸੁਆਦ? ਪਰ ਤੁਹਾਨੂੰ ਮਰਦਾਂ ਨੂੰ ਕੀ ਪਤਾ ਕਿ ਮੇਰੇ ਵਰਗੀਆਂ ਔਰਤਾਂ ਦੀ ਤਾਂ ਸਾਰੀ ਜ਼ਿੰਦਗੀ ਛਾਨਣੀ ਵਿਚੋਂ ਚੰਦ ਵੇਖਦਿਆਂ ਈ ਗੁਜ਼ਰ ਜਾਂਦੀ ਏ।"

ਮੈਂ ਕੁੱਝ ਨਹੀਂ ਬੋਲਦਾ।ਬੋਲਦਾ ਵੀ ਕੀ ?

"ਜਿਵੇਂ ਦਾ ਤੂੰ ਏਂ ਨਾ--ਕੋਈ ਚੁਸਤ ਚਲਾਕ ਜਨਾਨੀ ਮਿਲ ਜਾਂਦੀ, ਤੈਨੂੰ ਵੇਚ ਕੇ ਖਾ ਜਾਂਦੀ। ਇਕ ਮੈਂ ਹਾਂ , ਜੋ ਤੂੰ ਲਿਆ ਦਿੰਨਾ, ਖਾ ਲੈਂਦੀ ਹਾਂ। ਜੋ ਤੂੰ ਲਿਆ ਦਿੰਨਾ ਪਹਿਨ ਲੈਨੀਆਂ। ਵੱਧ ਤੋਂ ਵੱਧ ਜੇ ਕੁੱਝ ਤੈਥੋਂ ਮੰਗਾਂ ਵੀ ਤਾਂ, ਲਿਪਸਟਿਕ-ਬਿੰਦੀਆਂ ਮੰਗਦੀ ਹਾਂ। ਉਹ ਵੀ ਇਸ ਕਰਕੇ ਕਿ ਇਹ ਇਕ ਸੁਹਾਗਣ ਦੀ ਨਿਸ਼ਾਨੀ ਐ। ਇੰਝ ਕਰਦਿਆਂ ਵੀ ਤੇਰੀ ਹੀ ਲੰਮੀ ਉਮਰ ਦੀ ਦੁਆ ਮੰਗਦੀ ਹਾਂ। ਹੋਰ ਭਲਾ ਮੇਰਾ ਕਿਹੜਾ ਸ਼ੌਕ ਐ? ਹੈ ਕੋਈ?"

ਨੀਲੂ ਦੀਆਂ ਅੱਖਾਂ ਵਿਚੋਂ ਵਹਿੰਦੇ ਦਰਦ ਦੇ ਦਰਿਆ ਅੱਗੇ ਮੈਥੋਂ ਖੜ੍ਹ ਨਹੀਂ ਹੁੰਦਾ। ਮੈਨੂੰ ਆਪਣੇ ਆਪ 'ਤੇ ਡਾਹਡੀ ਨਾਮੋਸ਼ੀ ਤੇ ਗੁੱਸਾ ਆਉਂਦਾ ਹੈ।

"ਮੇਰੀ ਤਾਂ ਤੂੰ ਹਰ ਗੱਲ ਦਾ ਉਲਟ ਈ ਮਤਲਬ ਕੱਢਦੀ ਏਂ--ਹੋਰ ਕੀ ? ਮੇਰੇ ਕਹਿਣ ਦਾ ਤਾਂ ਮਤਲਬ ਨ੍ਹੀਂ ਸਮਝਦੀ।" ਮੇਰੀ ਮਰਦ ਹਾਉਮੈ ਮੈਨੂੰ ਹਾਰ ਨਹੀਂ ਮੰਨਣ ਦਿੰਦੀ।

"ਦਰਅਸਲ ਤੇਰੇ ਅੰਦਰ ਰੂੜੀ ਲੱਗੀ ਹੋਈ ਐ, ਪਤਾ ਨ੍ਹੀਂ ਆਪਣੇ ਅੰਦਰ ਲੱਗੀ ਇਸ ਰੂੜੀ ਨੂੰ ਕਦੋਂ ਚੁੱਕੇਂਗਾ? ਚੁੱਕੇਂਗਾ ਵੀ ਕਿ ਖੌਰੇ ਨਹੀਂ ਚੁੱਕੇਂਗਾ?" ਨੀਲੂ ਜਿਵੇਂ ਹਾਰ ਮੰਨ ਲੈਂਦੀ ਹੈ।

000

"ਵੇਖ ਸਾਲੀ ਕਿਵੇਂ ਮੋਢੇ ਨਾਲ ਮੋਢਾ ਜੋੜ-ਜੋੜ ਤੁਰਦੀ ਐ। ਖਸਮ ਦੇ ਉੱਤੇ ਤਾਂ ਆਏਂ ਚੜ੍ਹੀ ਫਿਰਦੀ ਐ ਜਿਵੇਂ ਖਸਮ ਬਿਨਾਂ ਇਕ ਮਿੰਟ ਨਾ ਸਾਰਦੀ ਹੋਵੇ।"



ਬਾਜ਼ਾਰ ਵਿਚ ਜਾਂਦਿਆਂ ਮੈਨੂੰ ਲੱਗਦਾ ਰਹਿੰਦਾ ਹੈ ਜਿਵੇਂ ਲੋਕ ਸਾਡੇ ਬਾਰੇ ਹੀ ਗੱਲਾਂ ਕਰ ਰਹੇ ਹੋਣ। ਲੱਗਦੀ ਵਾਹ ਨੀਲੂ ਨਾਲ ਕਿਧਰੇ ਨਹੀਂ ਜਾਂਦਾ। ਸ਼ਹਿਰ ਦੇ ਕਿਸੇ ਪਾਰਕ ਜਾਂ ਬਾਜ਼ਾਰ ਵਿਚ ਤਾਂ ਬਹੁਤ ਹੀ ਘੱਟ। ਨੀਲੂ ਘਰ ਦੀ ਕੋਈ ਜ਼ਰੂਰਤ ਵਾਲੀ ਚੀਜ਼ ਵਸਤ ਲਿਆਉਣ ਲਈ ਆਖਦੀ ਰਹਿ ਜਾਂਦੀ ਹੈ ਪਰ ਮੈਂ ਕੋਈ ਨਾ ਕੋਈ ਬਹਾਨਾ ਲਾ ਕੇ ਟਾਲ ਦਿੰਦਾ ਹਾਂ। ਜੇ ਕੁੱਝ ਲਿਆਉਣ ਲਈ ਜਾਣਾ ਪੈ ਹੀ ਜਾਵੇ ਤਾਂ ਨੇੜਲੇ ਸ਼ਹਿਰ ਨੂੰ ਤਰਜੀਹ ਦਿੰਦਾ ਹਾਂ। ਆਪਣੇ ਸ਼ਹਿਰ ਤਾਂ ਨੀਲੂ ਦੇ ਬਰਾਬਰ ਤੁਰਦਿਆਂ ਪਤਾ ਨਹੀਂ ਹੀਣ-ਭਾਵਨਾ ਕਿਉਂ ਦਿਮਾਗ਼ ਨੂੰ ਚੜ੍ਹੀ ਰਹਿੰਦੀ ਹੈ।

"ਹਾਂ, ਖਸਮ ਤੋਂ ਬਿਨਾਂ ਤਾਂ ਮਿੰਟ ਨ੍ਹੀਂ ਸਾਰਦੀ।" ਦੂਸਰੀ ਆਵਾਜ਼ ਕੰਨੀਂ ਪੈਂਦੀ ਹੈ।

"ਵਾਕਿਆ ਸਹੀ ਹੈ, ਹਰ ਵੇਲ਼ੇ ਖਸਮ ਈ ਚਾਹੀਦਾ--ਕੋਈ ਹੋਵੇ। ਸਾਲਾ ਝੁੱਡੂ ਜਿਆ ਕਿਵੇਂ ਖਹਿ- ਖਹਿ ਕੇ ਨਾਲ ਤੁਰਦਾ।"

"ਯਾਰ ਇਹਨੂੰ ਪਤਾ ਨਹੀਂ ਲੱਗਦਾ ਘੋਘੜ ਜਏ ਨੂੰ, ਇਹ ਕੀ-ਕੀ ਗੁੱਲ ਖਲਾਉਂਦੀ ਐ? ਤੀਜੇ ਕੁ ਦਿਨ ਚੱਕ ਕੇ ਬੈਗ ਤੁਰਿਆ ਰਹਿੰਦਾ ਸੈਮੀਨਾਰਾਂ 'ਤੇ।"

"ਜਿਵੇਂ ਇਹ ਝੁੱਡੂ ਨਾਥ ਢਾਕੇ-ਬੰਗਾਲੇ ਤੁਰਿਆ ਰਹਿੰਦਾ ਗਿਆਨ ਦੀ ਨੁਮਾਇਸ਼ ਲਾਉਣ, ਉਵੇਂ ਜਿਵੇਂ ਇਹ ਤੁਰੀ ਰਹਿੰਦੀ ਆਪਣੀ ਨੁਮਾਇਸ਼ ਲਾਉਣ।"

"ਹਾ--ਹਾ ! ਚਲੋ ਸਾਬ੍ਹ ਬਰੋ-ਬਰਾਬਰ।"

"ਹਾ ਹਾ ਹਾ---ਹਾ ਹਾ--।" ਉੱਚੀ-ਉੱਚੀ ਆਵਾਜ਼ ਵਿਚ ਵੱਜ ਰਹੇ ਠਹਾਕੇ ਮੇਰੇ ਕੰਨਾਂ ਦੇ ਪਰਦੇ ਪਾੜਨ ਲੱਗਦੇ ਹਨ। ਮੈਂ ਡੌਰ-ਭੌਰ ਹੋ ਕੇ ਆਸੇ-ਪਾਸੇ ਵੇਖਦਾ ਹਾਂ। ਰੇਹੜੀਆਂ-ਫੜ੍ਹੀਆਂ ਵਾਲਿਆਂ ਦੀ ਕਾਵਾਂ ਰੌਲੀ ਗਾਹਕਾਂ ਨੂੰ ਆਵਾਜ਼ਾਂ ਮਾਰ ਰਹੀ ਹੈ। ਲਾਟਰੀ ਵੇਚਣ ਵਾਲਿਆਂ ਦਾ ਸਪੀਕਰ ਰਾਤੋ-ਰਾਤ ਕਰੋੜਪਤੀ ਬਣਾ ਦੇਣ ਦੇ ਦਾਅਵੇ ਕਰੀ ਜਾਂਦਾ। ਸਾਰੇ ਹੀ ਲੋਕ ਆਪੋ-ਆਪਣੇ ਕੰਮਾਂ ਧੰਦਿਆਂ ਵਿਚ ਮਸਤ ਨੇ। ਸਾਡੇ ਵੱਲ ਤਾਂ ਕੋਈ ਵੀ ਨਹੀਂ ਸੀ ਵੇਖਦਾ। ਫੇਰ ਨੀਲੂ ਬਾਰੇ ਊਲ-ਜਲੂਲ ਗੱਲਾਂ ਕਿੱਧਰੋਂ ਸੁਣਾਈ ਦਿੰਦੀਆਂ ਸਨ?

ਮੈਂ ਨਾਲ ਤੁਰੀ ਆ ਰਹੀ ਨੀਲੂ ਵੱਲ ਵੇਖਦਾ ਹਾਂ। ਉਹ ਬਿਲਕੁਲ ਸਹਿਜ ਤੇ ਸ਼ਾਂਤ ਹੈ। ਆਲੇ-ਦੁਆਲੇ ਵੱਲੋਂ ਉੱਕਾ ਹੀ ਬੇਪਰਵਾਹ।"ਆਹ ਲਾਟਰੀ ਵਾਲੇ ਵੀ ਆਥਣ ਤਕ ਪਤਾ ਨ੍ਹੀਂ ਕਿੰਨਿਆਂ ਕੁ ਨੂੰ ਕਰੋੜਾਂਪਤੀ ਬਣਾ ਦਿੰਦੇ ਹੋਣਗੇ?"

"ਬਣਨਾ ਤੂੰ ਵੀ ਕਰੋੜਪਤੀ?" ਮੈਂ ਵਿਅੰਗ ਕਰਦਾ ਹਾਂ।

"ਔਰਤ ਕੋਲੇ ਉਹਦਾ ਆਪਣਾ 'ਪਤੀ' ਹੋਵੇ, ਏਨਾ ਹੀ ਬਹੁਤ ਐ।" ਨੀਲੂ ਲੰਘ ਰਹੀ ਕਾਰ ਵੱਲ ਇਸ਼ਾਰਾ ਕਰਦਿਆਂ 'ਪਤੀ' ਸ਼ਬਦ ਨੂੰ ਘਰੋੜ ਕੇ ਬੋਲਦੀ ਹੈ। ਕਾਰ ਵਿਚ ਸਾਡੀ ਜਾਣ-ਪਛਾਣ ਵਾਲਾ ਇਕ ਚੱਲਦਾ-ਫਿਰਦਾ ਪੱਤਰਕਾਰ, ਆਪਣੀ ਅਸਲੋਂ ਨਵੀਂ ਬਣੀ ਦੋਸਤ ਨੂੰ ਨਾਲ ਬਿਠਾਈ ਬਿਨਾਂ ਕਿਸੇ ਵੱਲ ਧਿਆਨ ਦਿੱਤਿਆਂ ਲੰਘ ਗਿਆ ਹੈ।

"ਥੋਡਾ ਇਹ ਦੋਸਤ ਹੁਣ ਇਸ ਵਕੀਲਣੀ ਨੂੰ ਨਾਲ ਟੰਗੀ ਫਿਰਦਾ। ਸ਼ਰਮ ਨ੍ਹੀ ਆਉਂਦੀ ਇਸਨੂੰ? ਬਰਾਬਰ ਦੇ ਜੁਆਕ ਹੋਗੇ ਇਹਦੇ। ਮੈਨੂੰ ਤਾਂ ਦੀਦੀ 'ਤੇ ਤਰਸ ਆਉਂਦਾ। ਵਿਚਾਰੀ ਚਾਲ਼ੀ ਸਾਲਾਂ ਵਿਚ ਈ ਬੁੱਢੀ ਲੱਗਣ ਲੱਗੀ ਐ। ਹੁਣ ਔਰਤ ਵੀ ਕੀ ਕਰੇ? ਕਿੱਥੇ- ਕਿੱਥੇ ਬੰਦੇ ਦੀ ਰਾਖੀ ਕਰ ਲਊ?" ਮੈਨੂੰ ਲੱਗਦਾ ਮਗਰਲੀ ਗੱਲ ਨੀਲੂ ਨੇ ਮੈਨੂੰ ਹੀ ਸੁਣਾ ਕੇ ਆਖੀ ਹੈ। ਮੈਂ ਵੀ ਤਾਂ ਸੈਮੀਨਾਰਾਂ ਦੇ ਸਿਲਸਿਲੇ ਵਿਚ ਕਿੰਨੇ-ਕਿੰਨੇ ਦਿਨ ਬਾਹਰ ਰਹਿੰਦਾ ਹਾਂ।

"ਸ਼ਾਇਦ ਮੇਰੇ ਬਾਰੇ ਵੀ ਸੋਚਦੀ ਹੋਵੇਂਗੀ ਕਿ ਪਤਾ ਨਹੀਂ ਕਿਸਨੂੰ ਲੈ ਕੇ ਬਾਹਰ-ਅੰਦਰ ਤੁਰਿਆ ਰਹਿੰਦਾ ਹਾਂ।"

ਅਸੀਂ ਪਾਰਕਿੰਗ ਵਿਚ ਖੜ੍ਹੀ ਕੀਤੀ ਗੱਡੀ ਵਿਚ ਆ ਬੈਠਦੇ ਹਾਂ ।ਨੀਲੂ ਸੀਟ ਦੀ ਢੋਅ ਨਾਲ ਸਿਰ ਲਾ ਲੈਂਦੀ ਹੈ।

"ਕੁੱਝ ਨਹੀਂ ਸੋਚਦੀ ਮੈਂ। ਮੇਰੇ ਕੋਲ਼ ਐਹੋ ਜਿਹੀਆਂ ਗੱਲਾਂ ਲਈ ਵਕਤ ਕਿੱਥੇ? ਮੈਂ ਤਾਂ

ਸੋਚਦੀ ਹਾਂ ਬਾਹਰ ਗਿਆ ਬੰਦਾ ਸੁੱਖੀ ਸਾਂਦੀ ਘਰ ਪਰਤ ਆਵੇ, ਬੱਸ ਏਨਾ ਹੀ ਬਹੁਤ ਐ।" ਨੀਲੂ ਬੜੇ ਆਰਾਮ ਨਾਲ ਆਖਦੀ ਹੈ। ਬਿਲਕੁਲ ਹੀ ਸਹਿਜ ਸੁਭਾਵਕ। ਮੈਂ ਕਿਸੇ ਵਿਦਵਾਨ ਦੇ ਕਹੇ ਵਿਚਾਰ ਯਾਦ ਕਰਦਾ ਹਾਂ, 'ਔਰਤ ਦਾ ਸਭ ਤੋਂ ਖ਼ੂਬਸੂਰਤ ਹਾਰ-ਸ਼ਿੰਗਾਰ ਉਸਦਾ ਧੀਰਜ ਹੁੰਦਾ ਹੈ।' ਦਿਮਾਗ਼ 'ਤੇ ਜ਼ੋਰ ਪਾਉਣ ਦੇ ਬਾਵਜੂਦ ਮੈਨੂੰ ਵਿਦਵਾਨ ਦਾ ਨਾਮ ਯਾਦ ਨਹੀਂ ਆਉਂਦਾ। ਡੀ ਸੀ ਦਫ਼ਤਰ ਵਾਲੇ ਆਪਣੇ ਮਿੱਤਰ ਜਗਵੀਰ ਵੱਲ ਖਿਆਲ ਚਲਾ ਜਾਂਦਾ ਹੈ ਜਿਸਦੀ ਸਟੈਨੋ ਪਤਨੀ ਆਏ ਦਿਨ ਕੋਈ ਨਾ ਕੋਈ ਉੱਦਮੂਲ ਖੜ੍ਹਾ ਹੀ ਰੱਖਦੀ ਹੈ। ਤਲਾਕ ਤਕ ਦੀ ਨੌਬਤ ਆ ਚੁੱਕੀ ਹੈ। ਜਗਵੀਰ ਪ੍ਰਤੀ ਸਟੈਨੋ ਦੀਆਂ ਸ਼ਿਕਾਇਤਾਂ ਬੜੀ ਅਜੀਬ ਤਰ੍ਹਾਂ ਦੀਆਂ ਹੁੰਦੀਆਂ, "ਇਸ ਕੋਲ਼ੋਂ ਪਰਫਿਊਮ ਦੇ ਜਿਹੜੇ ਫਲੇਵਰ ਦੀ ਸਮੈੱਲ ਆਉਂਦੀ ਹੈ, ਉਹੋ ਜਿਹਾ ਤਾਂ ਘਰ ਵਿਚ ਹੈ ਹੀ ਨਹੀਂ।" ਜਗਵੀਰ ਦੀ ਜਾਨ ਹਰ ਵੇਲੇ ਕੁੜਿਕੀ ਵਿਚ ਆਈ ਰਹਿੰਦੀ ਹੈ। ਵਿਆਹ ਤੋਂ ਪਹਿਲਾਂ ਹਰ ਵੇਲ਼ੇ ਖਿੜੇ-ਖਿੜੇ ਰਹਿਣ ਵਾਲੇ ਜਗਵੀਰ ਦੇ ਸੁਭਾਅ ਵਿਚ ਚਿੜਚਿੜਾਪਨ ਆ ਗਿਆ ਹੈ।

"ਗ੍ਰਿਹਸਥੀ ਜੀਵਨ ਦੀ ਗੱਡੀ ਵਿਸ਼ਵਾਸ ਦੇ ਸਹਾਰੇ ਚੱਲਦੀ ਹੈ, ਵਰਨਾ ਕਿਸੇ ਦੀ ਰਾਖੀ ਕਰ ਸਕਦਾ ਕੋਈ?" ਨੀਲੂ ਸਿੱਧਾ ਮੇਰੀਆਂ ਅੱਖਾਂ ਵਿਚ ਝਾਕਦੀ ਹੈ। ਮੈਂ ਨਿਰੁੱਤਰ ਹਾਂ। ਇਧਰੋਂ-ਉਧਰੋਂ ਸੁਣਾਈ ਦਿੱਤੀਆਂ ਊਲ-ਜਲੂਲ ਆਵਾਜ਼ਾਂ ਪਛਾਨਣ ਦੀ ਕੋਸ਼ਿਸ਼ ਕਰਦਾ ਹਾਂ। ਇਹ ਆਵਾਜ਼ਾਂ ਤਾਂ ਮੇਰੀਆਂ ਆਪਣੀਆਂ ਹੀ ਸਨ।

"ਆਦਮੀ ਆਪਣੇ ਨਾਲ ਹੋਈ ਵਧੀਕੀ ਭੁੱਲ ਜਾਂਦਾ ਹੈ ਪਰ ਮੁਆਫ ਨਹੀਂ ਕਰਦਾ। ਔਰਤ ਮੁਆਫ ਕਰ ਦਿੰਦੀ ਹੈ ਪਰ ਭੁੱਲਦੀ ਨਹੀਂ।" ਪਤਾ ਨਹੀਂ ਕਿਹੜਾ ਵਿਦਵਾਨ ਮੇਰੇ ਅੰਦਰੋਂ ਬੋਲਦਾ ਹੈ। ਸ਼ਾਇਦ ਰਾਬਰਟ ਜੌਹਨ ਹੈ ਜਾਂ ਕੋਈ ਹੋਰ। ਕਿੰਨੇ ਹੀ ਵਿਦਵਾਨ ਤਾਂ ਮੇਰੇ ਅੰਦਰ ਆ ਬੈਠੇ ਨੇ, ਫਰਾਇਡ, ਵਾਲਤੇਅਰ, ਵਾਰਿਸ ਸ਼ਾਹ ਤਕ।

"ਕਿਧਰ ਗੁੰਮ-ਗੁਆਚ ਗਏ ?" ਨੀਲੂ ਦੇ ਬੋਲ ਮੈਨੂੰ ਵਾਪਸ ਗੱਡੀ ਵਿਚ ਲਿਆਉਂਦੇ ਹਨ। ਮੈਂ ਬਰੇਕ ਲਾ ਕੇ ਗੱਡੀ ਇਕ ਪਾਸੇ ਲਾ ਦਿੰਦਾ ਹਾਂ।

"ਨੀਲੂ! ਤੈਨੂੰ ਨ੍ਹੀ ਲੱਗਦਾ, ਮੈਂ ਲੋੜੋਂ ਵੱਧ ਸ਼ੱਕੀ ਹਾਂ? ਹਰ ਵਕਤ ਨੈਗੇਟਿਵ ਹੀ ਨੈਗੇਟਿਵ?" ਮੇਰੀ ਆਵਾਜ਼ ਰਹਿਮ ਦੀ ਭੀਖ ਮੰਗਦੀ ਹੈ।

"ਮੈਂ ਵੀ ਸ਼ੱਕੀ ਹਾਂ। ਤੂੰ ਬਾਹਰੋਂ ਕਿਤੋਂ ਵੀ ਆਵੇਂ,ਆਨੇ ਬਹਾਨੇ ਤੈਨੂੰ ਸੁੰਘਦੀ ਰਹਿੰਦੀ ਹਾਂ। ਕਿਸੇ ਦੇ ਸਾਹਾਂ ਦੀ ਮਹਿਕ। ਕਿਸੇ ਦੇ ਪਸੀਨੇ ਦੀ ਗੰਧ। ਕਿਸੇ ਦੇ ਲਿਪਸਟਿਕ ਲੱਗੇ ਬੁੱਲ੍ਹਾਂ ਦੇ ਨਿਸ਼ਾਨ, ਕੱਪੜਿਆਂ 'ਤੇ ਡਿੱਗੀਆਂ ਵਾਲ਼ਾਂ ਦੀਆਂ ਲਿਟਾਂ। ਤੇਰਾ ਰੁਮਾਲ--ਤੇਰਾ ਪਰਸ-ਤੇਰੀ ਗੱਡੀ-ਲੈਪਟਾਪ-ਮੋਬਾਇਲ, ਗੱਲ ਕੀ ਹਰ ਚੀਜ਼ ਚੈੱਕ ਕਰਨ ਦੀ ਕੋਸ਼ਿਸ਼ ਵਿਚ ਰਹਿੰਦੀ ਹਾਂ।" ਮੈਂ ਆਵਾਕ ਨੀਲੂ ਵੱਲ ਵੇਖਦਾ ਰਹਿ ਜਾਂਦਾ ਹਾਂ ।

"ਸ਼ੱਕੀ ਹੋਇਆ ਤਾਂ ਤੂੰ ਮੈਨੂੰ ਬੜਾ ਈ ਚੰਗਾ-ਚੰਗਾ ਲੱਗਨੈ। ਪਿਆਰਾ-ਪਿਆਰਾ ਜਿਹਾ। ਮੇਰੇ ਖਿਆਲ ਵਿਚ ਬੰਦੇ ਨੂੰ ਸ਼ੱਕੀ ਹੋਣਾ ਵੀ ਚਾਹੀਦਾ। ਮਨੁੱਖ ਜਿਸਨੂੰ ਸਭ ਤੋਂ ਜ਼ਿਆਦਾ ਪਿਆਰ ਕਰਦਾ ਹੋਵੇ, ਉਸੇ ਬਾਰੇ ਹੀ ਸ਼ੱਕੀ ਹੁੰਦਾ ਹੈ। ਉਸ ਉਪਰ ਤਾਂ ਉਹ ਕਿਸੇ ਹੋਰ ਦਾ ਕਿਣਕਾ ਮਾਤਰ ਵੀ ਅਧਿਕਾਰ ਬਰਦਾਸ਼ਤ ਨ੍ਹੀਂ ਕਰਦਾ। ਮਨੁੱਖ ਜਿਸਨੂੰ ਨਫ਼ਰਤ ਕਰਦਾ ਹੋਵੇ, ਉਹਦੇ ਬਾਰੇ ਸ਼ੱਕ ਵੀ ਕੀ ਕਰੇਗਾ?"

ਮੈਂ ਨੀਲੂ ਤੋਂ ਅੱਖ ਬਚਾ ਕੇ ਆਪਣੀਆਂ ਅੱਖਾਂ ਵਿਚ ਉੱਤਰ ਆਏ ਪਾਣੀ ਨੂੰ ਸਾਫ ਕੀਤਾ। ਮੈਨੂੰ ਪਤਾ ਹੀ ਨਹੀਂ ਚੱਲਦਾ ਕਦੋਂ ਉਸਦੇ ਹੱਥਾਂ ਨੂੰ ਆਪਣੇ ਹੱਥਾਂ 'ਚ ਲੈ ਚੁੰਮਣ ਲੱਗਦਾ ਹਾਂ।

"ਕਾਸ਼! ਜਿਵੇਂ ਦਾ ਤੂੰ ਸੋਚਦੀ ਏਂ, ਮੈਂ ਉਵੇਂ ਦਾ ਹੁੰਦਾ। ਮੈਂ ਬੜਾ ਕਮੀਨਾ ਹਾਂ!" ਮੈਂ ਨੀਲੂ ਨੂੰ ਆਖਣਾ ਚਾਹੁੰਦਾ ਹੋਇਆ ਵੀ ਆਖ ਨਹੀਂ ਸਕਦਾ।000

***(ਕੁਆਰਟਰ ਨੰਬਰ 2, ਸਿਵਲ ਹਸਪਤਾਲ, ਕੋਟ ਈਸੇ ਖਾਂ, ਜ਼ਿਲ੍ਹਾ ਮੋਗਾ 142043)***
***ਫੋਨ : 98726-40994)***



# ਧਰਤੀ ਬੰਜਰ ਨਹੀਂ ਹੁੰਦੀ: ਕਹਾਣੀ: ਮੇਜਰ ਮਾਂਗਟ

"ਆਪਣੀ ਈ ਕੁੜੀ ਲੱਗਦੀ ਆ...ਲੈ ਐਂ ਕਿਤੇ ਪਛਾਣ ਨੀ ਔਂਦੀ...ਦੇਖ ਕਿਵੇਂ ਸ਼ਰਮ ਲਾਹੀ ਆ", ਇਕ ਔਰਤ ਬੋਲੀ।

"ਭੂਰੇ ਵਾਲ਼ ਕਰਾ ਕੇ ਕਿਹੜਾ ਗੋਰੀ ਬਣ ਜੂ...ਚਮੜੀ ਤਾਂ ਉਹ ਹੀ ਰਹੂ", ਦੂਸਰੀ ਨੇ ਗੱਲ ਦਾ ਮੋੜਾ ਦਿੱਤਾ।

"ਨੀ ਇਹ ਤਾਂ ਪਰਦੇ ਪਾਉਣ ਨੂੰ ਕਰਦੀਆਂ ਨੇ, ਬਈ ਸਾਡਾ ਪਤਾ ਨਾ ਲੱਗੇ...ਆਪਾਂ ਦੇਖਦੀਆਂ ਕਿਵੇਂ ਰੋਜ ਗੋਰੇ ਕਾਲ਼ਿਆਂ ਨਾਲ ਹਿੜ ਹਿੜ ਕਰਦੀਆਂ, ਤੁਰੀਆਂ ਫਿਰਦੀਆਂ ਨੇ", ਤੀਸਰੀ ਬੋਲੀ।

"ਭੈਣੇ ਆਹ ਸਕੂਲ ਦੀ ਪਾਰਕਿੰਗ ਵਿਚ ਬੜਾ ਕੁੱਝ ਹੁੰਦੈ...ਸ਼ਰਮ ਲਾਹੀ ਹੋਈ ਆ...ਬੱਸ ਚੁੱਪ ਈ ਭਲੀ ਆ", ਚੌਥੀ ਦੂਰ ਖੜ੍ਹੀਆਂ ਕਾਰਾਂ ਵੱਲ ਤੱਕਦੀ ਬੋਲੀ।

ਸਤੰਬਰ ਦਾ ਮਹੀਨਾ ਹੋਣ ਕਾਰਨ ਮੌਸਮ ਬਹੁਤ ਸੁਹਾਵਣਾ ਸੀ। ਚਮਕਦੀ ਹੋਈ ਧੁੱਪ, ਖਿੜੇ ਹੋਏ ਫੁੱਲ, ਹਰੇ ਕਚੂਰ ਘਾਹ ਤੇ ਰੁਮਕਦੀ ਪਉਣ ਕਾਰਨ ਇਹ ਔਰਤਾਂ ਵੀ ਮੌਸਮ ਦਾ ਆਨੰਦ ਮਾਣ ਰਹੀਆਂ ਸਨ।

"ਕਾਰਾਂ ਵਿਚ ਪਤਾ ਨੀ ਕੀ ਕੁੱਝ ਕਰਦੇ ਰਹਿੰਦੇ ਨੇ...ਘਰਦੇ ਘਰ ਨੀ, ਕਿਸੇ ਦਾ ਡਰ ਨੀ...ਬੱਸ ਤੁਰੀਆਂ ਫਿਰਦੀਆਂ ਨੇ", ਪਹਿਲੀ ਨੇ ਫੇਰ ਗੱਲ ਚੁੱਕੀ।

ਇਹ ਕਈ ਔਰਤਾਂ ਸ਼ੇਰਡੀਅਨ ਵੁੱਡਲੈਂਡ ਪਾਰਕ ਵਿਚ ਬੈਠੀਆਂ ਗੱਲਾਂ ਕਰ ਰਹੀਆਂ ਸਨ, ਤੇ ਆਲ਼ੇ ਦੁਆਲੇ ਦਾ ਮਾਹੌਲ ਵੇਖ ਕੇ ਹੈਰਾਨ ਵੀ ਹੋ ਰਹੀਆਂ ਸਨ। ਮੌਰਟਨ ਵੇਅ ਪਬਲਿਕ ਸਕੂਲ ਦੀ ਬਾਊਂਡਰੀ ਨਾਲ ਲੱਗਦਾ ਇਹ ਪਾਰਕ ਸ਼ਾਮ ਸਵੇਰੇ ਲੋਕਾਂ ਨਾਲ ਭਰਿਆ ਰਹਿੰਦਾ। ਇਕ ਪਾਸੇ ਸੌਕਰ ਫੀਲਡ, ਤੇ ਦੂਸਰੇ ਪਾਸੇ ਬਾਸਕਟਬਾਲ ਕੋਰਟ। ਛੁੱਟੀ ਵਾਲੇ ਦਿਨ ਇਨ੍ਹਾਂ ਹੀ ਗਰਾਊਂਡਾਂ ਵਿਚ ਭਾਰਤੀ ਮੁੰਡੇ ਕ੍ਰਿਕਟ ਖੇਡਣ ਵੀ ਆ ਜਾਂਦੇ।

ਗਰਾਊਂਡਾਂ ਦੇ ਨਾਲ ਹੀ ਛੋਟੇ ਬੱਚਿਆਂ ਲਈ ਪੀਂਘਾਂ, ਰਾਈਡਾਂ, ਸਲਾਈਡਰ ਤੇ ਝੂਲੇ ਸਨ। ਦਾਦੀਆਂ ਨਾਨੀਆਂ, ਜੋ ਬੱਚਿਆਂ ਨੂੰ ਸੰਭਾਲਦੀਆਂ, ਏਥੇ ਖੇਡਣ ਵੀ ਲੈ ਆਉਂਦੀਆਂ। ਬੱਚੇ ਖੇਡਣ 'ਚ ਮਸਤ ਹੋ ਜਾਂਦੇ ਨੇ ਤੇ ਔਰਤਾਂ ਗੱਲੀਂ ਜੁਟ ਜਾਂਦੀਆਂ। ਹੁਣ ਵੀ ਕਈ ਬੱਚੇ ਮੌਂਕੀ ਬਾਰਾਂ 'ਤੇ ਲਟਕ ਰਹੇ ਸਨ। ਪਾਰਕ ਦੇ ਦੂਸਰੇ ਪਾਸੇ ਬਹੁਤ ਸਾਰੇ ਪੰਜਾਬੀ ਬਜ਼ੁਰਗ ਉੱਚੀ ਉੱਚੀ ਗੱਲਾਂ ਮਾਰਦੇ, ਤਾਸ਼ ਖੇਡ ਰਹੇ ਸੀ।

ਔਰਤਾਂ ਦੀਆਂ ਗੱਲਾਂ ਦੇ ਵਿਸ਼ੇ ਬਦਲਦੇ ਰਹਿੰਦੇ।

ਪ੍ਰਤਾਪ ਕੁਰ ਫੇਰ ਬੋਲੀ "ਕੀ ਕੈਨਡਾ ਨੂੰ ਚੱਟਣੈ...ਜਦ ਇੱਜਤ ਈ ਕੋਈ ਨੀ।"

"ਪ੍ਰਤਾਪ ਕੁਰੇ ਕੰਮਾਂ 'ਤੇ ਗਏ ਮਾਪਿਆਂ ਨੂੰ ਕੀ ਪਤੈ ਕਿ ਨਿਆਣੇ ਪਿੱਛੋਂ ਕੀ ਚੰਦ ਚਾੜ੍ਹਦੇ ਨੇ।"

"ਨਸੀਬ ਕੁਰੇ ਔਹ ਦੇਖ, ਆਪਣੇ ਬੁੜ੍ਹੇ ਕਿਵੇਂ ਗਾਲ੍ਹਾਂ ਕੱਢਦੇ ਆ...ਸਾਰਾ ਦਿਨ ਐਥੇ ਬੈਠੇ ਤਾਸ਼ ਕੁੱਟੀ ਜਾਣਗੇ। ਨਾ ਇਹ ਨੀ ਕੁੜੀਆਂ ਦਾ ਖਿਆਲ ਰੱਖ ਸਕਦੇ? ਜੇ ਘਰੇ ਰਹਿਣ ਤਾਂ ਪਤਾ ਲੱਗੇ?"

"ਘੰਟੇ ਕੁ ਤਕ ਹਿੱਸਾ ਪਾ ਕੇ ਦਾਰੂ ਮੰਗਾ ਲੈਣਗੇ...ਇਨ੍ਹਾਂ ਨੇ ਵੀ ਸ਼ਰਮ ਲਾਹੀ ਹੋਈ ਆ...ਗੋਰੀਆਂ ਵੱਲ ਅੱਖਾਂ ਪਾੜ ਪਾੜ ਝਾਕਦੇ ਰਹਿਣਗੇ", ਫੇਰ ਗੱਲ ਕਰਨ ਵਾਲੀ ਆਪਣਾ ਮੂੰਹ ਦੂਸਰੀ ਔਰਤ ਦੇ ਕੰਨ ਕੋਲ਼ ਕਰਦੀ ਬੋਲੀ, "ਪਿਛਲੇ ਹਫਤੇ ਐਸੇ ਪਾਰਕ ਵਿਚ ਇਕ ਬਾਬੇ ਨੇ ਤੇਰਾਂ ਸਾਲ ਦੀ ਕੁੜੀ ਨੂੰ ਹੱਥ ਪਾ ਲਿਆ...। ਉਹਦੀ ਪੋਤੀ ਵਰਗੀ ਹੋਊ...ਭਲਾਂ ਹੈ ਕੋਈ ਸ਼ਰਮ...?" ਚੰਦ ਕੌਰ ਨੇ ਗੱਲ ਪੂਰੀ ਕੀਤੀ।

"ਭੈਣੇ ਘਰਾਂ ਵਿਚ ਕਿਹੜਾ ਬੈਠ ਹੁੰਦੈ... ਮੇਰਾ ਤਾਂ ਜਾਣੋ ਸਾਹ ਘੁੱਟਦੈ... ਨਿਰੀ ਕੈਦ ਆ... ਪਾਰਕ ਆ ਕੇ ਗੱਲਾਂ ਕਰ ਲਈਦੀਆਂ ਨੇ... ਢਿੱਡ ਹੌਲਾ ਹੋ ਜਾਂਦੈ"

"ਨਸੀਬ ਕੁਰੇ ਹੋਰ ਏਥੇ ਆਪਣੀਆਂ ਸੁਣਨ ਵਾਲਾ ਵੀ ਕੌਣ ਆਂ...? ਨੂੰਹਾਂ ਪੁੱਤਾਂ ਨੂੰ ਕੰਮਾਂ ਤੋਂ ਵਿਹਲ ਨੀ ਮਿਲਦੀ। ਘਰ ਆਉਂਦੇ ਈ ਸਟੋਰਾਂ ਨੂੰ ਤੁਰ ਜਾਂਦੇ ਆ। ਆਹ ਨਿਆਣਿਆਂ ਦੀ ਵੀ ਕੀ ਜੂਨ ਆ? ਮਖਾਂ ਇਹ ਤਾਂ ਮਸ਼ੀਨਾ ਦੇ ਘਰ ਜੰਮ ਪੇ। ਜੇ ਹੁਣ ਆਪਾਂ ਵੀ ਪੀਂਘਾਂ 'ਤੇ ਨਾ ਲੈ ਕੇ ਆਈਏ, ਇਹ ਤਾਂ ਵਿਚਾਰੇ ਉਈਂ ਰੁਲ ਜਾਣ। ਤਾਂ ਹੀ ਤਾਂ ਐਨਾ ਖਰੂਦ ਪਾਉਂਦੇ ਰਹਿੰਦੇ ਨੇ। ਇਹ ਕਿਤੇ ਸਾਂਭਣੇ ਸੌਖੇ ਨੇ?" ਪ੍ਰਤਾਪ ਕੁਰ ਚੁੰਨੀ ਠੀਕ ਕਰਦੀ ਹੋਈ ਬੋਲੀ।

ਇਨ੍ਹਾਂ ਔਰਤਾਂ ਵਿਚ ਇਕ ਬਲਜੀਤ ਕੌਰ ਵੀ ਹੈ, ਜੋ ਦੋ ਕੁ ਸਾਲ ਪਹਿਲਾਂ ਇੰਗਲੈਂਡ ਤੋਂ ਆ ਕੇ ਕੈਨੇਡਾ ਵਸ ਗਈ ਸੀ। ਉਸ ਦੀਆਂ ਸਮੱਸਿਆਵਾਂ ਪੰਜਾਬ, ਭਾਰਤ ਜਾਂ ਪਾਕਿਸਤਾਨ ਤੋਂ ਸਿੱਧੀਆਂ ਆਈਆਂ ਔਰਤਾਂ ਨਾਲੋਂ ਬਿਲਕੁਲ ਵੱਖਰੀਆਂ ਨੇ। ਉਹ ਬੋਲਦੀ ਘੱਟ ਹੈ, ਪਰ ਸੋਚਦੀ ਵਧੇਰੇ ਹੈ।

ਬਲਜੀਤ ਕਿਸੇ ਅਜਿਹੀ ਔਰਤ ਦੀ ਤਲਾਸ਼ ਵਿਚ ਹੈ, ਜੋ ਉਸ ਨਾਲ ਇੰਗਲੈਂਡ ਦੀਆਂ ਗੱਲਾਂ ਕਰ ਸਕੇ। ਉਸ ਨੂੰ ਕਿਸੇ ਨੇ ਦੱਸਿਆ ਸੀ ਕਿ ਪਾਕਿਸਤਾਨੀ ਮੂਲ ਦੀ ਹਮੀਦਾ, ਜੋ ਕਦੀ ਕਦਾਈਂ ਪਾਰਕ ਆਉਂਦੀ ਹੈ, ਇੰਗਲੈਂਡ ਤੋਂ ਹੀ ਆਈ ਹੋਈ ਹੈ। ਆਖਿਰ ਇਕ ਦਿਨ ਉਹ ਮਿਲ ਹੀ ਗਈਆਂ। ਦੋਨੋਂ ਬੈਠ ਕੇ ਇੰਗਲੈਂਡ ਦੀਆਂ ਗੱਲਾਂ ਕਰਦੀਆਂ ਰਹੀਆਂ। ਕਦੀ ਕਦੀ ਦੂਸਰੀਆਂ, ਪੰਜਾਬੋਂ ਸਿੱਧੀਆਂ ਆਈਆਂ ਔਰਤਾਂ, ਉਨ੍ਹਾਂ ਦੀਆਂ ਗੱਲਾਂ ਸੁਣ ਸੁਣ ਹੈਰਾਨ ਵੀ ਹੁੰਦੀਆਂ।

ਨਛੱਤਰ ਕੌਰ ਪੰਜਾਬ ਨੂੰ ਝੁਰਦੀ ਰਹਿੰਦੀ ਤੇ ਬਲਜੀਤ ਇੰਗਲੈਂਡ ਨੂੰ। ਹੁਣ ਬਲਜੀਤ ਕਹਿ ਰਹੀ ਸੀ,"ਭੈਣੇ ਉੱਥੇ ਰਾਜ ਕਰਦੇ ਸੀ। ਮੇਰੀ ਇਕ ਕੁੜੀ ਸੀ ਤੇ ਇਕ ਮੁੰਡਾ। ਦੋਨੋਂ ਵਿਆਹੇ ਹੋਏ ਸਨ ਤੇ ਸਾਰਾ ਕੰਮ ਵੀ ਪੂਰਾ ਸੈੱਟ ਸੀ। ਨਿਆਣਿਆਂ ਨੂੰ ਪਤਾ ਨਹੀਂ ਕੀ ਲੋਕਾਂ ਦਾ ਅਸਰ ਪਿਆ, ਬੱਸ ਕੈਨੇਡਾ ਦੀ ਇਮੀਗ੍ਰੇਸ਼ਨ ਲੈ ਕੇ ਹੀ ਹਟੇ। ਨਿਆਣਿਆਂ ਕਰਕੇ ਸਾਨੂੰ ਵੀ ਆਉਣਾ ਪਿਆ।"

ਹਮੀਦਾ ਦੀ ਵੀ ਤਾਂ ਇਹ ਹੀ ਕਹਾਣੀ ਸੀ, ਪਰ ਉਹ ਬਲਜੀਤ ਪਾਸੋਂ ਹੋਰ ਜਾਨਣਾ ਚਾਹੁੰਦੀ ਸੀ, "ਬਾਜੀ ਵੋਹ ਕੈਸੇ?"

"ਹਮੀਦਾ ਤੂੰ ਤਾਂ ਜਾਣਦੀ ਆਂ, ਕਿ ਉੱਥੇ ਹੁਣ ਮਾਹੌਲ ਠੀਕ ਨੀ ਰਹੇ। ਨਿਆਣੇ ਬਹੁਤ ਬਿਗੜਨ ਲੱਗ ਪਏ ਨੇ। ਬੱਚਿਆਂ ਦੀ ਸੰਗਤ ਹੀ ਐਸੀ ਸੀ ਕਿ ਉਹ ਡਰ ਗਏ। ਕਹਿੰਦੇ ਕੀ ਕਰਨਾ ਹੈ ਪੈਸੇ ਨੂੰ ਜੇ ਨਿਆਣੇ ਈ ਹੱਥ 'ਚ ਨਾ ਰਹੇ।"

"ਬਲਜੀਤ ਜੀ ਏਥੇ ਵੀ ਤਾਂ ਆਹੀ ਹਾਲ ਹੈ। ਕੋਈ ਹਲਾਲ ਹਰਾਮ ਦੀ ਪਰਵਾਹ ਨੀ ਕਰਦੈ? ਮੁਸਲਮਾਨ ਕੁੜੀਆਂ ਗ਼ੈਰ ਮੁਸਲਮਾਨਾਂ ਨਾਲ ਤੁਰੀਆਂ ਫਿਰਦੀਆਂ ਨੇ। ਅੱਲਾ ਤਾਅਲਾ ਸਦ ਬੁੱਧੀ ਬਖਸ਼ੇ....ਕੋਈ ਸ਼ਰਮ ਹਯਾ ਨੀ।"

"ਸਾਡੀਆਂ ਵੀ ਇੰਗਲੈਂਡ ਵਿਚ ਬਥੇਰੀਆਂ ਕੁੜੀਆਂ, ਪਾਕਿਸਤਾਨੀ ਮੁੰਡਿਆਂ ਨਾਲ ਤੁਰੀਆਂ ਫਿਰਦੀਆਂ ਨੇ। ਬਥੇਰੀਆਂ ਨੇ ਘਰਾਂ ਤੋਂ ਭੱਜ ਕੇ ਆਪਣੀ ਮਰਜੀ ਨਾਲ ਵਿਆਹ ਕਰਵਾਏ ਨੇ। ਤੇ ਕਈਆਂ ਧਰਮ ਵੀ ਬਦਲੇ... ਕਈ ਤਾਂ ਅਗਲਿਆਂ ਵਰਤ ਕੇ ਲਾਹੌਰ ਦੀ ਹੀਰਾ ਮੰਡੀ ਵਿਚ ਜਾ ਕੇ ਵੇਚ ਦਿੱਤੀਆਂ। ਦੱਸ ਉਹ ਮਾਪਿਆਂ ਦਾ ਕੀ ਜੀਣ ਰਹਿ ਗਿਆ?"

ਕੁੱਝ ਦੇਰ ਚੁੱਪ ਰਹਿ ਕੇ ਉਹ ਫੇਰ ਬੋਲੀ,"ਕੁੜੀਆਂ ਨੂੰ ਲੈ ਕੇ ਹਰ ਰੋਜ਼ ਪਾਕਿਸਤਾਨੀ ਤੇ ਭਾਰਤੀ ਮੁੰਡਿਆਂ ਦੀਆਂ ਲੜਾਈਆਂ ਹੁੰਦੀਆ ਸੀ ਤੇ ਕਈ ਕਤਲ ਵੀ ਹੋਏ। ਤੈਨੂੰ ਪਤਾ ਤਾਂ ਈ ਆ ਸਾਰਾ।"

ਸਾਹਮਣੇ ਤੋਂ, ਸਿਰ 'ਤੇ ਹੁੱਡੀ ਪਹਿਨੀ ਇਕ ਕਾਲ਼ਾ ਲੜਕਾ, ਕਿਸੇ ਭਾਰਤੀ ਕੁੜੀ ਨੂੰ ਬੁੱਕਲ ਵਿਚ ਲਈਂ ਆ ਰਿਹਾ ਸੀ ਤੇ ਦੋਨੋਂ ਸਿਗਰਟ ਵੀ ਪੀ ਰਹੇ ਸਨ। ਕਈਆਂ ਨੇ ਬੁੜਬੁੜ ਕੀਤੀ। ਦੂਰ ਬੈਂਚ 'ਤੇ ਬੈਠੀ ਇਕ ਜੋੜੀ, ਇਕ ਦੂਸਰੇ ਨੂੰ ਚੁੰਮ ਰਹੇ ਸਨ। ਔਰਤਾਂ 'ਸ਼ਰਮ ਦਾ ਘਾਟਾ' ਕਹਿ ਕੇ ਮੂੰਹ ਦੂਸਰੇ ਪਾਸੇ ਕਰ ਲਏ। ਇਸ ਪਾਰਕ ਵਿਚ ਅਤੇ ਨਾਲ ਲੱਗਦੇ ਜੰਗਲ ਵਿਚ ਵੀ ਅਜਿਹਾ ਕੁੱਝ ਹੀ ਹੁੰਦਾ ਸੀ। ਇਹ ਔਰਤਾਂ ਸਭ ਜਾਣਦੀਆਂ ਸਨ, ਜੋ 'ਕਲਯੁਗ ਆ ਕਲਯੁਗ' ਜਾਂ 'ਵ੍ਹਾਗੁਰੂ ਵ੍ਹਾਗੁਰੂ' ਕਹਿ ਕੇ ਅਗਲੀ ਗੱਲ ਤੋਰ ਲੈਂਦੀਆ। ਬੱਚੇ ਖੜਦੁੰਮ ਪਾਉਂਦੇ, ਖੇਡਣ ਵਿਚ ਮਸਤ ਰਹਿੰਦੇ।



ਔਰਤਾਂ ਪੰਜਾਬੀ ਵਿਚ ਗੱਲਾਂ ਕਰੀ ਜਾਂਦੀਆਂ ਅਤੇ ਨਿਆਣੇ ਚਬਰ ਬਚਰ ਇੰਗਲਿਸ਼ ਬੋਲੀ ਜਾਂਦੇ। ਪ੍ਰਤਾਪ ਕੁਰ ਬੱਚਿਆਂ ਦੇ, ਪੰਜਾਬੀ ਨਾ ਬੋਲਣ 'ਤੇ ਖਿਝਦੀ ਰਹਿੰਦੀ। ਕੈਰਨ ਕੋਰਟ ਵਾਲੀ ਵਨੀਤਾ ਹਿੰਦੀ ਬੋਲਦੀ ਪਰ ਵਿਚ ਪੰਜਾਬੀ ਵੀ ਰਲਾ ਦਿੰਦੀ। ਉਸਦਾ ਪਰਿਵਾਰ ਪੰਜਾਬ ਤੋਂ ਆ ਕੇ ਦਿੱਲੀ ਵਸਿਆ ਹੋਇਆ ਸੀ। ਹਮੀਦਾ ਉਰਦੂ ਰਲੀ ਪਾਕਿਸਤਾਨੀ ਪੰਜਾਬੀ ਬੋਲਦੀ। ਕਈ ਔਰਤਾਂ ਨੂੰ ਉਨ੍ਹਾਂ ਦੀਆਂ ਸਟਰੀਟਾਂ ਦੇ ਨਾਮ ਨਾਲ ਜਾਣਿਆ ਜਾਂਦਾ। ਜਿਵੇਂ ਡੂਗਨ ਵਾਲੀ, ਹਡਸਨ ਬੇਅ ਵਾਲੀ, ਹਾਕ ਵੇਅ ਕਰੈਂਜੰਟ ਵਾਲੀ ਜਾਂ ਪ੍ਰੋਫੈਸ਼ਨਲ ਕੋਰਟ ਵਾਲੀ। ਸਵੇਰੇ ਸਵੇਰੇ ਇਨ੍ਹਾਂ ਚੋਂ ਬਹੁਤੀਆਂ ਸਕੂਲ ਨਿਆਣੇ ਛੱਡਣ ਅਤੇ ਚੁੱਕਣ ਆਈਆਂ ਵੀ ਮਿਲਦੀਆਂ ਰਹਿੰਦੀਆਂ। ਫੇਰ ਸ਼ਾਮ ਨੂੰ ਇਹ ਸਾਰੀਆਂ, ਇਸ ਪਾਰਕ ਵਿਚ ਨਿਆਣੇ ਖਿਡਾਉਣ ਬਹਾਨੇ ਆਉਂਦੀਆਂ ਤੇ ਆਪਣੇ ਵੀ ਮਨ ਦੇ ਬੋਝ ਹੌਲੇ ਕਰ ਜਾਂਦੀਆਂ। ਬੱਸ ਏਹੋ ਇਹਨਾਂ ਦਾ ਮਨੋਰੰਜਨ ਜਾਂ ਟਾਈਮ ਪਾਸ ਕਰਨ ਦਾ ਸਾਧਨ ਸੀ।

ਬੱਚੇ ਅਜੇ ਵੀ ਮੌਂਕੀ ਬਾਰਾਂ ਜਾਂ ਸਲਾਈਡਰਾਂ 'ਤੇ ਚੜ੍ਹਨ ਲਈ ਗੁੱਥਮਗੁੱਥਾ ਹੋ ਰਹੇ ਸਨ। ਕਈ ਬੱਚੀਆਂ ਤਾਂ ਪੀਂਘਾਂ ਝੂਟ ਹੀ ਰਹੀਆਂ ਸਨ, ਪਰ ਕਈ ਸਿਆਣੀਆਂ ਬਿਆਣੀਆਂ ਵੀ ਆਪਣੇ ਚਾਅ ਪੂਰਾ ਕਰ ਲੈਂਦੀਆਂ। ਹੋ ਸਕਦਾ ਹੈ ਕਈਆਂ ਨੂੰ ਜਵਾਨੀ ਵੇਲੇ ਪਿੱਪਲਾਂ 'ਤੇ ਝੂਟੀਆਂ ਪੀਂਘਾਂ ਯਾਦ ਆ ਜਾਂਦੀਆਂ ਹੋਣ। ਕਈਆਂ ਦੇ ਮਨੋਂ, ਵਤਨ ਯਾਦ ਕਰ ਕੇ ਹਉਕਾ ਜਿਹਾ ਵੀ ਨਿੱਕਲਦਾ। ਕਈ ਪਿੱਛੇ ਰਹਿ ਗਈਆਂ, ਮੱਝਾਂ ਗਾਵਾਂ ਨੂੰ ਯਾਦ ਕਰਦੀਆਂ। ਕਈ ਕੈਨੇਡਾ ਨੂੰ ਵੀ ਨਿੰਦਦੀਆਂ ਰਹਿੰਦੀਆਂ। ਜੇ ਕੁੱਝ ਹੋਰ ਨਹੀਂ ਤਾਂ ਫੇਰ ਨੂੰਹਾਂ ਦੀਆਂ ਚੁਗਲੀਆਂ ਕਰਦੀਆਂ।

ਹੁਣ ਗੁਰਦੇਵ ਕੁਰ ਬੋਲ ਰਹੀ ਸੀ, "ਭੈਣ ਜੀ ਕਾਹਦਾ ਕਨੇਡਾ, ਬੱਸ ਕੰਧਾਂ 'ਚ ਕੈਦ ਆਂ... ਨਿਆਣੇ ਕੋਈ ਗੱਲ ਈ ਨੀ ਸਮਝਦੇ, ਬੱਸ ਮੁਤਰ ਮੁਤਰ ਝਾਕੀ ਜਾਂਦੇ ਆ। ਨੂੰਹ ਰਾਣੀ ਨੂੰ ਮੇਰਾ ਬਣਾਇਆ ਕੁਛ ਵੀ ਪਸਿੰਦ ਨੀ ਔਂਦਾ। ਮੁੰਡੇ 'ਤੇ ਵੀ ਪੂਰਾ ਰੋਹਬ ਰੱਖਦੀ ਆ। ਆਪ ਬੈਠੀ ਟੀ ਵੀ ਦੇਖੀ ਜਾਊ ਤੇ ਉਹ ਵਿਚਾਰਾ ਕਿਚਨ ਦਾ ਸਾਰਾ ਕੰਮ ਕਰੂ। ਭਾਂਡੇ ਵੀ ਆਪ ਧੋਊ। ਪਤਾ ਨੀ ਕੀ ਸਿਰ ਪਾਇਆ ਹੋਇਆ, ਰਤਾ ਨੀ ਕੁਸਕਦਾ। ਇਹ ਤਾਂ ਭੈਣੇ ਪੁੱਠਾ ਮੁਲਕ ਆ। ਏਥੇ ਤਾਂ ਬਿਜਲੀ ਦੀਆਂ ਸੁੱਚਾਂ ਵੀ ਜੈਖਾਣੀਆਂ ਪੁੱਠੀਆਂ ਨੇ, ਤੇ ਕੰਮ ਵੀ ਸਾਰੇ ਈ ਪੁੱਠੇ", ਉਸ ਦੀ ਗੱਲ ਸੁਣ ਕੇ ਕਈਆਂ ਦਾ ਹਾਸਾ ਵੀ ਨਿੱਕਲਿਆ ਤੇ ਇਹ ਆਪਣੇ ਘਰ ਦੀ ਕਹਾਣੀ ਵੀ ਜਾਪੀ। ਸਭਨਾਂ ਦਾ ਦਰਦ ਸਾਂਝਾ ਸੀ।

ਬਲਜੀਤ ਭਾਵੇਂ ਬਹੁਤ ਘੱਟ ਬੋਲਦੀ ਸੀ, ਪਰ ਸਭਨਾਂ ਦੀਆਂ ਗੱਲਾਂ ਸੁਣ ਸੁਣ ਹੈਰਾਨ ਹੁੰਦੀ। ਹਰੇਕ ਔਰਤ ਦੀਆਂ ਆਪਣੀ ਹੀ ਕਿਸਮ ਦੀਆਂ ਸਮੱਸਿਆਵਾਂ ਸਨ। ਤੇ ਕਈਆਂ ਦੇ ਆਪ ਹੀ ਸਹੇੜੇ ਮਾਨਸਿਕ ਰੋਗ ਸਨ। ਜੋ ਕੁੱਝ ਬਲਜੀਤ ਦੇ ਅੰਦਰ ਉਬਲਦਾ ਰਹਿੰਦਾ ਉਹ ਕਿਸੇ ਨਾਲ ਵੀ ਸਾਂਝਾ ਨਾ ਕਰਦੀ, ਬੱਸ ਸੋਚਦੀ ਹੀ ਰਹਿੰਦੀ।ਉਸਦੇ ਘਰ ਵਾਲੇ ਅਜਾਇਬ ਸਿੰਘ ਨੂੰ ਤਾਂ ਕਿਸੇ ਲੱਥੀ ਚੜ੍ਹੀ ਦੀ ਪਰਵਾਹ ਹੀ ਨਹੀਂ ਸੀ। ਉਹ ਤਾਂ ਸਵੇਰੇ ਤਿਆਰ ਹੋ ਕੇ ਕਮਿਊਨਟੀ ਸੈਂਟਰ ਵਿਚ ਜੁੜਦੀ ਸੀਨੀਅਰ ਕਲੱਬ ਜਾ ਵੜਦਾ। ਕਦੇ ਕਿਸੇ ਗੁਰਦੁਆਰੇ ਜਾਂ ਟੂਰਨਾਮੈਂਟ 'ਤੇ ਸਾਰਾ ਦਿਨ ਗੁਜ਼ਾਰ ਆਉਂਦਾ। ਨੂੰਹ ਪੁੱਤ ਵੀ ਕੰਮਾਂ 'ਤੇ ਤੁਰੇ ਰਹਿੰਦੇ। ਸਿਰਫ ਉਸ ਨੂੰ ਹੀ ਪਤਾ ਸੀ ਕਿ ਘਰ ਦੇ ਵਿਚ ਕੀ ਕੁੱਝ ਵਾਪਰ ਰਿਹਾ ਏ।

ਕਦੇ ਕਦੇ ਉਹ ਆਪਣੇ ਮੁੰਡੇ ਗੁਰਨੂਰ ਨਾਲ ਗੱਲ ਕਰਨ ਦੀ ਕੋਸ਼ਿਸ਼ ਵੀ ਕਰਦੀ, ਪਰ ਉਹ ਕਿਸੇ ਗੱਲ ਨੂੰ ਵੀ ਧਿਆਨ ਨਾਲ ਨਾ ਸੁਣਦਾ। ਵੱਡੀ ਕੁੜੀ ਕੀਰਤੀ ਬਹੁਤਾ ਸਮਾਂ ਘਰੋਂ ਬਾਹਰ ਹੀ ਰਹਿੰਦੀ ਜਾਂ ਫੋਨ 'ਤੇ ਲੱਗੀ ਰਹਿੰਦੀ। ਵਿਆਹ ਦਾ ਤਾਂ ਉਹ ਨਾਂ ਵੀ ਨਹੀਂ ਸੀ ਲੈਣ ਦਿੰਦੀ। ਉਹ ਇਕੱਲੀ ਸੀ, ਜਿਸ ਨੂੰ ਇਉਂ ਭਟਕ ਰਹੀ ਪੋਤੀ ਦਾ ਫਿਕਰ ਸੀ। ਇਕ ਦਿਨ ਉਸ ਨੇ ਹਮੀਦਾ ਨਾਲ ਗੱਲ ਤੋਰ ਹੀ ਲਈ, "ਭੈਣੇ ਏਥੇ ਦੇ ਨਿਆਣੇ ਤਾਂ ਵਿਆਹ ਵੱਲ ਨੂੰ ਤਾਂ ਮੂੰਹ ਈ ਨੀ ਕਰਦੇ... ਅਖੇ ਵਿਆਹ ਕਰਾਉਣਾ ਕੋਈ ਜਰੂਰੀ ਆ?"

ਹਮੀਦਾ ਦੀ ਜਿਵੇਂ ਦੁਖਦੀ ਰਗ 'ਤੇ ਹੱਥ ਰੱਖਿਆ ਗਿਆ ਹੋਵੇ।"ਬਾਜੀ ਇਸੇ ਗੱਲੋਂ ਤਾਂ ਇੰਗਲੈਂਡ ਛੱਡਿਆ ਸੀ, ਜਿੱਥੇ ਬਹੁਤੇ ਮੁੰਡੇ ਕੁੜੀਆਂ ਨੇ ਵਿਆਹਾਂ ਤੋਂ ਪਾਸਾ ਵੱਟ ਲਿਆ ਏ। ਮੇਰੇ ਦੋਨੋਂ ਚਾਲ੍ਹੀਆਂ ਨੂੰ ਟੱਪ ਗਏ ਨੇ, ਪਰ ਸ਼ਾਦੀ ਦਾ ਨਾਂ ਨਹੀਂ ਲੈਣ ਦਿੰਦੇ।"

"ਨਾ ਉਨ੍ਹਾਂ ਆਪ ਨੀ ਕੋਈ ਲੱਭੇ।"

"ਸਾਥ ਤਾਂ ਭਾਲੇ ਹੋਏ ਨੇ, ਹੋਟਲਾਂ ਬਗੈਰਾ 'ਚ ਜਾ ਕੇ ਰਹਿੰਦੇ ਵੀ ਨੇ। ਦੂਜੇ ਦੇਸ਼ਾਂ ਵਿਚ ਘੁੰਮਣ ਫਿਰਨ ਵੀ ਚਲੇ ਜਾਂਦੇ ਨੇ, ਪਰ ਸ਼ਾਦੀ ਨੀ ਕਰਨਾ ਚਾਹੁੰਦੇ। ਲੋਕ ਤਾਹਨੇ ਕਸਦੇ ਰਹਿੰਦੇ ਨੇ। ਹੁਣ ਮਾਪੇ ਕੀ ਕਰਨ?"

ਵਨੀਤਾ ਦਾ ਕੰਨ ਉਨ੍ਹਾਂ ਵੱਲ ਹੀ ਸੀ, ਤੇ ਉਹ ਵੀ ਬੋਲ ਪਈ, "ਕਲਯੁਗ ਆ ਦੀਦੀ, ਮੇਰੀ ਨੂੰ ਤੀਹਵਾਂ ਲੱਗ ਗਿਆ ਤੇ ਬੇਟਾ ਪੈਂਤੀ ਦਾ ਹੋਣ ਵਾਲਾ, ਦੋਨੋਂ ਈ ਨੀ ਮੰਨਦੇ।"

ਬਲਜੀਤ ਕੁੱਝ ਦੇਰ ਚੁੱਪ ਰਹਿ ਕੇ ਫੇਰ ਬੋਲੀ, "ਮੇਰੀ ਪੋਤੀ ਕਹਿੰਦੀ 'ਵੱਡੀ ਮਾਂ ਜੇ ਤੇਰੇ ਤੇ ਦਾਦੂ ਜਾਂ ਮੰਮੀ ਤੇ ਡੈਡੀ ਵਰਗੇ ਰਿਸ਼ਤੇ ਨੂੰ ਈ ਵਿਆਹ ਕਹਿੰਦੇ ਨੇ ਤਾਂ ਮੈਂ ਨੀ ਕਰਨਾ।"

ਹਮੀਦਾ ਬੋਲੀ, "ਸਾਡੀ ਕਹਿੰਦੀ ਐ, ਮੈਂ ਨੀ ਕਿਸੇ ਦੀ ਗ਼ੁਲਾਮ ਬਣ ਕੇ ਰਹਿ ਸਕਦੀ। ਮੈਂ ਤਾਂ ਆਪਣੇ ਸਟਾਈਲ ਨਾਲ ਜੀਣਾ ਚਾਹੁੰਦੀ ਆਂ।"

"ਐਂ ਭਲਾ ਕਿਵੇਂ ਹੋ ਸਕਦੈ?" ਗੁਰਦੇਵ ਕੁਰ ਹੈਰਾਨ ਹੁੰਦੀ ਆਖਣ ਲੱਗੀ "ਮਰਦ ਤਾਂ ਭਾਵੇਂ ਮਿੱਟੀ ਦਾ ਹੋਵੇ, ਤੀਵੀਂ ਦਾ ਸਿਰ ਢਕਿਆ ਰਹਿੰਦੈ।"

"ਅੰਟੀ ਅੱਜ ਕੱਲ ਦੀਆਂ ਕੁੜੀਆਂ ਨੀ ਕਿਸੇ ਦਾ ਰੋਹਬ ਝੱਲਦੀਆਂ, ਕੁੱਟ ਤਾਂ ਭਲਾਂ ਕੀ ਖਾਣੀ ਆ। ਉਹ ਇਹ ਵੀ ਪ੍ਰਵਾਹ ਨੀ ਕਰਦੀਆਂ ਕਿ ਲੋਕ ਕੀ ਕਹਿਣਗੇ। ਮੈਂ ਹੁਣ ਛੱਡਿਆ ਈ ਆ। ਰੋਜ ਦਾਰੂ ਪੀ ਕੇ ਕੁੱਟ ਸਿਆਪਾ ਕਰਦਾ ਸੀ। ਇਕ ਦਿਨ 911 ਘੁਮਾ ਕੇ, ਚੰਗੇ ਹੱਥ ਲੁਆਏ। ਫੇਰ ਤਲਾਕ ਹੋ ਗਿਆ। ਉਸ ਤੋਂ ਦੋਨਾਂ ਨਿਆਣਿਆਂ ਦਾ ਖਰਚਾ ਵੀ ਲੈਨੀ ਆਂ ਤੇ ਆਪਣੀ ਮਰਜੀ ਨਾਲ ਰਹਿੰਨੀ ਆਂ", ਨਵੀਂ ਸ਼ਾਮਲ ਹੋਈ ਮਨਜੀਤ ਨੇ ਆਪਣੀ ਸਾਰੀ ਕਹਾਣੀ ਸੁਣਾ ਦਿੱਤੀ। ਉਹ ਵੀ ਏਥੇ ਜੁਆਕਾਂ ਨੂੰ ਖਿਡਾਉਣ ਆਈ ਸੀ।

ਕੁੱਝ ਦੇਰ ਲਈ ਚੁੱਪ ਪਸਰ ਗਈ।

ਸਾਹਮਣੇ ਇਕ ਕੁੜੀ ਟਰੈਕ ਸੂਟ ਪਹਿਨੀਂ, ਸਾਈਡ ਵਾਕ 'ਤੇ ਦੌੜਦੀ ਜਾ ਰਹੀ ਸੀ। ਇਹ ਸਾਈਡ ਵਾਕ ਵੁੱਡਲੈਂਡ ਫੌਰੈਸਟ ਦੇ ਦੁਆਲੇ ਘੁੰਮਦਾ ਸੀ। ਕੁੱਝ ਕਾਲ਼ੇ ਗੋਰੇ ਮੁੰਡੇ, ਜਿਹਨਾਂ 'ਚੋਂ ਕਈਆਂ ਨੇ ਆਪਣੇ ਵਾਲ਼ਾਂ ਦੇ ਸਟਾਈਲ ਵੀ ਅਜੀਬ ਬਣਾਏ ਹੋਏ ਸਨ, ਸਾਈਕਲ ਭਜਾਈ ਫਿਰ ਰਹੇ ਸਨ। ਬਾਸਕਟ ਬਾਲ ਫੀਲਡ ਵਿਚ ਵੀ ਕਾਫੀ ਮੁੰਡੇ ਖੇਡ ਰਹੇ ਸਨ। ਸਕੂਲ ਦੇ ਮੁੱਖ ਦੁਆਰ ਸਾਹਮਣੇ ਛੋਟੇ ਲੜਕੇ, ਸੜਕ 'ਤੇ ਹਾਕੀ ਨੈੱਟ ਰੱਖ ਕੇ ਖੇਡ ਰਹੇ ਸਨ ਤੇ ਹਰ ਪਾਸੇ ਖੂਬ ਰੌਲ਼ਾ ਪੈ ਰਿਹਾ ਸੀ। ਬਲਜੀਤ ਭੱਜੀ ਜਾਂਦੀ ਕੁੜੀ ਵੱਲ ਵੇਖ ਕੇ ਬੋਲੀ, "ਆਹ ਤਾਂ ਮੇਰੀ ਪੋਤੀ ਏਮੀ ਲੱਗਦੀ ਆ। ਉਹ ਵੀ ਏਸ ਵੇਲ਼ੇ ਹੀ ਭੱਜਣ ਆਉਂਦੀ ਆ"।ਜਿਸ ਬਾਰੇ ਉਸ ਨੂੰ ਡਰ ਬਣਿਆ ਰਹਿੰਦਾ ਸੀ, ਕਿ ਭੱਜਣ ਬਹਾਨੇ ਕਿਸੇ ਨੂੰ ਮਿਲਣ ਨਾ ਜਾਂਦੀ ਹੋਵੇ।

ਉਸ ਨੇ ਵੇਖਿਆ ਕੁੱਝ ਮੁੰਡੇ ਕੁੜੀਆਂ ਜੰਗਲ ਵਿਚ ਵੜ ਗਏ ਸਨ। ਅਕਸਰ ਹੀ ਵੱਡੇ ਜੁਆਕ ਇਸ ਦੇ ਅੰਦਰ ਖੇਡਣ ਚਲੇ ਜਾਂਦੇ ਸਨ। ਬਲਜੀਤ ਨੂੰ ਪੁੱਠੇ ਜਿਹੇ ਖਿਆਲ ਆਉਂਦੇ ਰਹੇ। ਉਹ ਸੋਚਦੀ ਰਹੀ, 'ਕਿੰਨੀ ਖੁੱਲ੍ਹ ਹੈ ਏਹਨਾਂ ਮੁਲਕਾਂ ਵਿਚ...ਸਾਡੇ ਸਮਿਆਂ ਵਿਚ ਤਾਂ ਕੁੜੀਆਂ ਨੂੰ ਘਰੋਂ ਨਿੱਕਲਣ ਦੀ ਆਗਿਆ ਨਹੀਂ ਸੀ। ਕਿਸੇ ਹੋਰ ਮੁੰਡੇ ਵੱਲ ਦੇਖਣਾ ਵੀ ਪਾਪ ਸੀ, ਪਰ ਇਹ ਤਾਂ ਖੁੱਲ੍ਹੇਆਮ ਤੁਰੀਆਂ ਫਿਰਦੀਆਂ ਨੇ। ਵਿਆਹ ਤੋਂ ਪਹਿਲਾਂ ਪਤਾ ਨਹੀਂ ਕਿੰਨੇ ਕੁ ਸੰਬੰਧ ਜੋੜਦੀਆਂ ਅਤੇ ਤੋੜਦੀਆਂ ਨੇ। ਤਾਂ ਹੀ ਇਨ੍ਹਾਂ ਮੁਲਕਾਂ ਵਿਚ, ਵਿਆਹ ਲਈ ਕੋਈ ਰੁਚੀ ਅਤੇ ਚਾਅ ਨਹੀਂ ਬਚਦਾ', ਉਹ ਪ੍ਰੇਸ਼ਾਨ ਹੋ ਰਹੀ ਸੀ।

ਹਮੀਦਾ ਬੋਲੀ "ਏਥੋਂ ਦੇ ਜੰਮੇ ਪਲ਼ੇ ਤਾਂ ਕੱਪੜਿਆਂ ਵਾਂਗ ਫਰੈਂਡ ਬਦਲਦੇ ਨੇ। ਆਪਾਂ ਸਟੋਰਾਂ ਤੋਂ ਸਮਾਨ ਬਦਲਣ ਲੱਗੇ ਵੀ ਸੌ ਵਾਰ ਸੋਚਦੇ ਹਾਂ, ਪਰ ਇਹ ਵਿਆਹ ਬਦਲਣ ਲੱਗੇ ਵੀ ਜਰਾ ਨੀ ਸੋਚਦੇ।"

ਬਲਜੀਤ ਨੂੰ ਆਪਣੇ ਪੁੱਤਰ ਗੁਰਨੂਰ ਦੀ ਕਹੀ ਗੱਲ ਯਾਦ ਆਈ, "ਮੈਨੂੰ ਕੋਈ ਕੰਮ 'ਤੇ ਕਹਿੰਦੈ, ਘਰ ਉਹ ਹੀ ਆ ਕਿ ਬਦਲ ਲਿਐ? ਮੈਂ ਕਿਹਾ ਉਹ ਹੀ ਆ। ਤੇ ਫੇਰ ਕਹਿੰਦੈ ਅਜੇ ਘਰ



ਵਾਲੀ ਵੀ ਉਹ ਹੀ ਆ ਕਿ ਬਦਲ ਲਈ?"

ਜ਼ਮਾਨਾ ਕਿੰਨਾ ਬਦਲ ਗਿਆ ਏ, ਉਹ ਸੋਚਣ ਲੱਗੀ। ਅਜਿਹੀਆਂ ਗੱਲਾਂ ਹੁਣ ਆਮ ਹੀ ਹੋ ਗਈਆਂ ਨੇ। ਜਦੋਂ ਬਲਜੀਤ ਏਹੋ ਜਿਹੇ ਕਿੱਸੇ ਸੁਣਦੀ ਤਾਂ ਉਸ ਦਾ ਦਿਲ ਲੱਗਣੋਂ ਹਟ ਜਾਂਦਾ। ਉਨ੍ਹਾਂ ਦੇ ਆਪਣੇ ਘਰ ਵਿਚ ਵੀ ਪਰਿਵਾਰ ਵਾਲਾ ਮਾਹੌਲ ਨਹੀਂ ਸੀ। ਹਰ ਜੀਅ ਦਾ ਆਪੋ ਆਪਣਾ ਹੀ ਰਾਹ ਸੀ। ਹਰ ਕੋਈ ਆਪਣੀ ਮਰਜ਼ੀ ਦਾ ਖਾਂਦਾ ਪੀਂਦਾ ਤੇ ਮਰਜ਼ੀ ਦਾ ਜੀਂਦਾ ਸੀ। ਸਭ ਆਪੋ ਆਪਣੇ ਘੋੜੇ ਭਜਾਈਂ ਫਿਰਦੇ ਸਨ। ਨਿਆਣੇ ਕਹਿੰਦੇ ਸੀ ਅਸੀਂ ਹੁਣ ਬਾਲਗ ਹੋ ਗਏ ਹਾਂ, ਸਾਨੂੰ ਕੁੱਝ ਨਾ ਕਹੋ। ਸਾਰੇ ਆਪੋ ਆਪਣੀਆਂ ਮਰਜ਼ੀਆਂ ਕਰਦੇ ਸਨ ਤੇ ਉਹ ਬਹੁਤ ਇਕੱਲੀ ਮਹਿਸੂਸ ਕਰਦੀ ਸੀ।

ਉਸਦਾ ਪੋਤਾ ਕਰਨ ਨੌਕਰੀ ਮਿਲਣ ਸਾਰ ਹੀ ਘਰ ਛੱਡ ਕੇ ਕਿਸੇ ਹੋਰ ਸ਼ਹਿਰ ਵਿਚ, ਬਿਨਾਂ ਵਿਆਹ ਤੋਂ ਹੀ ਆਪਣੀ ਗਰਲ ਫਰੈਂਡ ਨਾਲ ਰਹਿਣ ਲੱਗ ਪਿਆ ਸੀ।ਅਖੇ ਅਸੀਂ 'ਦੋ ਚਾਰ ਸਾਲ ਇਕ ਦੂਜੇ ਨੂੰ ਦੇਖਾਂ ਪਰਖਾਂ ਗੇ ਤੇ ਸਮਝਾਂ ਗੇ, ਫੇਰ ਜੇ ਠੀਕ ਲੱਗਿਆ ਤਾਂ ਵਿਆਹ ਵੀ ਕਰਵਾ ਲਵਾਂਗੇ।''ਪਹਿਲਾਂ ਕਦੇ ਹੁੰਦੀਆਂ ਸੀ ਏਹੋ ਜਿਹੀਆ ਗੱਲਾਂ?' ਬਲਜੀਤ ਨੂੰ ਇਹ ਹੀ ਸੋਚ ਸੋਚ ਕੇ, ਰਾਤਾਂ ਨੂੰ ਨੀਂਦ ਨਹੀਂ ਸੀ ਪੈਂਦੀ।

ਉਸ ਦਿਨ ਵੀ ਕੀਰਤੀ ਲੇਟ ਘਰ ਆਈ ਸੀ। ਉਸ ਤੋਂ ਛੋਟੀ ਏਮੀ ਮੁੜ ਆਈ ਸੀ, ਪਰ ਉਸਦੇ ਨਾਲ ਸਹੇਲੀਆਂ ਸਨ। ਇਹ ਪਹਿਲਾਂ ਵੀ ਆ ਜਾਂਦੀਆਂ ਸਨ, ਡਲੀਸੀਆ, ਗਰੇਸੀ ਤੇ ਟੈਮੀ। ਫੇਰ ਤਿੰਨੋਂ ਬਾਹਰ ਨੂੰ ਚਲੀਆਂ ਗਈਆਂ, ਅਖੇ ਅਸੀਂ ਮੂਵੀ ਵੇਖਣ ਜਾਣੈ। ਨੂੰਹ ਰਾਣੀ ਅਜੇ ਬਿਊਟੀ ਪਾਰਲਰ ਗਈ ਹੋਈ ਸੀ ਤੇ ਉਸ ਤੋਂ ਬਾਅਦ ਉਸ ਨੇ ਗ੍ਰੌਸਰੀ ਲੈ ਕੇ ਘਰ ਮੁੜਨਾ ਸੀ। ਰਾਤ ਨੂੰ ਖਾਣ ਵਾਲੀਆਂ ਰੋਟੀਆਂ ਉਸ ਨੇ ਕੰਮ ਤੋਂ ਆਉਣ ਸਾਰ ਹੀ ਥੱਪ ਦਿੱਤੀਆਂ ਸਨ ਅਖੇ

"ਮੰਮਾ ਰੋਟੀ ਬਣਾ ਦਿੱਤੀ ਆ, ਜਦ ਮਰਜੀ ਖਾਅ ਲਿਉ।"

ਘਰੇ ਨਾਲੇ ਉਨ੍ਹਾਂ ਦੋ ਜੀਆਂ ਤੋਂ ਬਿਨਾਂ, ਰੋਟੀ ਖਾਂਦਾ ਵੀ ਕੌਣ ਸੀ? ਨਿਆਣੇ ਤਾਂ ਰੋਟੀ ਵੱਲ ਮੂੰਹ ਨਹੀਂ ਸੀ ਕਰਦੇ। ਗੁਰਨੂਰ ਨੇ ਕੰਮ ਅਜੇ ਲੇਟ ਛੱਡਣਾ ਸੀ।

ਬਲਜੀਤ ਨੇ ਫਰਿੱਜ ਖੋਹਲ ਕੇ ਦੇਖੀ, ਪਤਾ ਨਹੀ ਕੀ ਸੁਆਹ ਖੇਹ ਨਾਲ ਭਰੀ ਪਈ ਸੀ। ਉਸ ਜੋਗੀ ਕੱਲ ਵਾਲੀ ਸਬਜ਼ੀ ਬਚੀ ਪਈ ਸੀ। ਅਜਾਇਬ ਸਿੰਘ ਅਜੇ ਬਾਹਰੋਂ ਨਹੀਂ ਸੀ ਮੁੜਿਆ। ਜਿਸ ਨੇ ਆਉਣ ਸਾਰ ਦੋ ਪੈੱਗ ਲਾ ਕੇ ਜੋ ਹੱਥ 'ਚ ਆਇਆ ਖਾ ਲੈਣਾ ਸੀ। ਉਹ ਤਾਂ ਨਾਨ ਵਗ਼ੈਰਾ ਨਾਲ ਵੀ ਸਾਰ ਲੈਂਦਾ, ਪਰ ਬਲਜੀਤ ਦਾ ਰੋਟੀ ਬਿਨਾਂ ਨਹੀਂ ਸੀ ਸਰਦਾ। ਬਲਜੀਤ ਮਾਈਕਰੋਵੇਵ ਵਿਚ ਸਬਜ਼ੀ ਗਰਮ ਕਰਦੀ ਸੋਚ ਰਹੀ ਸੀ, "ਕਿਵੇਂ ਸਾਰਾ ਟੱਬਰ ਬੇਵਾਹਰਾ ਹੋਇਆ ਫਿਰਦੈ।"

ਦੂਸਰਾ ਦਿਨ ਚੜ੍ਹਿਆ ਤਾਂ ਉਹ ਪਾਠ ਕਰਕੇ, ਚਾਹ ਪੀ ਕੇ ਆਪਣੀ ਖੂੰਡੀ ਚੁੱਕ, ਸੈਰ ਕਰਨ ਨਿੱਕਲ ਪਈ। ਮੌਰਟਿਨ ਪਬਲਿਕ ਸਕੂਲ ਦੇ ਗਰਾਊਂਡ ਚੋਂ ਲੰਘ ਕੇ ਉਹ ਤੁਰਦੀ ਤੁਰਦੀ ਮੋਫਿਟ ਤਕ ਜਾ ਪਹੁੰਚੀ। ਕਈ ਔਰਤਾਂ ਸਟਰੌਲਰਾਂ ਲਈ ਸਾਈਡ ਵਾਕ 'ਤੇ ਘੁੰਮ ਰਹੀਆਂ ਸਨ ਤੇ ਕਈ ਨਿਆਣੇ ਛੱਡਣ, ਸਕੂਲ ਜਾ ਰਹੀਆਂ ਸਨ। ਰਸਤੇ ਵਿਚਾਲੇ ਖੜ੍ਹ ਕੇ ਗੱਲਾਂ ਕਰਨ ਵਾਲੀਆਂ ਔਰਤਾਂ, ਉਸ ਨੂੰ ਚੰਗੀਆਂ ਨਹੀਂ ਸੀ ਲੱਗਦੀਆਂ। ਜੋ ਸਭ ਦਾ ਰਸਤਾ ਰੋਕ ਕੇ ਖੜ੍ਹ ਜਾਂਦੀਆ। ਸਾਈਡ ਵਾਕ ਬਲੌਕ ਹੋਈ ਹੋਣ ਕਾਰਨ, ਉਸ ਨੂੰ ਵੀ ਕਈ ਥਾਂ ਘਾਹ ਤੋਂ ਲੰਘਣਾ ਪਿਆ ਸੀ। ਦੂਸਰੀਆਂ ਕੌਮਾਂ ਵਾਲੇ ਕੀ ਸੋਚਦੇ ਹੋਣਗੇ? ਉਹ ਮਨ ਹੀ ਮਨ ਸੋਚਦੀ ਜਾ ਰਹੀ ਸੀ।

ਸੜਕ 'ਤੇ ਇਕ ਥਾਂ ਕਨਸਟਰੱਕਸ਼ਨ ਚੱਲ ਰਹੀ ਸੀ ਤੇ ਕਿਤੇ ਕਿਸੇ ਘਰ ਦੀ ਛੱਤ ਬਦਲੀ ਜਾ ਰਹੀ ਸੀ। ਕੋਈ ਨਵਾਂ ਡਰਾਈਵੇਅ ਬਣਾ ਰਿਹਾ ਸੀ। ਲੋਕ ਸਵੇਰੇ ਸਵੇਰੇ ਫੁੱਲਾਂ ਬੂਟਿਆਂ ਤੇ ਘਾਹ ਨੂੰ ਪਾਣੀ ਲਾ ਰਹੇ ਸਨ। ਉਹ ਸੋਚਣ ਲੱਗੀ, "ਕੀ ਬੱਸ ਆਹ ਹੀ ਮਨੁੱਖ ਦੀ ਪੂੰਜੀ ਆ...ਹੋਰ ਸਭ ਚੀਜ਼ਾਂ ਵੱਲ ਧਿਆਨ ਤਾਂ ਦਿੰਦੈ ਪਰ... ਨਿਆਣਿਆਂ ਵੱਲ ਕੋਈ ਧਿਆਨ ਨੀ ਦਿੰਦਾ...ਕੀ ਨਿਆਣੇ ਪੂੰਜੀ ਨੀ ਹੁੰਦੇ?"

ਕੀਰਤੀ ਦੀ ਵਧ ਰਹੀ ਉਮਰ ਬਲਜੀਤ ਨੂੰ ਪ੍ਰੇਸ਼ਾਨ ਕਰ ਰਹੀ ਸੀ। ਉਹ ਦਾਦੀ ਸੀ, ਘਰ ਵਿਚ ਵੱਡੀ ਸੀ, ਲੋਕ ਕੀ ਕਹਿਣਗੇ? ਕਿ ਦਾਦੀ ਨੇ ਵੀ ਕੋਈ ਮੱਤ ਨਾ ਦਿੱਤੀ। ਉਹ ਪ੍ਰੇਸ਼ਾਨ ਹੋ

ਰਹੀ ਸੀ। ਉਹ ਕਹਿੰਦੀ ਸੀ, "ਮੈਂ ਵਿਆਹ ਈ ਨੀ ਕਰਵਾਉਣਾ" ਏਕਨ ਭਲਾਂ ਕਿਵੇਂ ਉਹ ਸਾਰੀ ਉਮਰ ਕੱਟੇਗੀ? ਸਾਡੇ ਵਕਤ ਤਾਂ ਪੰਦਰਾਂ ਸਾਲ ਦੀ ਕੁੜੀ ਵਿਆਹ ਦਿੰਦੇ ਸਨ। ਲੋਕ ਕਹਿੰਦੇ ਸੀ ਕੋਠੇ ਜਿੱਡੀ ਹੋ ਗੀ, ਹੁਣ ਕਰੋ ਇਸਦੇ ਹੱਥ ਪੀਲੇ। ਪਰ ਏਥੇ ਤਾਂ ਕਿਸੇ ਨੂੰ ਫਿਕਰ ਈ ਕੋਈ ਨੀ। ਉਸ ਨੂੰ ਆਪਣੇ ਵਿਆਹ ਦਾ ਚੇਤਾ ਆਇਆ, ਜਿਸ ਨੂੰ ਗੁੱਡੀਆਂ ਪਟੋਲੇ ਖੇਡਣ ਦੀ ਉਮਰ ਵਿਚ ਹੀ ਵਿਆਹ ਦਿੱਤਾ ਸੀ। ਸੋਚਾਂ ਸੋਚਦੀ ਉਹ ਕਾਫੀ ਦੂਰ ਨਿੱਕਲ ਆਈ ਸੀ।

ਡੂਗਨ ਸਟਰੀਟ 'ਤੇ ਬੈੱਲ ਕੈਨੇਡਾ ਦੀ ਵੈਨ, ਇਕ ਬਹੁਤ ਵੱਡੇ ਬੌਕਸ ਕੋਲ ਖੜ੍ਹੀ ਸੀ। ਮਕੈਨਿਕ ਹਜ਼ਾਰਾਂ ਲੱਖਾਂ ਤਾਰਾਂ ਵਿਚੋਂ ਕੋਈ ਤਾਰ ਲੱਭ ਲੱਭ ਕੇ ਠੀਕ ਕਰ ਰਿਹਾ ਸੀ। ਹਰ ਤਾਰ ਦਾ ਆਪਣਾ ਕੁਨੈਕਸ਼ਨ ਸੀ ਤੇ ਜੋ ਅੱਗੋਂ ਸਟਰੀਟ ਦੇ ਸੈਂਕੜੇ ਘਰਾਂ ਵਿਚ ਸੁਨੇਹੇ ਲੈ ਕੇ ਜਾਂਦੀਆ ਸਨ। ਛੋਟੀ ਵੱਡੀ ਹਰ ਤਾਰ ਦੀ ਮਹੱਤਤਾ ਸੀ। ਪਰ ਇਹ ਸਾਰੀਆਂ ਇਕੋ ਬੌਕਸ ਵਿਚ ਬੰਦ ਸਨ। ਬਲਜੀਤ ਨੂੰ ਆਪਣਾ ਘਰ ਇਨ੍ਹਾਂ ਤਾਰਾਂ ਵਾਲੇ ਬੌਕਸ ਵਰਗਾ ਜਾਪਿਆ। ਜਿੱਥੇ ਹਰ ਬੰਦੇ ਦੇ ਆਪੋ ਆਪਣੇ ਖਿਆਲ ਅਤੇ ਸਪੇਸ ਸੀ।

ਜ਼ਮਾਨਾ ਕਿੰਨਾ ਬਦਲ ਗਿਆ ਏ। ਕਦੇ ਸਿਰਫ ਲੈਂਡ ਲਾਈਨ ਹੋਇਆ ਕਰਦੀ ਸੀ, ਜੇ ਕਿਸੇ ਦਾ ਫੋਨ ਆਉਂਦਾ ਵੀ, ਤਾਂ ਝੱਟ ਪਤਾ ਲੱਗ ਜਾਂਦਾ। ਪਰ ਹੁਣ ਸੈੱਲ ਫੋਨ ਤੇ ਟੈਕਸਟ ਮੈਸਿਜਾਂ ਦੇ ਰਿਵਾਜ ਨੇ ਦੁਨੀਆਂ ਬਹੁਤ ਰਹੱਸਮਈ ਜਿਹੀ ਬਣਾ ਦਿੱਤੀ ਆ। ਕਿਸੇ ਨੂੰ ਕਿਸੇ ਦਾ ਰਤਾ ਭੇਦ ਨੀ ਲੱਗਦਾ। ਉਂਗਲਾਂ ਦੀ ਟੁੱਕ ਟੁੱਕ ਹੀ ਸੁਣਦੀ ਆ। ਜਾਂ ਕਮਰਿਆਂ ਅੰਦਰ ਵੜਕੇ ਦਰਵਾਜ਼ੇ ਬੰਦ ਕਰਨ ਦੇ ਖੜਾਕ ਸੁਣਦੇ। ਆਪਸੀ ਗੱਲਾਂ ਬਾਤਾਂ ਤੇ ਰਿਸ਼ਤਿਆਂ ਦਾ ਭੋਗ ਹੀ ਪੈ ਗਿਆ। 'ਮੁੰਡੇ ਕੁੜੀਆਂ ਵਿਆਹ-ਬਾਹਰੇ ਸੰਬੰਧਾਂ ਨੂੰ ਕਿਉਂ ਤਰਜੀਹ ਦੇ ਰਹੇ ਨੇ'? ਉਹ ਬੇਚੈਨ ਹੋ ਰਹੀ ਸੀ।

ਬਲਾਕ ਦਾ ਪੂਰਾ ਗੇੜਾ ਕੱਢ ਕੇ ਉਹ ਸ਼ੈਰਡੀਅਨ ਵੁੱਡਲੈਂਡ ਪਾਰਕ ਆ ਗਈ। ਚੈਰੀ ਬਲੌਸਮ ਦਾ ਸਮਾਂ ਸੀ ਤੇ ਚੈਰੀ ਦੇ ਦਰਖਤਾਂ 'ਤੇ ਖਿੜੇ ਫੁੱਲ ਬਹੁਤ ਖੂਬਸੂਰਤ ਲੱਗ ਰਹੇ ਸਨ। ਇਕ ਪਾਸੇ ਕੁਦਰਤੀ ਘਾਹ ਫੂਸ ਖੜ੍ਹਾ ਸੀ ਤੇ ਦੂਸਰੇ ਪਾਸੇ ਲੈਂਡਸਕੇਪਿੰਗ ਕਰ ਕੇ ਲਾਇਆ ਮਖਮਲੀ ਘਾਹ ਅਤੇ ਫੁੱਲ ਬੂਟੇ ਲਹਿਲਹਾ ਰਹੇ ਸਨ। ਉਸ ਨੂੰ ਆਪਣਾ ਆਪਾ ਵੀ ਕੁਦਰਤੀ ਘਾਹ ਫੂਸ ਵਰਗਾ ਜਾਪਿਆ ਤੇ ਬੱਚੇ ਕਿਸੇ ਸਜਾਵਟੀ ਜਿਹੇ ਘਾਹ ਵਰਗੇ।

ਇਕ ਖਰਗੋਸ਼ ਦਾ ਬੱਚਾ ਜੰਗਲ ਚੋਂ ਨਿੱਕਲਿਆ, ਕੰਨ ਖੜ੍ਹੇ ਕਰ ਕੇ ਆਲਾ ਦੁਆਲਾ ਵੇਖਿਆ ਤੇ ਫੇਰ ਜੰਗਲ ਵਿਚ ਵੜ ਗਿਆ। ਇਸ ਜੰਗਲ ਵਿਚ ਹਿਰਨ ਵੀ ਸਨ, ਜੋ ਕਦੀ ਕਦਾਈਂ ਸੜਕ 'ਤੇ ਵੀ ਆ ਜਾਂਦੇ। ਉਸ ਨੂੰ ਪੰਜਾਬ ਦੀ ਉਹ ਤਸਵੀਰ ਯਾਦ ਆਈ ਜਦੋਂ ਪੰਜਾਬ ਵਿਚ ਹਿਰਨ, ਰੋਜ਼, ਬਾਰਾਂ ਸਿੰਗੇ ਆਮ ਹੀ ਘੁੰਮਿਆ ਕਰਦੇ ਸਨ। ਫੇਰ ਉਸ ਨੂੰ ਕੈਂਠੇ, ਚਾਦਰਿਆਂ ਵਾਲੇ ਤੇ ਘੋੜੀਆਂ ਵਾਲੇ ਅਲਬੇਲੇ ਗੱਭਰੂ ਯਾਦ ਆਏ। ਮਨ ਵਿਚਲੀਆਂ ਕੁੱਝ ਕਿਰਮਚੀ ਲਕੀਰਾਂ ਗੂੜ੍ਹੀਆਂ ਹੋਈਆਂ ਤੇ ਮਿਟ ਗਈਆਂ। ਦਿਲਾਂ ਵਿਚ ਪਏ ਭੇਤ ਵਾਲੇ ਖਜ਼ਾਨਿਆਂ ਦਾ ਬੂਹਾ ਖੁੱਲ੍ਹਿਆ ਤੇ ਬੰਦ ਹੋ ਗਿਆ। ਉਹ ਆਪਣੇ ਆਪ ਹੀ ਮੁਸਕਰਾਈ ਤੇ ਫੇਰ ਉਦਾਸ ਹੋ ਗਈ।

ਸਾਹਮਣੇ ਉਸ ਨੂੰ ਛੱਬੀ ਨੰਬਰ ਵਾਲੀ ਜ਼ੁਬੈਦਾ ਤੁਰੀ ਆਉਂਦੀ ਦਿਸੀ। ਉਸ ਦੇ ਹੱਥ ਫਰੈੱਸ਼ ਪਿੱਕ ਗਰੋਸਰੀ ਸਟੋਰ ਦੇ ਦੋ ਬੈਗ ਵੀ ਚੁੱਕੇ ਹੋਏ ਸਨ। ਉਹ ਦੁਆ ਸਲਾਮ ਕਰਦੀ ਹੋਈ ਬੋਲੀ, "ਘਰੇ ਦੁੱਧ ਮੁੱਕਿਆ ਹੋਇਆ ਸੀ, ਉਹ ਲੈ ਕੇ ਆਈ ਹਾਂ, ਕੁੱਝ ਸਾਲਣ ਦਾ ਸਮਾਨ ਏਂ, ਏਹਨਾਂ ਦੇ ਅੱਬਾ ਨੂੰ ਬਾਹਰਲੇ ਖਾਣੇ ਚੰਗੇ ਨੀ ਲੱਗਦੇ।"

ਫੇਰ ਉਹ ਹੋਰ ਗੱਲਾਂ ਮਾਰਨ ਲੱਗ ਪਈਆਂ, ਤੇ ਉਹ ਵੀ ਆਪਣੇ ਰੋਣੇ ਧੋਣੇ ਲੈ ਕੇ ਬਹਿ ਗਈ।

"ਥੋਡੇ ਸਰਦਾਰਾਂ ਦੇ ਤਾਂ ਠੀਕ ਆ, ਤੁਸੀਂ ਤਾਂ ਆਪਣੇ ਲਹੂ ਵਿਚ ਵਿਆਹ ਨਹੀਂ ਕਰਦੇ, ਪਰ ਸਾਡੇ ਤਾਂ ਸਕੇ ਸੋਧਰੇ ਹੀ ਜਾਨ ਦੇ ਦੁਸ਼ਮਣ ਬਣ ਜਾਂਦੇ ਨੇ।"

"ਕੀ ਹੋਇਆ ਜ਼ੁਬੈਦਾ ਐਡੀ ਕੀ ਗੱਲ ਹੋ ਗੀ?"

"ਮੈਂ ਪਕਿਸਤਾਨ ਆਪਣੀ ਭੈਣ ਦੇ ਮੁੰਡੇ ਨਾਲ ਧੀ ਦਾ ਰਿਸ਼ਤਾ ਕੀਤਾ ਸੀ, ਕਿ ਚਲੋ ਖਾਲਾ ਦੇ ਘਰ ਸੁਖੀ ਵੱਸੇਗੀ। ਸ਼ਾਦੀ ਤੋਂ ਬਾਅਦ ਛੇ ਮਹੀਨੇ ਰਹਿ ਵੀ ਆਈ ਸੀ। ਹੁਣ ਪ੍ਰਿਗਨੈਂਟ ਆ।



ਇਸੇ ਆਧਾਰ 'ਤੇ ਉਸਦੇ ਖਾਵੰਦ ਨੂੰ ਵੀਜ਼ਾ ਵੀ ਮਿਲ ਗਿਆ ਤੇ ਹੁਣ ਮੋਇਆ ਆਂਹਦਾ ਏ ਕਿ ਮੈਂ ਨੀ ਕਨੇਡੇ ਜਾਣਾ... ਸਾਨੀਆ ਪਾਕਿਸਤਾਨ ਆ ਕੇ ਰਹੇ। ਤੇ ਆਣ ਕੇ ਮੇਰੇ ਵਾਲਦਾਇਨ ਦੀ ਖਾਤਰਦਾਰੀ ਵੀ ਕਰੇ। ਸਾਨੀਆਂ ਪਾਕਿਸਤਾਨ ਜਾ ਕੇ ਰਹਿਣਾ ਨੀ ਮੰਨਦੀ ਤੇ ਘਰੇ ਕਲੇਸ਼ ਪਿਆ ਹੋਇਆ ਏ। ਅੱਲਾ ਪਾਕਿ ਦੀ ਕਸਮ ਮੈਂ ਤਾਂ ਬਹੁਤ ਦੁਖੀ ਆਂ", ਜ਼ੁਬੈਦਾ ਰੋ ਪਈ।

ਬਲਜੀਤ ਸੋਚਣ ਲੱਗੀ ਕਿ ਵਿਆਹ ਵੀ ਮੋਤੀ ਚੂਰ ਦਾ ਲੱਡੂ ਈ ਆ, ਜਿਸਨੇ ਖਾਧਾ ਉਹ ਵੀ ਪਛਤਾਉਂਦੈ ਜਿਸਨੇ ਨਹੀਂ ਖਾਧਾ ਉਹ ਵੀ। ਪਰ ਉਸ ਦੇ ਨੂੰਹ ਪੁੱਤ ਨੂੰ ਤਾਂ ਨਿਆਣਿਆਂ ਦੇ ਵਿਆਹ ਦਾ ਫਿਕਰ ਈ ਕੋਈ ਨਹੀਂ ਸੀ। ਉਹ ਤਾਂ ਰਿਸ਼ਤੇਦਾਰੀਆਂ ਨਾਲ ਵੀ ਨਹੀਂ ਸੀ ਵਰਤਦੇ...ਪਰ ਉਹ, ਲੋਕਾਂ ਦੇ ਸਵਾਲਾਂ ਦੇ ਕੀ ਜਵਾਬ ਦਿੰਦੀ?

"ਲੋਕ ਪੁੱਛਦੇ ਮੁੰਡਾ ਬਿਨਾਂ ਵਿਆਹ ਹੀ ਗੋਰੀ ਨਾਲ ਕਿਉਂ ਰਹਿੰਦੈ?"

"ਕੁੜੀ ਬਾਹਰ ਮੁੰਡਿਆਂ ਨਾਲ ਕਿਉਂ ਤੁਰੀ ਫਿਰਦੀ ਆ ਤੇ ਰਾਤਾਂ ਨੂੰ ਵੀ ਘਰ ਕਿਉਂ ਨੀ ਆਉਂਦੀ?"

ਉਹ ਸੋਚਣ ਲੱਗੀ ਅੱਜ ਘਰ ਜਾ ਕੇ ਇਹ ਗੱਲ ਤੋਰੇਗੀ ਤੇ ਜ਼ਰੂਰ ਨਿਬੇੜਾ ਕਰ ਕੇ ਹਟੂ। ਸੋਚਾਂ ਸੋਚਦੀ ਉਹ ਬੈਂਚ ਤੋਂ ਉੱਠ ਕੇ ਅੱਗੇ ਤੁਰ ਪਈ।

ਪਲੈਕਸਟੋਨ ਵਾਲੇ ਸਟੌਪ ਸਾਈਨ ਤੋਂ ਬਲਜੀਤ ਖੱਬੇ ਪਾਸੇ ਵੱਲ ਮੁੜ ਪਈ। ਬਰਨਾਲੇ ਵਾਲੀ ਬੇਬੇ ਦੇ ਘਰ ਕੋਲ ਉਸ ਨੂੰ ਗੁਜਰਾਤਣ ਰੀਟਾ ਮਿਲ ਪਈ। ਜੋ ਢਾਕਾਂ 'ਤੇ ਹੱਥ ਧਰ, ਸਟਰੀਟ ਨੂੰ ਨਿਹਾਰ ਰਹੀ ਸੀ। ਉਹ ਉਸ ਗਲਾਂਧੜੋ ਤੋਂ ਪਾਸਾ ਵੱਟ ਕੇ ਲੰਘਣ ਲਈ, ਪਹਿਲਾਂ ਹੀ ਕੈਟਵਾਕ 'ਤੇ ਮੁੜ ਪਈ ਤੇ ਡੈਨਲੋਅ ਸਟਰੀਟ 'ਤੇ ਜਾ ਨਿੱਕਲੀ। ਅੱਗੇ ਰੀਟਾ ਦਾ ਹਸਬੈਂਡ ਪੰਕਜ ਸਟੂਡੈਂਟ ਵੀਜ਼ੇ 'ਤੇ ਆਏ ਮੁੰਡੇ ਕੁੜੀਆਂ ਨੂੰ ਘਰ ਦਿਖਾ ਰਿਹਾ ਸੀ। ਇਸ ਗੁਜਰਾਤੀ ਜੋੜੇ ਕੋਲ ਚਾਰ ਕਿਰਾਏ ਦੇ ਘਰ ਸਨ, ਤੇ ਸਾਰੇ ਘਰਾਂ ਵਿਚ ਅੱਠ ਅੱਠ ਕਮਰੇ ਸਨ ਜੋ ਇੰਟਰਨੈਸ਼ਨਲ ਸਟੂਡੈਂਟਾਂ ਨੂੰ ਕਿਰਾਏ 'ਤੇ ਦਿੱਤੇ ਹੋਏ ਸਨ। ਚੋਖਾ ਕਿਰਾਇਆ ਆਉਣ ਕਰਕੇ ਉਨ੍ਹਾਂ ਦੋਹਾਂ ਜੀਆਂ ਨੂੰ ਜੌਬਾਂ ਕਰਨ ਦੀ ਲੋੜ ਹੀ ਨਹੀਂ ਸੀ। ਦੋਨੋਂ ਸਾਰਾ ਦਿਨ ਕੌਲੇ ਕੱਛਦੇ ਫਿਰਦੇ ਰਹਿੰਦੇ ਜਾਂ ਸੜਕਾਂ 'ਤੇ ਖੜ੍ਹੇ ਮੁਤਰ ਮੁਤਰ ਝਾਕਦੇ ਰਹਿੰਦੇ। ਉਨ੍ਹਾਂ ਲਈ ਤਾਂ ਪੈਸਾ ਹੀ ਸਭ ਕੁੱਝ ਸੀ।

ਘੁੰਮਦੀ ਘੁਮਾਉਂਦੀ ਬਲਜੀਤ ਆਪਣੇ ਘਰ ਆ ਵੜੀ। ਆਪਣੀ ਪਰਸਨਲ ਚਾਬੀ ਨਾਲ ਲੌਕ ਖੋਲ੍ਹਿਆ। ਕੀਰਤੀ ਜਿੰਮ ਤੋਂ ਆ ਕੇ ਫਰੂਟ ਸਮੂਦੀ ਬਣਾ ਰਹੀ ਸੀ। ਉਸ ਨੇ ਦਾਦੀ ਨੂੰ ਵੀ ਪੁੱਛਿਆ। ਬਲਜੀਤ ਨੇ ਬਿਨਾਂ ਪ੍ਰੋਟੀਨ ਪਾਏ ਵਾਲੀ ਸਮੂਦੀ ਪੀਣ ਲਈ ਹਾਂ ਕਰ ਦਿੱਤੀ। ਦੋਵੇਂ ਦਾਦੀ ਪੋਤੀ ਸੋਫੇ 'ਤੇ ਬਹਿ ਕੇ ਟੀ ਵੀ ਵੇਖਣ ਅਤੇ ਫਰੈੱਸ਼ ਫਰੂਟ ਸਮੂਦੀ ਪੀਣ ਲੱਗੀਆਂ। ਹਿੰਮਤ ਕਰ ਕੇ ਬਲਜੀਤ ਨੇ ਗੱਲ ਤੋਰ ਹੀ ਲਈ।

"ਕੀਰਤੀ ਪੁੱਤ, ਹੁਣ ਮੈਨੂੰ ਵੀ ਵਿਆਹ ਦਿਖਾ ਦੇ...ਲੱਭ ਲੈ ਕੋਈ ਮੁੰਡਾ?"

"ਕਮ ਆਨ ਗਰੈਂਡ ਮਾ... ਡੌਂਟ ਗਿਵ ਮੀ ਸਟਰੈੱਸ..."

"ਕਿਉਂ ਪੁੱਤ, ਸਟਰੈੱਸ ਕਾਹਦਾ? ਵਿਆਹ ਤਾਂ ਕਰਨਾ ਈ ਆ..."

"ਦਾਦੀ ਮੈਂ ਨੀ ਵਿਆਹ ਕਰਾਉਣਾ ਮੰਗਦੀ"

"ਨੀ ਫੋਟ... ਕੁੜੇ ਕਿਉਂ? ਤੂੰ ਸਾਰੀ ਉਮਰ ਕੁਆਰੀ ਤੇ 'ਕੱਲੀ ਈ ਰਹੇਂਗੀ?"

"ਦਾਦੀ ਮੈਂ ਆਪਣੀ ਲਾਈਫ ਆਪਣੀ ਮਰਜ਼ੀ ਨਾਲ ਜੀਣਾ ਚਾਹੁੰਦੀ ਆਂ, ਨਾਲੇ ਵਿਆਹ ਕਰਨਾ ਕੋਈ ਜ਼ਰੂਰੀ ਤਾਂ ਨੀ ਹੁੰਦਾ।"

"ਧੀਏ ਬੁਢਾਪੇ ਵਿਚ ਬੱਚੇ ਈ ਮਾਪਿਆਂ ਨੂੰ ਸਾਂਭਦੇ ਨੇ...ਫੇਰ ਬੱਚੇ ਕਿੱਥੋਂ ਆਉਣਗੇ? ਨਾਲੇ ਪਤੀ ਤੋਂ ਬਿਨਾਂ ਔਰਤ ਦਾ ਕਾਹਦਾ ਜੀਣ ਆ?"

"ਦਾਦੀ ਜ਼ਰੂਰੀ ਤਾਂ ਨੀ ਬੱਚੇ ਵਿਆਹ ਕਰਵਾਕੇ ਈ ਹੋਣ, ਬਿਨਾਂ ਵਿਆਹ ਤੋਂ ਵੀ ਤਾਂ ਹੋ ਸਕਦੇ ਆ? ਮੇਰੀਆਂ ਕਈ ਫਰੈਂਡਾਂ ਨੇ ਬੱਚੇ ਬਿਨਾਂ ਵਿਆਹ ਤੋਂ ਈ ਲਏ ਆ। ਏਸ ਕੰਟਰੀ 'ਚ ਇਹ ਕੋਈ ਪਰੌਬਲਮ ਨੀ।"

ਬਲਜੀਤ ਦਾ ਦਿਲ ਕੀਤਾ ਕਿ ਪੋਤੀ ਦੇ ਮੂੰਹ 'ਤੇ ਵੱਟ ਕੇ ਚੁਪੇੜ ਮਾਰੇ। ਬਿਨਾਂ ਵਿਆਹ ਤੋਂ ਨਿਆਣੇ ਜੰਮਣ ਦੀ ਗੱਲ ਉਸ ਨੇ ਕੀਤੀ ਕਿਵੇਂ? ਕੀ ਉਹ ਸਾਡੇ ਮੂੰਹ 'ਤੇ ਹੁਣ ਇਹ ਕਾਲਖ ਫੇਰੇਗੀ? ਕੀ ਅਸੀਂ ਆਹ ਦਿਨ ਦੇਖਣ ਲਈ ਹੀ ਬਾਹਰਲੇ ਮੁਲਕਾਂ 'ਚ ਆਏ ਸੀ? ਉਸਦਾ ਚਿਹਰਾ ਤਣ ਗਿਆ ਪਰ ਉਹ ਗੱਲ ਵਿਗੜਨ ਦੇ ਡਰੋਂ ਸਾਰਾ ਗੁੱਸਾ ਅੰਦਰ ਹੀ ਅੰਦਰ ਪੀ ਗਈ।

ਕੁੱਝ ਦੇਰ ਚੁੱਪ ਰਹਿਣ ਤੋਂ ਬਾਅਦ ਬਲਜੀਤ ਫੇਰ ਬੋਲੀ,"ਧੀਏ ਤੀਵੀਂ ਦੇ ਸਿਰ 'ਤੇ ਮਰਦ ਦਾ ਹੱਥ ਹੋਵੇ, ਤਾਂ ਹੀ ਦੁਨੀਆਂ ਜੀਣ ਦਿੰਦੀ ਆ...ਤੀਵੀਂ ਸ਼ਾਮਲਾਟ ਜ਼ਮੀਨ ਵਰਗੀ ਹੁੰਦੀ ਆ... ਕੱਲੀ ਕਾਰੀ ਜ਼ਨਾਨੀ ਨੂੰ ਤਾਂ ਹਰ ਕੋਈ ਦੱਬਣਾ ਚਾਹੁੰਦੈ... ਲੋਕ ਜੀਣ ਨੀ ਦਿੰਦੇ।"

ਕੀਰਤੀ ਨੂੰ ਦਾਦੀ ਦੀ ਇਸ ਗੱਲ ਦੀ ਕੋਈ ਸਮਝ ਨਾ ਲੱਗੀ। ਪਰ ਉਹ ਆਪਣੇ ਫੈਸਲੇ 'ਤੇ ਅਟੱਲ ਸੀ। ਤੇ ਕਹਿਣ ਲੱਗੀ,"ਦਾਦੀ ਮੇਰਾ ਮੈਡੀਕਲ ਫੀਲਡ ਆ। ਪੜ੍ਹ ਕੇ ਮੈਂ ਇਸੇ ਵਿਚ ਜੌਬ ਕਰਾਂਗੀ। ਵਾਧੂ ਸਮਾਂ ਅਪਾਹਜ ਬੱਚਿਆਂ ਲਈ ਵਲੰਟੀਅਰ ਵਰਕ ਕਰਿਆ ਕਰਾਂਗੀ। ਹੈਲਥ ਤੇ ਖੁਰਾਕ ਸੰਬੰਧੀ ਕਿਤਾਬਾਂ ਲਿਖਾਂਗੀ। ਸੈਮੀਨਾਰ ਕਰਾਂਗੀ। ਕੋਈ ਮਰਦ ਮੇਰੇ 'ਤੇ ਹੁਕਮ ਨਹੀਂ ਚਲਾਵੇਗਾ। ਮੈਂ ਆਪਣੀ ਮਰਜ਼ੀ ਨਾਲ ਜੀਵਾਂਗੀ। ਇਹ ਗੱਲ ਮੈਂ ਆਪਣੇ ਬੁਆਏ ਫਰੈਂਡ ਫਿਲਿਪ ਨੂੰ ਵੀ ਦੱਸ ਦਿੱਤੀ ਆ। ਉਹ ਮੇਰੇ ਨਾਲ ਸਹਿਮਤ ਹੈ। ਜੇ ਸਾਨੂੰ ਬੱਚੇ ਦੀ ਲੋੜ ਹੋਈ ਤਾਂ ਪੈਦਾ ਕਰ ਲਵਾਂਗੇ। ਜੇ ਬੱਚਾ ਪਾਲਣ ਦਾ ਟਾਈਮ ਨਾ ਹੋਇਆ ਤਾਂ ਇਹ ਕੋਈ ਜ਼ਰੂਰੀ ਵੀ ਨਹੀਂ। ਅਗਲੇ ਸਾਲ ਅਸੀਂ ਯੋਰਪ ਘੁੰਮਣ ਜਾਣਾ ਏ। ਆ ਕੇ ਸੋਚਾਂਗੇ। ਅਜੇ ਤਾਂ ਬਹੁਤ ਕੁੱਝ ਕਰਨ ਵਾਲਾ ਏ", ਉਹ ਲਗਾਤਾਰ ਬੋਲਦੀ ਰਹੀ।

ਫੇਰ ਕੀਰਤੀ ਉੱਠ ਕੇ ਆਪਣੇ ਬੈੱਡਰੂਮ ਵਿਚ ਚਲੀ ਗਈ। ਦਾਦੀ ਦੀਆਂ ਗੱਲਾਂ ਨੇ ਉਸ ਨੂੰ ਕਈ ਕੁੱਝ ਸੋਚਣ ਲਈ ਮਜਬੂਰ ਕਰ ਦਿੱਤਾ ਸੀ। ਉਸ ਦੇ ਸਾਹਮਣੇ ਆਪਣੇ ਮੰਮੀ ਡੈਡੀ ਅਤੇ ਦਾਦਾ ਦਾਦੀ ਦੇ ਵਿਆਹਾਂ ਦੇ ਨਮੂਨੇ ਸਨ। ਦੋਨੋਂ ਵਿਆਹਾਂ ਦੇ ਮਾਡਲ, ਉਸ ਨੂੰ ਬਿਲਕੁਲ ਵੀ ਪਸੰਦ ਨਹੀਂ ਸਨ। ਅਜਿਹਾ ਵਿਆਹ ਤਾਂ ਉਹ ਬਿਲਕੁਲ ਹੀ ਕਰਨਾ ਨਹੀਂ ਚਾਹੁੰਦੀ, ਜਿੱਥੇ ਪਿਆਰ ਦੀ ਬਜਾਏ ਪੈਸਾ ਜਾਂ ਲੋੜਾਂ ਹੀ ਮਹੱਤਵਪੂਰਨ ਹੋਣ। ਤੇ ਨਾ ਉਹ ਅਜਿਹਾ ਵਿਆਹ ਕਰਨਾ ਚਾਹੁੰਦੀ ਸੀ ਜਿੱਥੇ ਇਕ ਮਰਦ ਹੀ ਹੁਕਮ ਚਲਾਉਂਦਾ ਰਹੇ। ਉਹ ਇਹ ਵੀ ਸੋਚ ਗਈ, ਕਿ ਵਿਆਹ ਤਾਂ ਹੁਣ ਇਕ ਵੇਲਾ ਵਿਹਾ ਚੁੱਕੀ ਰਵਾਇਤ ਹੈ। ਉਹ ਜੀਵਨ ਨੂੰ ਕਿਸੇ ਵੀ ਕੈਦ ਵਿਚ ਪਾਉਣ ਲਈ ਤਿਆਰ ਨਹੀਂ ਸੀ। ਪਰ ਦਾਦੀ ਨੂੰ ਉਹ ਇਹ ਗੱਲਾਂ ਕਿਵੇਂ ਸਮਝਾਉਂਦੀ?

ਦੂਸਰੇ ਦਿਨ ਬਲਜੀਤ ਫੇਰ ਗੱਲ ਤੋਰ ਕੇ ਬਹਿ ਗਈ, "ਦੇਖ ਲੈ ਇੰਗਲੈਂਡ ਵਾਲੀ ਤੇਰੀ ਭੂਆ ਦੀ ਕੁੜੀ ਟੀਨਾ ਚਾਲ੍ਹੀਆਂ ਨੂੰ ਢੁਕ ਗਈ, ਪਹਿਲਾਂ ਆਪ ਵਿਆਹ ਨੀ ਕਰਾਇਆ, ਹੁਣ ਕੋਈ ਮੁੰਡਾ ਨੀ ਮਿਲਦਾ। ਉਮਰ ਸਿਰ ਵਿਆਹ ਕਰਵਾ ਲੈਂਦੀ ਤਾਂ ਹੁਣ ਨੂੰ ਨਿਆਣੇ ਬਰਾਬਰ ਦੇ ਹੁੰਦੇ। ਧੀਏ ਜਿਸ ਵੇਲ ਨੂੰ ਚੂੰਆ ਹੀ ਨਾ ਲੱਗੇ, ਉਸ ਵੇਲ ਦਾ ਕੀ ਫਾਇਦਾ? ਬੰਜਰ ਜ਼ਮੀਨ ਦਾ ਕੋਈ ਮੁੱਲ ਨੀ ਪੈਂਦਾ, ਤੇ ਨਾ ਹੀ ਕੋਈ ਕਦਰ ਹੁੰਦੀ ਆ।"

ਕੀਰਤੀ ਨੂੰ ਦਾਦੀ ਦੀਆਂ ਇਹ ਗੱਲਾਂ ਵੀ ਸਮਝ ਨਾ ਲੱਗੀਆਂ। ਉਸ ਨੇ ਤਾਂ ਖਿੱਝ ਕੇ ਇਹ ਵੀ ਆਖ ਦਿੱਤਾ ਕਿ ਭਾਵੇਂ ਦੁਨੀਆਂ ਏਧਰ ਦੀ ਓਧਰ ਹੋ ਜਾਵੇ, ਉਹ ਵਿਆਹ ਨਹੀ ਕਰਵਾਵੇਗੀ। ਹਾਂ ਜੇ ਬੱਚਿਆਂ ਲਈ ਮਨ ਕੀਤਾ ਤਾਂ ਬੱਚੇ ਪੈਦਾ ਜ਼ਰੂਰ ਕਰ ਲਵੇਗੀ, ਕਿਉਂਕਿ ਬੱਚੇ ਉਸ ਨੂੰ ਬਹੁਤ ਚੰਗੇ ਲੱਗਦੇ ਨੇ, ਪਰ ਵਿਆਹ ਚੰਗਾ ਨਹੀਂ ਲੱਗਦਾ।

ਫੇਰ ਕਈ ਦਿਨ ਘਰ ਵਿਚ ਘੁਸਰ ਮੁਸਰ ਹੁੰਦੀ ਰਹੀ। ਗੁਰਨੂਰ ਕਹਿ ਰਿਹਾ ਸੀ ਕਿ ਜੇ ਸਖਤੀ ਕੀਤੀ ਤਾਂ ਦੋਨੋਂ ਬੇਟੀਆਂ ਪੁੱਤਰ ਵਾਂਗ ਹੀ ਘਰੋਂ ਦੌੜ ਜਾਣਗੀਆਂ। ਬਲਜੀਤ ਬਹੁਤ ਉਦਾਸ ਹੋ ਗਈ ਸੀ। ਜਿਵੇਂ ਉਹ ਕਿਸੇ ਮਾਰੂ ਜ਼ਮੀਨ ਵਿਚ ਹਲ ਚਲਾਉਣ ਦੀ ਕੋਸ਼ਿਸ਼ ਕਰ ਰਹੀ ਹੋਵੇ। ਉਸ ਨੇ ਸਭ ਨਾਲ ਹੀ ਬੋਲਣਾ ਛੱਡ ਦਿੱਤਾ। ਕੀ ਕਰਨਾ ਸੀ ਬੋਲ ਕੇ ਜਦੋਂ ਉਸਦੀਆਂ ਭਾਵਨਾਵਾਂ ਦੀ ਕਦਰ ਹੀ ਕੋਈ ਨਹੀਂ ਸੀ। ਕੀਰਤੀ ਵੀ ਇਹ ਸਭ ਮਹਿਸੂਸ ਕਰਦੀ ਰਹੀ। ਦਾਦੀ ਦੀ ਉਦਾਸੀ ਉਸ ਤੋਂ ਝੱਲੀ ਨਹੀਂ ਸੀ ਜਾ ਰਹੀ। ਦਾਦੀ ਨੇ ਹੀ ਉਨ੍ਹਾਂ ਦੋਹਾਂ ਭੈਣਾਂ ਨੂੰ ਪਾਲਿਆ ਸੀ।



ਇਕ ਦਿਨ ਕੀਰਤੀ ਤੇ ਛੋਟੀ ਏਮੀ ਦੋਨੋਂ ਦਾਦੀ ਨੂੰ ਜੱਫੀ ਪਾ ਕੇ ਬੈਠ ਗਈਆਂ।

"ਕਮ ਆਨ...ਸਮਾਈਲ ਅਵਰ ਸਵੀਟ ਦਾਦੀ... ਜ਼ਮਾਨਾ ਬਦਲ ਗਿਆ ਹੁਣ। ਤੂੰ ਵੀ ਬਦਲ ਜਾ ਦਾਦੀ", ਕੀਰਤੀ ਬੋਲੀ। "ਦਾਦੀ ਜ਼ਮੀਨਾਂ ਸਿਰਫ ਖੇਤੀ ਕਰਨ ਲਈ ਹੀ ਨੀ ਹੁੰਦੀਆਂ। ਵੇਸਟ ਲੈਂਡ ਤੇ ਹਸਪਤਾਲ, ਸਕੂਲ, ਲਾਇਬ੍ਰੇਰੀ, ਪਾਰਕ, ਪਲਾਜ਼ਾ ਘਰ ਸਭ ਕੁੱਝ ਬਣਾਇਆ ਜਾ ਸਕਦੈ। ਦਾਦੀ ਹੁਣ ਪਹਿਲਾਂ ਵਾਲੇ ਸਮੇਂ ਨਹੀਂ ਰਹੇ। ਦਾਦੀ ਮੈਂ ਇਹ ਪਰੂਵ ਕਰਾਂਗੀ ਕਿ ਔਰਤ ਸਭ ਕੁੱਝ ਇਕੱਲੀ ਵੀ ਕਰ ਸਕਦੀ ਹੈ। ਦਾਦੀ ਤੁਸੀਂ ਮੇਰੇ ਤੇ ਮਾਣ ਕਰੋਗੇ, ਨਾਲੇ ਔਰਤ ਕੋਈ ਵੇਸਟ ਲੈਂਡ ਨਹੀਂ ਹੁੰਦੀ। ਉਹ ਜਿਸ ਨੂੰ ਤੁਸੀਂ ਕੀ ਕਹਿੰਦੇ ਸੀ...ਬੰਜਰ। ਮੈਂ ਧਰਤੀ ਹਾਂ ਦਾਦੀ ਮਾਂ...ਧਰਤੀ ਭਲਾ ਕਿਵੇਂ ਬੰਜਰ ਹੋ ਸਕਦੀ ਆ?"

ਬਲਜੀਤ ਮੁਸਕਰਾ ਪਈ। ਉਸ ਨੇ ਪੋਤੀਆਂ ਦੇ ਅੱਖਾਂ ਵਿਚ ਇਕ ਨੂਰ ਚਮਕਦਾ ਦੇਖਿਆ। ਇਕ ਆਤਮ ਵਿਸ਼ਵਾਸ ਝਲਕਦਾ ਦੇਖਿਆ ਸੀ, ਜੋ ਉਹ ਆਪਣੇ ਆਪ ਵਿਚ ਕਦੀ ਵੀ ਪੈਦਾ ਨਹੀਂ ਸੀ ਕਰ ਸਕੀ। ਪੋਤੀਆਂ ਨੇ ਅੱਜ, ਉਸ ਨੂੰ ਫੇਰ ਫਰੂਟ ਸਮੂਦੀ ਬਣਾ ਕੇ ਦਿੱਤੀ, ਤੇ ਸਮਝਾਉਣ ਲੱਗ ਪਈਆਂ ਕਿ ਆਉਣ ਵਾਲਾ ਸਮਾਂ ਕਿਸੇ ਬੰਧਨ ਦਾ ਸਮਾਂ ਨਹੀਂ ਹੋਵੇਗਾ। ਇਹ ਬਰਾਬਰੀ ਦਾ ਸਮਾਂ ਹੈ। ਇਸ ਵਿਚ ਔਰਤ ਮਰਦ ਦੀ ਗ਼ੁਲਾਮ ਨਹੀਂ ਤੇ ਨਾ ਹੀ ਰਿਸ਼ਤਿਆਂ ਲਈ ਕੋਈ ਵਿਆਹ ਵਰਗੇ, ਬੰਧਨ ਜ਼ਰੂਰੀ ਨੇ। ਇਹ ਤਾਂ ਬਰਾਬਰੀ ਤੇ ਆਪਸੀ ਸਮਝ ਦਾ ਯੁਗ ਏ।

ਬਲਜੀਤ ਨੂੰ ਪੰਜਾਹਾਂ ਸਾਲਾਂ ਤੋਂ ਢੀਚੂੰ ਢੀਚੂੰ ਕਰਦਾ ਆਪਣਾ ਵਿਆਹ ਕਿਸੇ ਕੈਦ ਵਰਗਾ ਜਾਪਿਆ। ਉਹ ਖੁਦ ਹੀ ਬੋਲੀ, "ਅਜਿਹੇ ਵਿਆਹ ਬਿਨਾਂ ਭਲਾ ਕੀ ਗੱਡਾ ਖੜ੍ਹਾ ਸੀ?" ਤੀਵੀਂ ਬੱਚੇ ਪੈਦਾ ਕਰਨ ਵਾਲੀ ਮਸ਼ੀਨ ਹੀ ਸਮਝ ਲਈ... ਜਾਂ ਫੇਰ ਘਰ ਦੀ ਨੌਕਰਾਣੀ... ਜਿਸ 'ਤੇ ਹੁਕਮ ਚਲਾਈ ਜਾਉ। ਇਹ ਅਗਲੀ ਪੀੜ੍ਹੀ, ਅਜਿਹਾ ਨਹੀਂ ਹੋਣ ਦੇਵੇਗੀ।

ਕੀਰਤੀ ਉਸ ਨੂੰ ਇਕ ਨੇਕ ਤੇ ਨਿਰਛਲ ਕੁੜੀ ਜਾਪੀ। ਮੂੰਹ 'ਤੇ ਸੱਚੋ ਸੱਚ ਕਹਿ ਦੇਣ ਵਾਲੀ। ਉਸਦੀਆਂ ਪੋਤੀਆਂ ਜੋ ਅੰਦਰੋਂ ਸਨ ਉਹ ਹੀ ਬਾਹਰੋਂ ਸਨ।

'ਏਥੇ ਦੇ ਜੁਆਕਾਂ ਦਾ ਆਹ ਈ ਤਾਂ ਫਰਕ ਆ', ਉਹ ਮੁਸਕਰਾਈ।

ਦੂਸਰੇ ਦਿਨ ਬਲਜੀਤ ਦੋਨੋਂ ਪੋਤੀਆਂ ਨੂੰ ਬੁੱਕਲ ਵਿਚ ਲਈਂ ਬੈਠੀ ਸੀ, ਤੇ ਕਹਿ ਰਹੀ ਸੀ।

"ਧੀਏ ਜੋ ਥੋਨੂੰ ਚੰਗਾ ਲੱਗਦੈ ਕਰੋ। ਕੋਈ ਜ਼ਮੀਨ ਬੰਜਰ ਨਹੀਂ ਹੁੰਦੀ, ਇਹ ਗੱਲ ਹੁਣ ਮੈਨੂੰ ਵੀ ਸਮਝ ਆ ਗਈ ਆ।

ਦੂਸਰੇ ਦਿਨ ਉਹ ਬੜੇ ਹੌਸਲੇ ਨਾਲ ਪਾਰਕ ਜਾ ਰਹੀ ਸੀ। ਪੋਤੀਆਂ ਉਸਦਾ ਹੀ ਅਗਲਾ ਰੂਪ ਜਾਂ ਅਗਲਾ ਪੜਾਅ ਸਨ।

ਪਾਰਕ ਵਿਚ ਅੱਜ ਉਸਦੇ ਚਿਹਰੇ 'ਤੇ ਮੁਸਕਰਾਹਟ ਸੀ। ਜਦੋਂ ਹਮੀਦਾ ਨੇ ਧੀ ਨੂੰ ਮਾੜੀ ਕਿਸਮਤ ਵਾਲੀ ਆਖਿਆ ਤਾਂ ਬਲਜੀਤ ਨੂੰ ਆਪਣੀ ਕੀਰਤੀ ਦੀ ਕਹੀ ਗੱਲ ਯਾਦ ਆਈ।

ਉਸ ਨੇ ਕਿਹਾ "ਸਾਨੀਆ ਨੂੰ ਕਹਿ ਕਿ ਤੋੜ ਕੇ ਜਵਾਬ ਦੇਵੇ, ਕਿ ਮੈਂ ਨੀ ਜਾ ਕੇ ਪਾਕਿਸਤਾਨ ਰਹਿਣਾ, ਜੇ ਉਹਨੇ ਆਉਣਾ ਹੈ ਆਵੇ, ਜੇ ਨਹੀਂ ਆਉਣਾ ਤਾਂ ਤਲਾਕ ਦੇਵੇ। ਬੱਚਾ ਉਸ ਤੋਂ ਬਿਨਾਂ ਵੀ ਤਾਂ ਪਾਲ਼ਿਆ ਜਾ ਸਕਦਾ ਹੈ। ਤੇਰੀ ਧੀ ਕਿਸੇ ਗੱਲੋਂ ਘੱਟ ਨਹੀਂ ਹੈ। ਉਸ ਦੀ ਕੀਮਤ ਘਟਾ ਕੇ ਨਾ ਵੇਖ। ਰੋਣਾ ਛੱਡ ਤੇ ਸਟੈਂਡ ਲੈ"।

ਔਰਤਾਂ ਉਸ ਵੱਲ ਵੇਖਦੀਆਂ ਹੀ ਰਹਿ ਗਈਆ।

ਉਹ ਅਜੇ ਵੀ ਬੋਲੀ ਜਾ ਰਹੀ ਸੀ...। 000

***(57 Morton Way, Brampton, Ont. CANADA L6Y 2R6)***

# ਮੁੱਛ: ਕਹਾਣੀ: ਚਰਨਜੀਤ ਸਿੰਘ ਪੰਨੂ

ਕੈਲੀਫੋਰਨੀਆ ਦੇ ਸੈਨਹੋਜ਼ੇ ਹੈਰੀਟੇਜ ਥੀਏਟਰ ਵਿਚ ਅੱਜ ਇਕ ਮਹੱਤਵਪੂਰਨ ਪ੍ਰਦਰਸ਼ਨ ਹੋਣ ਜਾ ਰਿਹਾ ਹੈ। ਮਹਿਮਾਨਾਂ ਵਾਸਤੇ ਇਕ ਆਰਜ਼ੀ ਪੰਡਾਲ ਉੱਸਰ ਗਿਆ ਹੈ। ਅੰਦਰ ਜਾਣ ਤੋਂ ਪਹਿਲਾਂ ਇੱਥੇ ਪਹਿਚਾਣ-ਪੱਤਰ ਅਤੇ ਹੋਰ ਦਸਤਾਵੇਜ਼ਾਂ ਦੀ ਦਰਿਆਫ਼ਤ ਹੋਣੀ ਹੈ। ਵੰਨ-ਸਵੰਨਤਾ ਵਾਲੇ ਸੱਤਰ ਦੇਸ਼ਾਂ ਦੇ ਅਲੱਗ ਅਲੱਗ ਤਹਿਜ਼ੀਬ, ਧਰਮਾਂ, ਨਸਲਾਂ ਵਾਲੇ ਛੇ ਸੌ ਪੰਜਾਹ ਮੁੱਢਲੇ ਵਸਨੀਕ ਕਤਾਰਾਂ ਵਿਚ ਖੜੋ ਗਏ ਹਨ। ਗੋਰੇ, ਕਾਲੇ, ਫੀਨ੍ਹੇ, ਅੰਨ੍ਹੇ, ਕਾਣੇ, ਚਪਟੇ, ਲੰਬੇ, ਮਧਰੇ, ਚੀਨੀ, ਫਿਲਪੀਨੀ, ਭਾਰਤੀ, ਪਾਕਿਸਤਾਨੀ, ਅਫ਼ਗਾਨ, ਵੇਤਨਾਮੀ ਆਦਿ ਇਕ ਦੂਜੇ ਤੋਂ ਵੱਧ ਉਤਸ਼ਾਹਤ ਅੰਦਰ ਵੜਨ ਲਈ ਉਤਾਵਲੇ ਹਨ। ਇਹ ਕਾਫ਼ਲਾ ਪਰਦੇਸੀਆਂ ਦੀ ਮੁੱਢਲੀ ਮਾਨਸਿਕ ਪ੍ਰਵਿਰਤੀ ਬਰੇਨ-ਵਾਸ਼ ਕਰ ਕੇ ਨਵੀਂ ਕਲੀ ਚੜ੍ਹਾਉਣ ਵਾਲੀ ਵਰਕਸ਼ਾਪ ਵਾਂਗ ਜਾਪ ਰਿਹਾ ਹੈ। ਇਹ ਧਮੱਚੜ ਵੱਡੀਆਂ ਵੱਡੀਆਂ ਲਪਟਾਂ ਮਾਰਦੇ ਹਵਨ-ਕੁੰਡ ਦੀ ਨਿਆਈਂ ਹੈ ਜਿਸ ਵਿਚ ਸਭ ਟੁੱਟ-ਭੱਜ ਪਰਚੂਨ ਲੋਹਾ ਪਿੱਤਲ ਧਾਤਾਂ ਪੰਘਰ ਕੇ ਤਰਲ ਪਦਾਰਥ ਇਕ ਸੱਚੇ ਵਿਚ ਢਲ਼ ਕੇ ਇਕਸਾਰ ਸ਼ਕਲ ਧਾਰਨ ਕਰ ਲਵੇ ਗਾ। ਵਿਭਿੰਨ ਸੱਭਿਆਚਾਰਾਂ ਦੀ ਵਿਲੱਖਣ ਸ਼ਮੂਲੀਅਤ ਇਕ ਨਵਾਂ ਇਤਿਹਾਸ ਸਿਰਜਣ ਵਾਲੀ ਹੈ। ਮੱਠੇ ਮੱਠੇ ਸੰਗੀਤ ‘ਤੇ ਹਰ ਖੁੱਚ ਟਪਕ ਰਹੀ ਹੈ, ਜਿਵੇਂ ਰੱਬ ਦੇ ਵਿਆਹ ਆਏ ਹੋਣ। ਭਾਵੁਕਤਾ ਵਿਚ ਗੜੂੰਦ ਸਾਰੇ ਸਹਿਭਾਗੀ ਉਮਾਹ ਭਰਪੂਰ ਅੱਡੀਆਂ ਚੁੱਕੀ ਮੁੱਖ ਦੁਆਰ ਖੁੱਲ੍ਹਣ ਦੀ ਇੰਤਜ਼ਾਰ ਵਿਚ ਉਤਸੁਕ ਹਨ। ਹਰੇਕ ਦੇ ਮਨ ਵਿਚ ਕਸਮ ਚੁੱਕਣ ਦੀ ਜਗਿਆਸਾ ਉਨ੍ਹਾਂ ਦੇ ਚਿਹਰੇ ‘ਤੇ ਫੁਲਝੜੀਆਂ ਚਲਾ ਰਹੀ ਹੈ। ਕੁੱਝ ਜੋਕਰ ਮਸਖ਼ਰੇ ਨੱਚਦੇ ਟੱਪਦੇ ਟਪੂਸੀਆਂ ਮਾਰਦੇ ਮਹਿਮਾਨਾਂ ਦਾ ਮਨੋਰੰਜਨ ਕਰਦੇ ਉਹਨਾਂ ਵਿਚ ਅਮਰੀਕੀ ਝੰਡੇ, ਕੈਂਡੀਆਂ ਵੰਡ ਰਹੇ ਹਨ। ਹਰੇਕ ਦੇ ਹੱਥ ਝੰਡਾ ਲਹਿਰਾ ਰਿਹਾ ਹੈ ਜਿਵੇਂ ਜੰਗੀ ਮੁਹਾਜ਼ ਦੀ ਤਿਆਰੀ ਹੋਵੇ।

ਜਸ਼ਨਾਂ ਭਰਪੂਰ ਇਸ ਸੰਮੇਲਨ ਵਿਚ ਨਿਵੇਕਲੀਆਂ ਹਰਕਤਾਂ ਕਰਦਾ ਇਕ ਸ਼ਖ਼ਸ ਸਹਿਮਿਆ ਸੁੰਗੜਿਆ ਬਾਰ ਬਾਰ ਮੁੱਛਾਂ ਮਰੋੜਦਾ ਹਮਸਾਇਆਂ ਦੀ ਤਵੱਜੋ ਖਿੱਚਦਾ ਹੈ। ਮਨਬਚਨੀ ਕਰਦਾ ਕਦੇ ਮੁਸਕਰਾਉਂਦਾ ਹੈ, ਕਦੇ ਗੰਭੀਰ ਹੋ ਜਾਂਦਾ ਹੈ। ਪ੍ਰਸੂਤ ਪੀੜਾਂ ਜਿਹੀ ਅਜੀਬ ਵਿਆਕੁਲ ਤਾਂਘ, ਗੰਭੀਰਤਾ ਤੇ ਜਲਾਲ ਦੀ ਮਨੋਦਸ਼ਾ ਉਸ ਦੇ ਚਿਹਰੇ ਤੋਂ ਸਾਫ਼ ਪ੍ਰਤੱਖ ਹੈ। ਅਮਰੀਕੀ ਨਾਗਰਿਕਤਾ ਹਾਸਲ ਕਰਨ ਦੀ ਖ਼ੁਸ਼ੀ ਉੱਪਰ ਉਸ ਦੇ ਆਪਣੇ ਦੇਸ਼ ਦੀ ਬੇਗਾਨਗੀ ਤੇ ਹੋਰ ਹੇਰਵਿਆਂ ਦਾ ਅਹਿਸਾਸ ਹਾਵੀ ਹੋ ਰਿਹਾ ਹੈ। ਸ਼ਿਕਾਰੀ ਤੋਂ ਦੌੜੀ ਹਿਰਨੀ ਵਾਂਗ ਉਹ ਡੌਰ-ਭੌਰਾ ਹਜੂਮ ਤੋਂ ਬੇਲਾਗ ਡਰਿਆ ਭੌਂਤਰਿਆ ਪ੍ਰਤੀਤ ਹੁੰਦਾ ਹੈ। ਬਹੁ-ਪ੍ਰਭਾਵੀ ਚਿੰਤਾ ਭਰੀਆਂ ਸਿਲਵਟਾਂ ਉਸ ਦੇ ਚਿਹਨ ਚੱਕਰ ਵਿਚੋਂ ਆਪਮੁਹਾਰੇ ਉਜਾਗਰ ਹੋ ਰਹੀਆਂ ਹਨ। ਉਸ ਦਾ ਗਹਿਰ ਗੰਭੀਰ ਤਣਾਉ ਭਰਪੂਰ ਚਿਹਰਾ ਅੰਦਰਲੀ ਅਦਿੱਖ ਕਸ਼ਮਕਸ਼ ਦਾ ਸੂਚਕ ਹਨ।

ਸਾਰੇ ਸਹਿ-ਭਾਗੀਆਂ ਦੇ ਹੱਥੀਂ ਵੇਖ ਕੇ ਉਸ ਨੇ ਵੀ ਆਪਣਾ ਗਰੀਨ ਕਾਰਡ ਬਾਹਰ ਕੱਢ ਲਿਆ। ਗ਼ਨੀਮਤ ਭਰੇ ਇਸ ਕਾਰਡ ਤੋਂ ਅੱਜ ਉਸ ਨੇ ਵੰਚਿਤ ਹੋ ਜਾਣਾ ਸੀ ਤੇ ਇਸ ਬਦਲੇ ਅਮਰੀਕੀ ਸ਼ਹਿਰੀ ਦਾ ਪ੍ਰਮਾਣ-ਪੱਤਰ, ਕਾਗ਼ਜ਼ ਦਾ ਇਕ ਟੁਕੜਾ ਮਿਲ ਜਾਣਾ ਸੀ। 'ਮੇਰੇ ਕੋਲ਼ੋਂ ਛਿਣ ਜਾਣਾ ਹੈ ਹੁਣ ਮੇਰਾ ਪਿਆਰਾ ਗਰੀਨ ਕਾਰਡ', ਬੜੀ ਹਸਰਤ ਨਾਲ ਉਸ ਨੇ ਨਿਹਾਰਿਆ। ‘ਬੜੇ ਔਖੇ ਸੌਖੇ ਮਹਾਂਕਾਲ ਵਿਚ ਇਸ ਨੇ ਮੇਰਾ ਸਾਥ ਦਿੱਤਾ ਹੈ।' ਤੋੜ ਵਿਛੋੜੇ ਦੀ ਘੜੀ ਨੇੜੇ ਵੇਖ ਕੇ ਬੇਬਸ ਕਾਰਡ ਦੀਆਂ ਅੱਖਾਂ ਵਿਚ ਡਲ੍ਹਕਦੇ ਹੰਝੂ ਮਹਿਸੂਸ ਕਰ ਕੇ ਉਸ ਨੇ ਆਪਣੀਆਂ ਅੱਖਾਂ ਮੀਟ ਲਈਆਂ। ਅਸਲ ਵਿਚ ਕਾਰਡ ਦੇ ਵਿਯੋਗ ਨਾਲ ਮਰੀਅਮ ਦਾ ਨਿਸ਼ਚਿਤ ਵਿਛੋੜਾ ਤੇ



ਵਿਗੋਚਾ ਉਸ ਦੀ ਮਾਨਸਿਕਤਾ ਨੂੰ ਹੋਰ ਜ਼ਿਆਦਾ ਨੋਚ ਰਿਹਾ ਸੀ, ਜਿਸ ਲਈ ਉਹ ਪਿਛਲੀ ਫੇਰੀ ਸਮੇਂ ਚੇਤਾਵਨੀ ਦੇ ਗਈ ਸੀ। ਜਾਲ 'ਚ ਫਸੇ ਤੜਫਦੇ ਪੰਛੀ ਵਾਂਗ ਉਹ ਫੜਫੜਾ ਰਹੀ ਸਥਿਤੀ ਵਿਚ ਸੀ।

ਇਸ ਜਲਸੇ ਵਿਚ ਉਸ ਨੇ ਅਮਰੀਕਾ ਪ੍ਰਤੀ ਬਰਖ਼ੁਰਦਾਰੀ ਦੀ ਸਹੁੰ ਖਾਣੀ ਸੀ। 'ਸਹੁੰ ਸੱਚੀ ਵੀ ਮਾੜੀ ਤੇ ਝੂਠੀ ਵੀ ਮਾੜੀ। ਸਹੁੰ ਖਾਣੀ ਨਹਿਸ਼ ਹੁੰਦੀ ਹੈ।' ਪੰਜਾਬੀ ਸਭਿਆਚਾਰ ਦਾ ਕਥਨ ਉਸ ਦੇ ਮਨ ਵਿਚ ਰਿੱਝਣ ਲੱਗਾ। ਇਹ ਤਾਂ ਖਾਣੀ ਹੀ ਪੈਣੀ ਹੈ ਹੁਣ, ਭਾਵੇਂ ਨਿੰਮ ਦੇ ਕੌੜੇ ਘੁੱਟਾਂ ਵਾਂਗ ਬਾਅਦ ਵਿਚ ਉਗਲੱਛਦਾ ਫਿਰੇ।

ਤੇਰਾ ਚੇਤਾ ਆਉਂਦਾ ਰਹਿੰਦਾ, ਪਾਰ ਸਮੁੰਦਰ ਜਾ ਕੇ।
ਯਾਦ ਤੇਰੀ ਚੁਪਕੇ ਆ ਬਹਿੰਦੀ, ਬੁੱਕਲ਼ ਅੰਦਰ ਆ ਕੇ।
ਵੇਖੀਂ ਬਸੰਤੀ ਡੋਲ ਨਾ ਜਾਈਂ, ਦੁੱਖ ਹਿਜਰ ਦਾ ਲਾ ਕੇ।
ਮੈਂ ਛੇਤੀ ਮੁੜ ਆਉਣਾ ਬੱਲੀਏ, ਕਹਿੰਦਾ ਹਾਂ ਸਹੁੰ ਖਾ ਕੇ।

ਅਜਿਹੀ ਝੂਠੀ ਸਹੁੰ ਤੇ ਦਿਲਵਧੀ ਵਾਲੇ ਦਿਲਾਸੇ ਉਸ ਨੇ ਬਸੰਤੀ ਨੂੰ ਕਈ ਵੇਰਾਂ ਭੇਜੇ। ਹਰ ਵੇਰਾਂ ਇਹ ਫੋਕੜ ਹੀ ਸਾਬਤ ਹੋਏ। ਬਸੰਤੀ ਦੇ ਅਰਮਾਨਾਂ ਦਾ ਬਣਾਇਆ ਆਲ੍ਹਣਾ ਇਕੇਰਾਂ ਮਰੀਅਮ ਨੇ ਸੁਰਜੀਤ ਕਰ ਕੇ ਆਪਣਾ ਰੈਣ-ਬਸੇਰਾ ਕਰ ਲਿਆ। ਕਈ ਚਿੱਠੀਆਂ ਫੋਨਾਂ ਵਿਚ ਉਹ ਬਸੰਤੀ ਨੂੰ ਜਲਦੀ ਮੁੜ ਆਉਣ ਦੀਆਂ ਝੂਠੀਆਂ ਤਸੱਲੀਆਂ ਦਿੰਦਾ ਰਿਹਾ। ਉਸ ਨੂੰ ਬੇਯਕੀਨੀ ਜਿਹੀ ਸੀ ਕਿ ਮਰੀਅਮ ਦੀ ਡੰਗ-ਟਪਾਊ ਬੇੜੀ ਉਸ ਨੂੰ ਪਾਰ ਪੱਤਣ ‘ਤੇ ਲਗਾਉਂਦੀ ਹੈ, ਅੱਧ ਵਿਚਕਾਰ ਡੋਬਦੀ ਹੈ ਜਾਂ ਮੁੜ ਪਿਛਲੇ ਪੈਰੀਂ ਆਪਣੇ ਘਰ ਦਾ ਰਸਤਾ ਦਿਖਾਉਂਦੀ ਹੈ। ਉਹ ਅੰਦਰੋਂ ਖ਼ੁਸ਼ ਵੀ ਸੀ ਕਿ ਦਸ ਸਾਲਾਂ ਦੀ ਏਨੀ ਜੱਦੋ-ਜਹਿਦ ਕਰਕੇ ਧੱਕੇ ਧੋੜੇ ਖਾਣ ਤੋਂ ਬਾਅਦ ਉਸ ਨੂੰ ਮਰੀਅਮ ਜਿਹਾ ਸਹਾਰਾ ਮਿਲ ਗਿਆ ਸੀ ਜੋ ਪੱਕੀ ਅਮਰੀਕੀ ਸਿਟੀਜ਼ਨ ਸੀ ਤੇ ਲੱਕੜ ਨਾਲ ਲੋਹਾ ਤਰਨ ਵਾਂਗ ਉਸ ਨੂੰ ਵੀ ਕੰਢੇ ਲੱਗ ਜਾਣ ਦੀ ਉਮੀਦ ਸੀ। ਉਸ ਨਾਲ ਅਹਿਦਨਾਮਾ ਕੀਤਾ ਸੀ ਕਿ ਉਹ ਤਿੰਨ ਸਾਲ ਬਾਅਦ ਪੱਕਾ ਨਾਗਰਿਕ ਬਣਾ ਕੇ ਤਲਾਕ ਲੈ ਲਵੇਗੀ।

ਅੱਜ ਦੀ ਇਸ ਸਹੁੰ ਨੇ ਉਸ ਦੇ ਆਪਣੇ ਵਤਨ ਜਿਸ ਦੀ ਮਿੱਟੀ ਨੂੰ ਪੂਜਦਾ ਉਹ ਇਸ ਮੁਕਾਮ ‘ਤੇ ਪੁੱਜਾ, ਨੂੰ ਵਿਦੇਸ਼/ਬਿਗਾਨਾ ਬਣਾ ਦੇਣਾ ਹੈ। ਫਿਰ ਉਸ ਨੇ ਪਰਦੇਸੀ ਬਣ ਕੇ ਇਸ ਮਹਿਕ ਨੂੰ ਤਰਸਣਾ ਹੈ। ਕਾਇਦੇ ਅਨੁਸਾਰ ਆਪਣਾ ਭਾਰਤੀ ਪਾਸਪੋਰਟ ਭਾਰਤੀ ਕੌਂਸਲਖਾਨੇ ਤੋਂ ਕੈਂਸਲ ਕਰਵਾਉਣ ਦਾ ਸਬੂਤ ਲੈਣਾ ਪਊ। ਪਹਿਲਾਂ ਉਸ ਨੂੰ ਅਮਰੀਕਾ ਦਾ ਵੀਜ਼ਾ ਲੈਣ ਵਾਸਤੇ ਕਿੰਨੇ ਚੱਕਰ ਮਾਰਦੇ ਲਿਲ੍ਹਕੜੀਆਂ ਕੱਢਣੀਆਂ ਪਈਆਂ ਸਨ। ਹੁਣ ਆਪਣੇ ਅਮਰੀਕੀ ਪਾਸਪੋਰਟ ਤੇ ਭਾਰਤ ਦਾ ਵੀਜ਼ਾ ਲੈਣ ਵਾਸਤੇ ਉਹੀ ਪਾਪੜ ਵੇਲਣੇ ਪੈਣਗੇ। ਆਪਣਾ ਦੇਸ਼ ਪਰਾਇਆ ਹੋ ਜਾਏਗਾ ਸਹੁਰੇ ਤੁਰਦੀ ਕੁੜੀ ਵਾਂਗ। ਪਾਪੀ ਪੇਟ ਕੀ ਕਰਦਾ ਹੈ, ਕੀ ਕਰਾਉਂਦਾ ਹੈ। ਭਾਰਤ ਦੇ ਮਹਾਨ ਦੇਸ਼-ਭਗਤਾਂ ਨੇ ਗ਼ੁਲਾਮੀ ਦੀਆਂ ਕੜੀਆਂ ਤੋੜ ਕੇ ਗੋਰਿਆਂ ਨੂੰ ਕੱਢਣ ਵਾਸਤੇ ਕਿੰਨੇ ਸੰਘਰਸ਼ ਵਿੱਢੇ, ਮਹਾਨ ਕੁਰਬਾਨੀਆਂ ਦਿੱਤੀਆਂ। 'ਗੋਰਿਓ, ਫ਼ਰੰਗੀਓ, ਕਮੀਨਿਓ, ਨਿਕਲ ਜਾਓ' ਪਰ ਜਦ ਉਹ ਚਲੇ ਗਏ, ਉਨ੍ਹਾਂ ਦੇ ਪਿੱਛੇ ਹੀ ਸਵੈ-ਇੱਛਕ ਗ਼ੁਲਾਮੀ ਲਈ ਟਿੰਡ ਫੂਹੜੀ ਚੁੱਕੀ ਵਹੀਰਾਂ ਘੱਤ ਤੁਰੇ, ਅਖੇ 'ਸਾਨੂੰ ਭਾਰਤ ਦੀ ਲੰਗੜੀ ਭੁੱਖੀ ਆਜ਼ਾਦੀ ਨਾਲੋਂ ਤੁਹਾਡੀ ਅਧੀਨਗੀ ਬਿਹਤਰ ਹੈ।' ਕੀ ਅਨਰਥ ਹੈ? ਇਨਸਾਨ ਸੁਆਰਥ ਦੀ ਖ਼ਾਤਰ ਕੀ ਦਾ ਕੀ ਬਣ ਜਾਂਦਾ ਹੈ, ਕਿੱਥੇ ਕਦ ਥਿੜਕ ਜਾਂਦਾ ਹੈ, ਕਿੱਥੇ ਡਿੱਗ ਪੈਂਦਾ ਹੈ, ਕੋਈ ਥਹੁ ਪਤਾ ਨਹੀਂ ਲਗਦਾ।

ਅੰਦਰਲੇ ਸ਼ੋਰ-ਸ਼ਰਾਬੇ ਦਾ ਫ਼ਤੂਰ ਉਸ ਦੇ ਦਿਲ ਦਿਮਾਗ਼ ਨੂੰ ਚੱਟਣ ਲੱਗਾ। ਮਾਨਸਿਕ ਉਥਲ-ਪੁਥਲ ਨਾਲ ਉਸ ਦੀਆਂ ਲਹੂ ਨਾੜਾਂ ਪਾਟਣ ਤਕ ਆ ਗਈਆਂ। ਉਸ ਦੇ ਮਨ ਮਸਤਕ ਦੀ ਕਰਮ ਭੂਮੀ ਤੇ ਜ਼ਿੰਦਗੀ ਦੀ ਸੰਤਾਪ-ਮਈ ਕੁੜੱਤਣ ਵਿਚੋਂ ਉਗਮੀਆਂ ਭਾਂਜ-ਮਈ ਭਾਵਨਾਵਾਂ ਤੇ

ਕਲਪਨਾ ਦਾ ਯੁੱਧ ਛਿੜਦਾ ਭਿਅੰਕਰ ਰੂਪ ਧਾਰਨ ਕਰ ਗਿਆ।

'ਕਹਿੰਦੇ ਇਨ੍ਹਾਂ ਜੰਗਲਾਂ ਵਿਚ ਕੋਈ ਅਮੋਲ ਬੂਟੀ ਹੈ ਜਿਸ ਦੀ ਤਲਾਸ਼ ਵਿਚ ਕਈ ਸੰਤ ਮਹਾਤਮਾ ਉਮਰ ਭਰ ਭਟਕਦੇ ਪਿੰਜਰ ਦੇ ਪਿੰਜਰ ਹੋ ਜਾਂਦੇ ਸਨ ਪਰ ਜਿਸ ਨੂੰ ਇਹ ਮਿਲ ਜਾਂਦੀ, ਉਸ ਦੀ ਕਾਇਆਂ ਹੀ ਨਹੀਂ ਬਲਕਿ ਕੁਲਾਂ ਹੀ ਕਲਪ ਹੋ ਜਾਂਦੀਆਂ ਨੇ। ਚੌਧਵੀਂ ਸਦੀ ਵਿਚ ਉਹ ਬੂਟੀ ਲੱਭਦੇ ਜਦ ਉਹ ਲੋਨ ਕਬੀਲੇ ਦੇ ਰਹਿਬਰ ਥੱਕ ਟੁੱਟ ਕੇ ਹੌਸਲਾ ਹਾਰ ਬੈਠੇ ਤਾਂ ਉਨ੍ਹਾਂ ਨੂੰ ਕਾਲ਼ੇ ਵੇਸ ਵਾਲੀ ਇਕ ਭਗਤਣੀ ਮਿਲੀ ਤੇ ਕਿਹਾ ਭਗਤੋ ਉੱਠੋ, ਇਸ ਚਸ਼ਮੇ ਵਿਚ ਇਸ਼ਨਾਨ ਕਰੋ। ਸਭ ਮਨੋ ਕਾਮਨਾ ਪੂਰੀਆਂ ਹੋ ਜਾਣ ਗੀਆ, ਸੋਨੇ ਦੀ ਮੁਰਗੀ ਮਿਲੇਗੀ ਤੁਹਾਨੂੰ। ਇਸ਼ਨਾਨ ਕਰਨ 'ਤੇ ਉਨ੍ਹਾਂ ਦੀ ਥਕਾਵਟ, ਦੁੱਖ ਦਲਿੱਦਰ ਸਭ ਕੱਟੇ ਗਏ।' ਨਾਲ ਖੜ੍ਹੀ ਅਧਖੜ ਜਿਹੀ ਜੋੜੀ ਚੁੰਝ-ਚੋਹਲ ਕਰਦੀ ਵੇਖ ਕੇ ਉਸ ਦੇ ਮਨ ਅੰਤਰ ਮਰੀਅਮ ਦੀ ਤਲਬ ਉਜਾਗਰ ਹੋ ਗਈ। ਉਨ੍ਹਾਂ ਦੀਆਂ ਮਿੱਠੀਆਂ ਮਿੱਠੀਆਂ ਗੱਲਾਂ ਤੇ ਬਾਰ ਬਾਰ ਚੁੰਮਣ ਵਟਾਂਦਰੇ ਨੇ ਉਸ ਦਾ ਧਿਆਨ ਉਧਰ ਆਕਰਸ਼ਤ ਕੀਤਾ।

'ਸ਼ੁਕਰ ਕਰੋ ਤੁਹਾਨੂੰ ਅੱਜ ਉਹੀ ਸੋਨੇ ਦੀ ਮੁਰਗੀ ਦੇ ਦਰਸ ਦੀਦਾਰੇ ਹੋਣਗੇ, ਬੂਟੀ ਸੁੰਘਣ ਦਾ ਅਵਸਰ ਮਿਲੇਗਾ, ਚਸ਼ਮੇ ਥੱਲੇ ਵੀ ਕਾਇਆਂ ਕਲਪ ਹੋ ਜਾਏਗੀ।' ਨਾਰੀ ਲੱਜ਼ਤ ਹੋਈ ਉਸ ਦੀਆਂ ਕੱਛਾਂ ਵਿਚ ਵੜ ਰਹੀ ਸੀ।

'ਇਹ ਤਾਂ ਫਿਰ ਸੰਜੀਵਨੀ ਹੀ ਹੋਊ ਜਿਸ ਨੇ ਲਛਮਣ ਨੂੰ ਮੂਰਛਾ ਤੋਂ ਉਠਾਇਆ ਸੀ। ਜਾਂ ਫਿਰ ਇਹ ਦੁੱਖ-ਭੰਜਨੀ ਬੇਰੀ ਦੀ ਗੱਲ ਕਰਦੇ ਹੋਣਗੇ।' ਉਨ੍ਹਾਂ ਦੀ ਜੁਸਤਜੂ ਨਾਲ ਰੋਮੀ ਦੇ ਕੰਨ ਆਪਮੁਹਾਰੇ ਖੜ੍ਹੇ ਹੋ ਗਏ।

'ਅੰਮ੍ਰਿਤਸਰ ਦੀ ਗੁਰੂ ਰਾਮਦਾਸ ਦੁੱਖ-ਭੰਜਨੀ ਛਪੜੀ ਵਿਚ ਕਊਏ ਟੁੱਭੀ ਮਾਰ ਕੇ ਹੰਸ ਬਣ ਕੇ ਬਾਹਰ ਨਿਕਲੇ ਸਨ, ਕਾਲੇ ਬੱਗੇ ਹੋ ਗਏ ਸਨ, ਸ਼ਰਧਾਵਾਨ ਰੋਗੀ ਰਿਸ਼ਟ-ਪੁਸ਼ਟ ਨਿਰੋਗ ਹੋ ਕੇ ਨਿੱਤਰੇ ਸਨ। ਸਬਰ ਦੀ ਮੂਰਤ ਰਜਨੀ ਦਾ ਪਤੀ ਅਪਾਹਜ ਕੋਹੜੀ ਸਾਬਤ ਸਬੂਤਾ ਤੰਦਰੁਸਤ ਮਰਦ ਬਣ ਕੇ ਬਾਹਰ ਨਿਕਲਿਆ ਸੀ। ਉਸ ਨੇ ਆਪਣੀ ਮਹਿਰਮ ਦੇ ਭਰੋਸੇ ਵਾਸਤੇ ਇਕ ਰੋਗੀ ਉਂਗਲ ਬਚਾ ਲਈ ਸੀ ਜਿਵੇਂ ਮੈਂ ਇਹ ਮੁੱਛ।' ਉਨ੍ਹਾਂ ਦੇ ਪ੍ਰਤੀਕਰਮ ਵਜੋਂ ਉਸ ਅਜਨਬੀ ਜੋੜੀ ਨੂੰ ਇਹ ਇਤਿਹਾਸਿਕ ਵਿਥਿਆ ਸੁਨਾਉਣੀ ਚਾਹੁੰਦਾ ਸੀ ਪਰ ਇਸ ਦਾ ਮਤਲਬ 'ਭੈਂਸ ਅੱਗੇ ਬੀਨ ਵਜਾਉਣ' ਤੋਂ ਵੱਧ ਕੁੱਝ ਵੀ ਨਹੀਂ ਹੋਣਾ, ਸੋਚ ਕੇ ਦੜ ਵੱਟ ਗਿਆ। ਉਹ ਆਪਣੇ ਹੀ ਦਾਇਰੇ ਅੰਦਰ ਮਸਤ ਝੂਮ ਰਹੇ ਸਨ।

'ਹਾਏ! ਆਈ ਐੱਮ ਵੈਨ ਡਾਂਗ ਫਰਾਮ ਵੇਤਨਾਮ।... ਆਰ ਯੂ ਸਿੰਗਲ? ਯੂਅਰ ਵਾਈਫ਼?... ਇਹ ਮੇਰੀ ਪਤਨੀ ਹੈ ਸਿੰਡਰੇਲਾ।' ਰਾਮੇ ਨੂੰ ਉੱਸਲਵੱਟੇ ਭੰਨਦੇ ਵੇਖ ਕੇ ਇਸ ਨਾਵਾਕਫ਼ ਵਿਅਕਤੀ ਨੇ ਸੁਆਲਾਂ ਦੀ ਬੁਛਾੜ ਕਰ ਕੇ ਉਸਦੀ ਦੁਖਦੀ ਰਗ 'ਤੇ ਹੱਥ ਧਰ ਦਿੱਤਾ।

'ਪਹਿਲਾਂ ਤੂੰ ਦੱਸ ਇਹ ਤੇਰੀ ਆਪਣੀ ਹੈ ਕਿ ਡੰਗ-ਟਪਾਊ? ਮੇਰੀ ਤਾਂ ਆਪਣੀ ਵੀ ਗਈ ਤੇ ਡੰਗ-ਟਪਾਊ ਵੀ ਪਛੰਡੇ ਮਾਰਦੀ ਉਟਕ ਗਈ ਹੈ।' ਅਜਨਬੀ ਵੱਲੋਂ ਆਈ ਅੱਭੜਵਾਹੇ ਪੁੱਛ ਨੇ ਉਸ ਦੇ ਮਨੋਵੇਗ ਨੂੰ ਮਚਕੋੜ ਦਿੱਤੀ। ਸੁਸਤ ਜਿਹੇ ਅਣਮੰਨੇ ਹੱਥ ਉਧਰ ਵਧਾ ਦਿੱਤਾ।

'ਕਿਹੜੀ ਵਾਈਫ਼ ਦੀ ਗੱਲ ਕਰਦੇਂ? ਅਸਲੀ ਕਿ ਨਕਲੀ?... ਅਸਲੀ ਅਜੇ ਮੁਅੱਤਲ ਹੈ। ਨਕਲੀ ਤਾਮਤੜਿੰਕ ਹੋ ਰਹੀ ਹੈ... ਉਸੇ ਦੀ ਤੇ ਭਸੂੜੀ ਹੈ ਕਿਤੇ ਸਹੁਰੀ ਦੀ ਆ ਕੇ ਕੰਮ ਵਿਚ ਘੜੰਮ ਨਾ ਪਾ ਦੇਵੇ।' ਤ੍ਰਭਕੇ ਦਿਮਾਗ਼ ਨੇ ਅਵਾਜ਼ਾਰੀ ਮਹਿਸੂਸ ਕੀਤੀ ਪਰ ਉਹ ਝੂਠਾ ਜਿਹਾ ਮੁਸਕਰਾ ਕੇ ਨਿਰਉੱਤਰ ਖੜ੍ਹਾ ਰਿਹਾ। ਉਸ ਨੇ ਜੁਆਬ ਦੇਣਾ ਮੁਨਾਸਬ ਨਾ ਸਮਝਿਆ।

'ਤੂੰ ਕਿਹੜੀ ਮੁਸੀਬਤ ਵਿਚ ਜਕੜਿਆ ਪਿਆ ਹੈਂ? ਕੋਈ ਗੱਲ ਬਾਤ ਸੁਣਾ, ਐਵੇਂ ਮੂੰਹ 'ਚ ਘੁੰਙਣੀਆਂ ਪਾਈ ਖਲੋਤੈਂ। ਖ਼ੁਸ਼ੀਆਂ ਦਾ ਮੌਸਮ ਹੈ, ਹੱਸ ਕੇ ਮਨਾ।' ਵੈਨ ਆਪਣੀ ਪਹਿਲ ਦੀ ਨਜ਼ਰਸਾਨੀ ਕਰਦਾ ਉਸ ਦੇ ਚਿਹਰੇ 'ਤੇ ਨੀਝ ਗੱਡੀ ਖੜ੍ਹਾ ਸੀ।



ਟੈਲੀਫ਼ੋਨ 'ਤੇ ਸੰਕੇਤਕ ਸਰਸਰਾਹਟ ਹੋਈ। ਨੰਬਰ ਬਸੰਤੀ ਦਾ ਸੀ। ਸੰਮੇਲਨ ਦੀ ਹਦਾਇਤ ਅਨੁਸਾਰ ਉਸ ਨੂੰ ਝਟਪਟ ਅਣਸੁਣਿਆ ਬੰਦ ਕਰ ਦਿੱਤਾ। ਉਹ ਵਿਚਾਰੀ ਵੀ ਵਧਾਈ ਦੇਣ ਲਈ ਸੰਪਰਕ ਕਰਨ ਦੀ ਕੋਸ਼ਿਸ਼ ਕਰ ਰਹੀ ਹੋਵੇਗੀ। ਉਸ ਨੂੰ ਹਲਫ਼ ਲੈਣ ਦੇ ਟਾਈਮ ਦਾ ਪਤਾ ਸੀ। ਅਮਰੀਕਾ ਵਿਖੇ ਦਿਨ ਦੇ ਤਿੰਨ ਵਜੇ ਭਾਰਤ ਵਿਚ ਰਾਤ ਦੇ ਸਾਢੇ ਤਿੰਨ ਵਜੇ ਤਕ ਉਹ ਜਾਗ ਰਹੀ ਹੈ। 'ਅਨੀਂਦਰੀਆਂ ਰਾਤਾਂ ਮੈਂ ਕੱਟਦਾ ਹਾਂ ਕਿ ਵਿਚਾਰੀ ਉਹ? ਮਹਿਕਮੇ ਵਿਚ ਘੋਟਾਲ਼ਾ ਕਰ ਕੇ ਉਧਰੋਂ ਦੌੜਿਆ ਮੈਂ ਸਾਂ ਅਤੇ ਇਸ ਦੀ ਸਜ਼ਾ ਤੇ ਜਹਾਨ ਦੀਆਂ ਊਜਾਂ ਉਹ ਝੱਲ ਰਹੀ ਹੈ। ਉਹ ਮੁਕੱਦਮਾ ਵੀ ਕਹਿੰਦੇ ਸੀ. ਬੀ. ਆਈ. ਨੂੰ ਸੌਂਪ ਦਿੱਤਾ ਗਿਆ ਹੈ ਤੇ ਮੈਨੂੰ ਲਾਪਤਾ ਭਗੌੜਾ ਕਰਾਰ ਦਿੱਤਾ ਗਿਆ ਹੈ। ਵਿਦੇਸ਼ੀ ਜੂਹਾਂ ਦੀ ਦੁਸ਼ਟਤਾ ਨੇ ਮੇਰਾ ਹੁਲੀਆ ਬਦਲ ਕੇ ਮੈਨੂੰ ਕਰੂਪ ਕਰ ਦਿੱਤਾ ਹੈ। ਵੈਸੇ ਬਾਹਰ ਦੌੜਨ ਵੇਲੇ ਮੈਂ ਬੜਾ ਸੁੰਦਰ ਦਰਸ਼ਨੀ ਗੱਭਰੂ ਸਾਂ। ਉਹ ਮੇਰੇ ਤਕ ਨਹੀਂ ਪਹੁੰਚ ਸਕਦੇ, ਹੁਣ ਮੈਂ ਰਾਮ ਸਿੰਘ ਨਹੀਂ, ਰੋਮੀ ਹੰਟਰ ਹਾਂ। ਕਾਲੇ ਵਾਲ਼ ਚਿੱਟੇ ਬੱਗੇ ਹੋ ਗਏ ਨੇ, ਮੈਨੂੰ ਕੌਣ ਪਛਾਣੂੰ ਹੁਣ।' ਉਸ ਨੇ ਕਾਲੀਆਂ ਰੰਗੀਆਂ ਮੁੱਛਾਂ 'ਤੇ ਹੱਥ ਫੇਰਿਆ।

'ਭਾਅ ਜੀ! ਜੇ ਕੋਈ ਅੰਮ੍ਰਿਤ ਛਕ ਕੇ ਭੰਗ ਕਰ ਦੇਵੇ ਤਾਂ ਉਸ ਨੂੰ ਕੀ ਤਨਖ਼ਾਹ ਲਗਦੀ ਹੈ।' ਪਾਰਲੀ ਤੀਸਰੀ ਲਾਈਨ ਉਲੰਘ ਕੇ ਬੰਤੇ ਮਾਹਲ ਨੇ ਅੱਭੜਵਾਹੇ ਉਸ ਦੀ ਮਾਨਸਿਕ ਉਥਲ-ਪੁਥਲ ਨੂੰ ਠੋਕਰ ਲਗਾ ਦਿੱਤੀ। ਸ਼ਿਸ਼ਟਾਚਾਰ ਵਜੋਂ ਉਸ ਨੂੰ ਜਗਾ ਦੇਣ ਲਈ ਨਾਵਾਕਫ਼ ਜੋੜੀ ਸੁੰਗੜ ਕੇ ਅੱਗੇ ਸਰਕ ਗਈ। ਆਪਣੀ ਸੋਚ ਨਾਲ ਮਿਲਦਾ ਜੁਲਦਾ ਸਵਾਲ ਸੁਣ ਗੰਭੀਰਤਾ ਤਿਆਗ ਕੇ ਰਾਮਾ ਖਿੜ ਖਿੜ ਹੱਸਿਆ।

'ਜਿਹੜੇ ਅੰਮ੍ਰਿਤ ਦੀ ਅਹਿਮੀਅਤ ਨੂੰ ਜਾਣਦੇ ਨੇ, ਉਹ ਭੰਗ ਕਰਨ ਦੀ ਗੁਸਤਾਖ਼ੀ ਨਹੀਂ ਕਰਦੇ। ਅਜਿਹੇ ਗ਼ੱਦਾਰ ਨੂੰ ਗੱਡੀ ਚੜ੍ਹਾ ਵੀ ਦਿੰਦੇ ਨੇ ਪੈਰਵੀ ਕਰਨ ਵਾਲੇ। ਜੇ ਕੋਈ ਵੀ. ਆਈ. ਪੀ. ਬੰਦਾ ਅਜਿਹਾ ਗੁਨਾਹ ਕਰ ਦਿੰਦਾ ਹੈ ਤਾਂ ਸਾਡੇ ਆਗੂ ਬੜੇ ਦਿਆਲੂ ਖੁੱਲ੍ਹਦਿਲੇ ਹੋ ਜਾਂਦੇ ਨੇ। ਥੋੜ੍ਹੀ ਜਿਹੀ ਤਨਖ਼ਾਹ ਲਗਾ ਕੇ ਮਾਫ਼ੀਨਾਮਾ ਦੇ ਦਿੰਦੇ ਨੇ, ਭਾਵੇਂ ਅੰਮ੍ਰਿਤ ਦਾ ਚੂਲਾ ਤਾਂ ਇਸ ਮਿਰਕਣ ਹਲਫ਼ ਨਾਲੋਂ ਲੱਖਾਂ ਗੁਣਾਂ ਜ਼ਿਆਦਾ ਪਵਿੱਤਰ ਹੈ।' ਬਿਨ ਆਧਾਰ ਅਚਾਨਕ ਪਏ ਸਵਾਲ ਦਾ ਅਨੁਕੂਲ ਜੁਆਬ ਵੀ ਨਿਸ਼ਕਪਟ ਉਸ ਦੇ ਮੂੰਹੋਂ ਨਿਕਲ ਗਿਆ।

'ਪਰ ਇਹ ਤਾਂ ਬਿਨ-ਟਿਕਟੇ ਜਹਾਜ਼ ਚੜ੍ਹਾ ਦਿੰਦੇ ਨੇ, ਬਿਸਤਰਾ ਵੀ ਨਹੀਂ ਬੰਨ੍ਹਣ ਦਿੰਦੇ... ਤੁਸੀਂ ਕੋਈ ਕੁਤਾਹੀ/ ਫੈਲੋਨੀ ਕਰ ਕੇ ਵੇਖੋ। ਏਸੇ ਲਈ ਭਰਾਵਾ ਆਪਣੀ ਕਿਰਪਾਨ ਉਤਾਰ ਆਇਆਂ ਅੱਜ ਮੈਂ। ਕੀ ਪਤਾ ਸਾਲੇ ਕਿਤੇ ਡੋਲੀ ਪਈ ਹੀ ਨਾ ਕੱਢ ਲੈਣ।' ਹੱਥ 'ਤੇ ਹੱਥ ਮਾਰ ਕੇ ਉਸ ਨੇ ਗਲਵੱਕੜੀ ਵਿਚ ਘੁੱਟ ਲਿਆ।

'ਉਹ ਕਿੱਥੇ ਈ ਨਾਲ ਦੀ ਤੇਰੀ? ਲੱਡੂ ਮੁੱਕ ਗੇ ਯਰਾਨੇ ਟੁੱਟ ਗੇ?' ਮਰੀਅਮ ਨੂੰ ਗ਼ੈਰਹਾਜ਼ਰ ਵੇਖ ਕੇ ਬੰਤੇ ਨੇ ਠੋਲ੍ਹਾ ਮਾਰਿਆ। ਇਕ ਤੋਂ ਦੋ ਹੋਏ, ਗੁਫ਼ਤਗੂ ਵਿਚ ਵਿਅਸਤ ਮਸ਼ਕੂਲੇ ਕਰਦੇ ਵੇਖ ਕੇ ਨਾਲ ਖੜ੍ਹੀ ਓਪਰੀ ਦੰਪਤੀ ਵੀ ਹੱਸਣ ਲੱਗੀ।

'ਇਹ ਬੜੇ ਨੌਟੰਕੀਬਾਜ਼ ਨੇ ਪਿਆਰਿਓ! ਆਪਣੇ ਘਰ ਮੁਆਤਾ ਲਾ ਕੇ ਵਿਦੇਸ਼ੀ ਹਮਲਾ ਗਰਦਾਨਦੇ ਨੇ ਤੇ ਫਿਰ ਟਾਰਗੈਟ ਤਬਾਹ ਕਰਨ ਲਈ ਚੁੰਗੀਆਂ ਭਰਦੇ ਉਡਾਰੀਆਂ ਮਾਰ ਜਾਂਦੇ ਨੇ। ਕੁੱਟਦੇ ਨੇ, ਲੁੱਟਦੇ ਨੇ ਤੇ ਫਿਰ ਅਧਮੋਇਆਂ ਦੇ ਸੰਜੀਵਨੀ ਚਰਨਾਮਤ ਮੂੰਹ ਨੂੰ ਲਗਾਉਂਦੇ ਨੇ, ਜਿਵੇਂ ਅੱਜ ਪਿਲਾ ਰਹੇ ਨੇ। ਇਹ ਸਹੁੰ ਹੀ ਤਾਂ ਹੈ ਉਹ ਬੂਟੀ।' ਵੈਨ ਨੇ ਆਪਣੇ ਹੱਥ ਧਾੜਵੀ ਹਮਲੇ ਵਾਂਗ ਉਠਾਏ ਤੇ ਫਿਰ ਬੁਰਕੀ ਜਿਉਂ ਮੂੰਹ ਵੱਲ ਉਲਾਰੇ।

'ਵੇਖੋ ਮੇਰਾ ਦੇਸ਼ ਬੱਬਰੀ ਬੱਬਰੀ ਕਰ ਦਿੱਤਾ ਇਨ੍ਹਾਂ ਦਰਿੰਦਿਆਂ ਨੇ। ਸਾਡੀ ਨਸਲਕੁਸ਼ੀ ਕੀਤੀ ਅੰਨ੍ਹੇਵਾਹ। ਸਾਡੇ ਘਰ-ਘਾਟ ਢਾਹ ਕੇ ਮਲੀਆਮੇਟ ਕਰ ਦਿੱਤੇ। ਅਸੀਂ ਫੇਰ ਵੀ ਇਨ੍ਹਾਂ ਦੇ ਭਵਨ ਇਮਾਰਤਾਂ ਉਸਾਰ ਰਹੇ ਹਾਂ, ਇਨ੍ਹਾਂ ਦੀ ਪ੍ਰਫੁੱਲਨ ਵਾਸਤੇ!... ਨਹੀਂ ਨਹੀਂ ਆਪਣੇ ਵਾਸਤੇ, ਆਪਣੇ

ਬੱਚਿਆਂ ਦੇ ਸੁਰਖਰੂ ਭਵਿੱਖ ਵਾਸਤੇ।' ਉਸ ਦੀਆਂ ਕਾਣ-ਸੂਤੀ ਅੱਖਾਂ ਡਲ੍ਹਕ ਪਈਆਂ।

'ਬੜਾ ਢੀਠ ਜਾਪਦਾ ਹੈ ਇਹ ਦੋਗਲਾ ਵਿਅਕਤੀ। ਜਿੰਨਾ ਇਸ ਤੋਂ ਘੇਸ ਮਾਰਦੇ ਪਾਸਾ ਵੱਟਦੇ ਹਾਂ, ਉਤਨਾ ਹੀ ਹੋਰ ਭਾਜੀ ਪਾਈ ਜਾਂਦਾ। ਤੂੰ ਐਵੇਂ ਚਿੱਚੜ ਜਿਹੇ ਨੂੰ ਪਿੱਛੇ ਲਾ ਲਿਆ। ਐਵੇਂ ਆਪਣੇ ਮਨ ਦੀ ਭੜਾਸ ਕੱਢੀ ਜਾ ਰਿਹਾ ਹੈ।' ਬੰਤੇ ਨੇ ਨਫ਼ਰਤ ਜਿਹੀ ਨਾਲ ਨੱਕ ਸੁਕੇੜਿਆ।

'ਇਸ ਰਸਮ ਵਿਚੋਂ ਇਹ ਸਾਰੇ ਪ੍ਰਤੀਨਿਧੀ ਵਚਨਬੱਧ ਅਮਰੀਕੀ ਨਾਗਰਿਕ ਪ੍ਰਸ਼ੰਸਾ-ਪੱਤਰ ਲੈ ਕੇ ਬਾਹਰ ਨਿਕਲਨਗੇ? ਕੀ ਤੁਹਾਨੂੰ ਪੂਰਾ ਯਕੀਨ ਹੈ?' ਇਨ੍ਹਾਂ ਦੀ ਮਿਜ਼ਾਜ ਭਾਂਪ ਕੇ ਵੈਨ ਡਾਂਗ ਭਰਵੱਟੇ ਉੱਚੇ ਕਰਦਾ ਉਨ੍ਹਾਂ ਵੱਲ ਦੋਬਾਰਾ ਮੁਖ਼ਾਤਬ ਹੋਇਆ।

'ਚਲੋ ਨਾ ਸਹੀ, ਅਮਰੀਕੀ ਤਗ਼ਮਾ ਤਾਂ ਮਿਲ ਜਾਊ। ਦੁਨੀਆ ਦੀ ਕੋਈ ਵੀ ਤਾਕਤ ਕਿਸੇ ਨੂੰ ਆਪਣੇ ਮੌਲਿਕ ਵਿਰਸੇ ਤੋਂ ਨਿਖੇੜ ਨਹੀਂ ਸਕਦੀ, ਜੋ ਨਸ ਨਸ ਵਿਚ ਰੀਂਗ ਰਿਹਾ ਹੈ।' ਗੱਲੋਂ ਲਾਹੁਣ ਲਈ ਬੰਤੇ ਨੇ ਸੰਖੇਪ ਰਹਿਣਾ ਹੀ ਉਚਿੱਤ ਸਮਝਿਆ। ਉਨ੍ਹਾਂ ਨਾਲ ਗੂੜ੍ਹ ਗਿਆਨ ਗਹਿਰ ਗੰਭੀਰ ਵਾਰਤਾਲਾਪ ਵਾਸਤੇ ਉਹ ਅੰਗਰੇਜ਼ੀ ਤੋਂ ਊਣਾ ਸੀ।

'ਇਸ ਲੁੰਗ-ਲਾਣੇ ਵਿਚ ਬਹੁਤੇ ਉਹ ਲੋਕ ਸ਼ਾਮਲ ਹਨ ਜੋ ਅੱਡਰੋ ਅੱਡਰੀ ਯੋਗ ਅਯੋਗ ਪ੍ਰਨਾਲੀ ਰਾਹੀਂ ਭਿਆਨਕ ਮੁਸ਼ਕਲਾਂ ਝਾਗ ਕੇ, ਪਿਉ ਦਾਦੇ ਦੀਆਂ ਜਗੀਰਾਂ ਜਾਇਦਾਤਾਂ ਵੇਚ ਕੇ, ਜੰਗਲਾਂ ਦੇ ਕੰਡਿਆਲੇ ਰਾਹਾਂ ਦੇ ਭੰਨੇ ਜ਼ਖ਼ਮੀ ਹੋਏ ਬਦਨ, ਗੋਤੇ ਖਾਂਦੇ ਸਮੁੰਦਰੀ ਤੂਫ਼ਾਨਾਂ ਸੰਗ ਜੂਝਦੇ, ਮਗਰ-ਮੱਛਾਂ ਦੀ ਸਵਾਰੀ ਕਰਕੇ, ਜਹਾਜ਼ ਦੇ ਟਾਇਰਾਂ ਨਾਲ ਦੜ ਲਟਕ ਕੇ, ਟਰੱਕਾਂ ਦੀਆਂ ਡਿੱਗੀਆਂ ਦੇ ਠੰਢੇ ਗਰਮ ਤਾਪਮਾਨ ਵਿਚ ਬੰਦ ਕੁਲਫ਼ੀ/ਭੜਥੇ ਵਾਂਗ ਠਰਦੇ ਭੁੱਜਦੇ ਸ਼ਰਨਾਰਥੀ ਬਣ ਕੇ ਅਮਰੀਕੀ ਸਰਹੱਦ ਅੰਦਰ ਘੁਸੇ। ਕਈ ਬਦਨਸੀਬ ਸੁਰੱਖਿਆ ਗਾਰਡਾਂ ਦੀਆਂ ਗੋਲੀਆਂ ਦਾ ਸਾਹਮਣਾ ਕਰਦੇ ਰਾਹਾਂ ਵਿਚ ਮਰ ਮੁੱਕ ਗਏ ਤੇ ਕਈ ਚੰਗੀ ਕਿਸਮਤ ਵਾਲੇ ਪੁਲਸ ਦੇ ਢਾਏ ਚੜ੍ਹਦੇ ਮੰਜ਼ਿਲ 'ਤੇ ਪਹੁੰਚੇ। ਕਚਹਿਰੀਆਂ ਰਾਹੀਂ ਮੁਕੱਦਮੇ ਕਰ ਕੇ ਪਨਾਹਗੀਰਾਂ ਦੀ ਕਤਾਰ ਵਿਚ ਬੁੱਕਾਂ ਮੂੰਹੀਂ ਡਾਲਰ ਖ਼ਰਚ ਕੇ ਗਰੀਨ ਕਾਰਡ ਦੀ ਸ਼ਕਲ ਨਸੀਬ ਹੋਈ। ਹੱਡ-ਭੰਨਵੀਂ ਮਿਹਨਤ ਵਿਚੋਂ ਉਪਜੇ ਡਾਲਰ ਵਕੀਲਾਂ ਦੇ ਖੀਸੇ ਪਾ ਕੇ ਪੈਰ ਸੰਭਲਨ ਜੋਗੇ ਹੋਏ। ਇਸ ਸਥਿਤੀ ਤਕ ਪਹੁੰਚਦੇ ਕਈਆਂ ਦੇ ਲੇਖਾਂ ਵਿਚ ਜੇਲ੍ਹ ਤੇ ਕਈਆਂ ਦੇ ਡੀਪੋਰਟੇਸ਼ਨਜ਼ ਦੇਸ਼-ਨਿਕਾਲਾ ਵੀ ਪੱਲੇ ਪਿਆ।' ਦੁਸ਼ਵਾਰੀਆਂ ਦਾ ਲੇਖਾ-ਜੋਖਾ ਕਰਦੇ ਕਰੁਣਾਮਈ ਬਿਰਤਾਂਤ ਛੋਹ ਕੇ ਬੰਤੇ ਨੇ ਰਾਮੇ ਦੇ ਭਟਕਦੇ ਮਨ ਨੂੰ ਹੋਰ ਸੋਗਮਈ ਪਾਣ ਚੜ੍ਹਾ ਦਿੱਤੀ।

'ਅੱਜ ਦਾ ਦਿਨ ਉਡੀਕਦੇ ਮੈਨੂੰ ਵੀ ਕਿੰਨੀ ਮੁੱਦਤ ਕਿੰਨੇ ਮਹੀਨ ਛਾਨਣਿਆਂ ਵਿਚੋਂ ਛਣਨਾ ਪਿਆ। ਤੈਨੂੰ ਪਤਾ, ਪਹਿਲਾਂ ਸੱਤ ਸਾਲ ਅੱਕੀਂ-ਪਲਾਹੀਂ ਹੱਥ ਮਾਰਦਿਆਂ ਨਿਰਾਸ਼ਾ ਪੱਲੇ ਪਈ। ਚੰਗੀ ਕਿਸਮਤ ਨੂੰ ਮਰੀਅਮ ਨਾਲ ਢੋਅ ਬਣ ਗਿਆ। ਤਿੰਨ ਸਾਲ ਅਰਸਾ ਪੂਰਾ ਹੋਣ 'ਤੇ ਸੱਤ ਸੌ ਡਾਲਰ ਖ਼ਰਚ ਕੇ ਸਿਟੀਜ਼ਨ ਵਾਸਤੇ ਦਰਖਾਸਤ ਦਿੱਤੀ। ਮਹੀਨੇ ਬਾਅਦ ਮਨਜ਼ੂਰ ਹੋਣ ਤੇ ਫਿੰਗਰ-ਪ੍ਰਿੰਟ ਕਰਾਉਣ ਦੀ ਤਰੀਕ ਆ ਗਈ। ਫਿੰਗਰ-ਪ੍ਰਿੰਟ ਸੁਖ-ਸੁੱਖਾਂ ਨਾਲ ਨਿਪਟਿਆ ਪਰ ਪਿੱਛੇ ਹੀ ਇਕ ਹੋਰ ਪੱਤਰ ਆ ਗਿਆ ਕਿ ਪ੍ਰਿੰਟ ਦੀ ਪ੍ਰਕਿਰਤੀ ਠੀਕ ਨਹੀਂ, ਇਸ ਲਈ ਦੋਬਾਰਾ ਹਾਜ਼ਰ ਹੋਵੋ ਤੇ ਦੋਬਾਰਾ ਕਰਾਓ। ਇਹ ਸਾਰਾ ਸਮਾਂ ਮੇਰਾ ਮਨ ਚੂਹੇ ਵਾਂਗ ਕੁਤਰੂੰ ਕੁਤਰੂੰ ਕਰਦਾ ਰਿਹਾ। ਕਈ ਉਲਟੇ ਸਿੱਧੇ ਢਾਹੂ ਚਿੰਤਨ ਵਿਵੇਕ ਮੇਰੇ ਜ਼ਿਹਨ ਵਿਚ ਖੌਰੂ ਮਚਾਉਂਦੇ ਰਹੇ। ਕਿਤੇ ਮਰੀਅਮ ਨੇ ਹੀ ਕੋਈ ਅਜਿਹੀ ਕਾਰਸਤਾਨੀ ਨਾ ਕਰ ਦਿੱਤੀ ਹੋਵੇ, ਭਾਨੀ ਨਾ ਮਾਰ ਦਿੱਤੀ ਹੋਵੇ... ਪਤਾ ਨਹੀਂ ਉਹ ਭੂਤਨੀ ਜਿਹੀ ਕੀ ਚੰਦ ਚੜ੍ਹਾਏਗੀ। ਦੂਜੀ ਵਾਰ ਉਂਗਲਾਂ ਦੇ ਨਿਸ਼ਾਨ ਤੋਂ ਤਿੰਨ ਹਫ਼ਤੇ ਬਾਅਦ ਇੰਟਰਵਿਊ ਵਾਸਤੇ ਸੱਦਾ ਪੱਤਰ ਆ ਗਿਆ। ਕਈ ਅਣਹੋਏ ਅਣਚਾਹੇ ਨਿੱਜੀ ਸਵਾਲਾਂ ਦੇ ਜੁਆਬ ਬੜੀ ਸੂਝ-ਬੂਝ ਤੇ ਸਵੈ-ਭਰੋਸੇ ਨਾਲ ਦਿੱਤੇ। ਲਿਖਤੀ ਤੇ ਮੌਖਿਕ ਟੈੱਸਟ ਵਿਚੋਂ ਮੈਂ ਆਸਾਨੀ ਨਾਲ ਪਾਸ ਹੋ ਗਿਆ। ਮੇਰੇ ਕਾਮਯਾਬ ਹੋਣ ਦੀ ਸੂਚਨਾ-ਪੱਤਰ ਦੇ ਨਾਲ ਹੀ 'ਪੁਲਸ ਕਲੀਅਰੈਂਸ'



ਰਿਪੋਰਟ ਦੀ ਮੰਗ ਵਾਸਤੇ ਵੀ ਇਕ ਪਰਵਾਨਾ ਮੈਨੂੰ ਫੜਾ ਦਿੱਤਾ ਗਿਆ। ਪੁਲਸ ਦਫ਼ਤਰਾਂ ਵੱਲ ਪਦੀੜਾਂ ਵੱਟ ਦਿੱਤੀਆਂ, ਮਰਦਾ ਕੀ ਨਾ ਕਰਦਾ। ਬੜੇ ਤਕੱਲਫ਼ ਦੀਆਂ ਚੱਕੀਆਂ ਪੀਸ ਕੇ 'ਪੁਲਸ ਕਲੀਅਰੈਂਸ' ਚਿੱਠੀ ਨਸੀਬ ਹੋਈ। ਮਹੀਨਾ ਭਰ ਇੰਤਜ਼ਾਰ ਕਰਨ ਤੋਂ ਬਾਅਦ ਫਿਰ ਆਵਾਸ ਦਫ਼ਤਰ ਪੁੱਛ ਪੜਤਾਲ ਕਰਨ ਤੇ ਸਹੁੰ ਵਾਸਤੇ ਆਗਿਆ-ਪੱਤਰ ਮਿਲਿਆ। ਬੜੀਆਂ ਘੀਸੀਆਂ ਕਰ ਕੇ ਇੱਥੇ ਉੱਪੜਨ ਤਕ ਮੈਨੂੰ ਸਿਟੀਜ਼ਨ ਦੀ ਮਹੱਤਤਾ ਦਾ ਭਲੀ ਭਾਂਤ ਗਿਆਨ ਹੋ ਗਿਆ। ਅੱਜ ਮਸਾਂ ਕਰਮਾਂ ਭਾਗਾਂ ਵਾਲਾ ਸੁਭਾਗਾ ਦਿਨ ਆਇਆ ਹੈ, ਜਦ ਮੈਂ ਸਹੁੰ ਖਾ ਕੇ ਅਮਰੀਕੀ ਸਿਟੀਜ਼ਨ ਬਣ ਜਾਣਾ ਹੈ।' ਰੋਮੀ ਨੇ ਹਟਕੋਰੇ ਭਰਦੇ ਆਪਣੇ ਸਫ਼ਰ ਦੀ ਵਿਕਾਸ ਯਾਤਰਾ ਬੰਤੇ ਸਾਹਮਣੇ ਵਿਛਾ ਦਿੱਤੀ।

ਲਾਈਨਾਂ ਵਿਚ ਫਿਰਦਾ ਅਧਿਕਾਰੀ ਦਾਅਵਤ-ਚਿੱਠੀਆਂ ਪੜਤਾਲ ਕਰਦਾ ਉਸ ਦੀਆਂ ਅੱਖਾਂ ਵਿਚ ਸੂਹੀਆ ਨਜ਼ਰਾਂ ਗੱਡ ਰਿਹਾ ਸੀ। ਰੋਮੀ ਦਾ ਅੰਦਰ ਝੂਰਨ ਲੱਗਾ, ਇਹ ਵੀ ਤਾਂ ਉਸੇ ਕਾਨੂੰਨ ਦਾ ਨੁਮਾਇੰਦਾ ਹੈ ਜਿਸ ਨੇ ਉਸ ਨੂੰ ਦੁਰਕਾਰ ਦਿੱਤਾ ਸੀ। 'ਤੇਰੇ ਜਿਹੇ ਵਿਸ਼ਵਾਸਘਾਤ ਗ਼ੱਦਾਰਾਂ ਦੀ ਅਮਰੀਕਾ ਵਿਚ ਕੋਈ ਥਾਂ ਨਹੀਂ। ਜੋ ਆਪਣੇ ਦੇਸ਼, ਆਪਣੀ ਕੌਮ, ਆਪਣੀ ਮਾਂ ਦਾ ਨਿਗਦਾ ਨਹੀਂ ਬਣ ਸਕਿਆ, ਅਮਰੀਕਾ ਦਾ ਕੀ ਸੰਵਾਰ ਸਕੇਗਾ।' ਅਸਲ ਵਿਚ ਸ਼ਰਨ ਲੈਣ ਲਈ ਭਾਰਤੀ ਦੂਤ-ਘਰ ਅੱਗੇ ਰੋਹ ਭਰੇ ਮੁਜ਼ਾਹਰੇ ਦਾ ਡਰਾਮਾ ਕਰਨ ਵਾਲੇ ਕੁੱਝ ਚੋਣਵੇਂ ਵਿਅਕਤੀਆਂ ਵਿਚ ਉਹ ਸਿਰਕੱਢ ਸੀ। ਉਹੀ ਫ਼ੋਟੋ ਅਖ਼ਬਾਰ ਵਿਚ ਕਢਾ ਕੇ ਸੁਤੰਤਰਤਾ-ਸੰਗਰਾਮੀ ਹੋਣ ਦਾ ਬਹਾਨਾ ਕਰਨਾ ਸੀ ਪਰ ਦਸ ਹਜ਼ਾਰੀ ਵਕੀਲ ਨੇ ਪਹਿਲੀ ਸੱਟੇ ਨਿਕਾਰ ਦਿੱਤਾ ਸੀ। 'ਅਜ ਕੱਲ ਅਮਰੀਕੀ ਕਚਹਿਰੀਆਂ ਬੜੀਆਂ ਲੋਹੇ ਦਾ ਥਣ ਹੋ ਗਈਆਂ ਨੇ ਤੇ ਸੋਚਦੀਆਂ ਨੇ ਕਿ ਜੋ ਆਪਣੀ ਜੰਮਣ-ਭੋਂ ਦਾ ਨਹੀਂ ਬਣਿਆ, ਉਹ ਬਿਗਾਨਿਆਂ ਦਾ ਕੀ ਬਣੇ ਗਾ। ਅਜਿਹੇ ਵਿਖਾਵਾ ਮਾਤਰ ਅੰਦੋਲਨ ਨਾਲ ਪਨਾਹ ਨਹੀਂ ਮਿਲਦੀ, ਸਗੋਂ ਇਹ ਪ੍ਰਭਾਵ ਪੈਂਦਾ ਹੈ ਕਿ ਤੁਸੀਂ ਆਪਣੇ ਦੇਸ਼ ਪ੍ਰਤੀ ਸੁਹਿਰਦ ਨਹੀਂ ਹੋ। ਲੱਖ ਬਿਗਾਨੇ ਹੋਈਏ ਆਪਣਾ ਦੇਸ਼ ਨਹੀਂ ਭੰਡੀ ਦਾ।' ਪਨਾਹਗੀਰ ਧਰਾਤਲ ਵਾਲਾ ਪੱਲਾ ਝਾੜ ਕੇ ਵਿਆਹ ਦਾ ਵਿਕਲਪ ਜੋ ਵਕੀਲ ਨੇ ਪਹਿਲਾਂ ਹੀ ਤਹਿ ਕਰ ਰੱਖਿਆ ਸੀ, ਪੈਰ ਜਮਾਉਣ ਵਾਸਤੇ ਵਰਤ ਲਿਆ ਤੇ ਉਹ ਨੂੜਿਆ ਗਿਆ ਮੈਕਸੀਕਨ ਗੋਰੀ ਨਾਲ। ਵਿਆਂਹਦੜ ਦੀ ਸ਼ਰਤ ਅਨੁਸਾਰ ਸਿਰ ਮੂੰਹ ਸਫਾ-ਚੱਟ ਕਰਾਉਣਾ ਪਿਆ। ਦੁਲਹਨ ਨੂੰ ਇਹ ਸਮਝਾਇਆ ਗਿਆ ਸੀ ਕਿ ਸਾਡੇ ਸਭਿਆਚਾਰ ਵਿਚ ਤਾਅ ਦਿੱਤੀ ਮੁੱਛ ਬੰਦੇ ਦੀ ਅਣਖ ਤੇ ਮਰਦਾਨਗੀ ਦੀ ਪ੍ਰਤੀਕ ਹੈ ਤੇ ਤੰਬਾਕੂ ਸਿਗਰਟ ਦੀ ਮਨਾਹੀ ਹੈ। ਭਲਾ ਹੋਵੇ ਉਸ ਦਾ, ਮੁੱਛਾਂ ਰੱਖਣ ਦੀ ਸਪੈਸ਼ਲ ਰਿਆਇਤੀ ਛੋਟ ਉਸ ਨੇ ਦੇ ਦਿੱਤੀ ਤੇ ਪੂਰਨ ਭਰੋਸਾ ਜਤਾਇਆ ਕਿ ਉਹ ਉਸ ਦੇ ਘਰ ਸਿਗਰਟ ਨਹੀਂ ਪੀਵੇਗੀ ਤੇ ਉਸ ਦੀ ਮੁੱਛ ਖੜ੍ਹੀ ਰੱਖਣ ਦੀ ਪੂਰੀ ਵਾਹ ਲਾਏਗੀ। ਜ਼ਿੰਦਗੀ ਸੰਧੀਆਂ ਤੇ ਸਮਝੌਤਿਆਂ ਦੀ ਗ਼ੁਲਾਮ ਬਣ ਕੇ ਰਹਿ ਗਈ। ਮਹੀਨੇ ਵਿਚ ਇਕ ਹਫ਼ਤਾ ਉਹ ਪਰਾਹੁਣਿਆਂ ਵਾਂਗ ਉਸ ਕੋਲ ਆਉਂਦੀ। ਬਾਕੀ ਤਿੰਨ ਹਫ਼ਤੇ ਕਿੱਥੇ, ਖ਼ਾਵੰਦ ਨੂੰ ਪੁੱਛਣ ਦੱਸਣ ਦਾ ਕੋਈ ਅਧਿਕਾਰ ਨਹੀਂ ਸੀ। ਵਿਖਾਵੇ ਵਜੋਂ ਅਲਮਾਰੀ ਵਿਚ ਮਰੀਅਮ ਦੇ ਸੂਟ ਅਤੇ ਅੰਗੀਠੀ 'ਤੇ ਉਸ ਨੇ ਆਪਣੇ ਨਿੱਜੀ ਜ਼ਰੂਰਤਾਂ ਦਾ ਮੁਨਿਆਰੀ ਸਮਾਨ ਟਿਕਾ ਦਿੱਤਾ ਸੀ ਤਾਂ ਜੋ ਕਿਸੇ ਅਚਨਚੇਤ ਸਰਕਾਰੀ ਛਾਪੇ ਵੇਲੇ ਉਸ ਦੀ ਹੋਂਦ ਸਾਬਤ ਹੁੰਦੀ ਰਹੇ। ਆਪਣੀ ਫ਼ੋਟੋ ਜੜੀ ਇਕ ਲਾਕਟ ਮਰੀਅਮ ਨੇ ਰੋਮੀ ਦੇ ਗਲ਼ ਨਿਸ਼ਾਨੀ ਵਜੋਂ ਪਾ ਦਿੱਤਾ ਤਾਂ ਜੋ ਚੈਕਿੰਗ ਸਮੇਂ ਸਬੂਤ ਵਜੋਂ ਸੰਬੰਧਤ ਅਧਿਕਾਰੀਆਂ ਨੂੰ ਦਿਖਾ ਕੇ ਵਿਆਹ ਦੀ ਪੁਸ਼ਟੀ ਕਰਵਾਈ ਜਾ ਸਕੇ।

ਸੁਭਾਅ, ਲੱਛਣ ਤੇ ਸਲੀਕੇ ਦੀ ਉਹ ਏਨੀ ਨਿੱਘੀ ਸੀ ਕਿ ਉਸ ਦੀ ਉਪਸਥਿਤੀ ਨੇ ਥੋੜ੍ਹੇ ਚਿਰ ਵਿਚ ਹੀ ਬਸੰਤੀ ਦੀਆਂ ਸਿਮ੍ਰਿਤੀਆਂ ਤੇ ਸੰਭਾਵਨਾਵਾਂ ਨੂੰ ਰਾਮੇ ਦੇ ਜ਼ਿਹਨ ਵਿਚੋਂ ਮਨਫ਼ੀ ਕਰ ਦਿੱਤਾ। ਉਹ ਹੱਥ ਵਿਚ ਖ਼ੁਸ਼ਬੂਆਂ ਬਿਖੇਰਦਾ ਗੁਲਦਸਤਾ ਲੈ ਕੇ ਮੁਸਕਰਾਉਂਦੀ ਆਉਂਦੀ, ਗੁਪਤ

ਕੋਡ ਲਗਾ ਕੇ ਚਾਬੀ ਲਗਾਉਂਦੀ, ਝਾੜੂ ਪੋਚਾ ਮਾਰਦੀ ਵੈਕਮ ਕਰਦੀ, ਘਰ ਦੀ ਬਿਖੜੀ ਬੇਤਰਤੀਬੀ ਹਾਲਤ ਇਕਸਾਰ ਕਰ ਜਾਨ ਪਾ ਦਿੰਦੀ। ਇਹ ਸੱਤ ਦਿਨ ਰਾਮੇ ਦੇ ਅਪਾਰਟਮੈਂਟ ਵਿਚ ਰੋਮਾਂਟਿਕ ਛਹਿਬਰ ਬਰਸਣ ਲਗਦੀ, ਗਮਲਿਆਂ ਵਿਚ ਮੁਰਝਾਈਆਂ ਕਲੀਆਂ ਮਹਿਕਣ ਲਗਦੀਆਂ। ਉਸ ਦੇ ਲਿਆਂਦੇ ਵਾਈਨ ਤੇ ਟਕੀਲਾ ਘੜੇ ਨਾਲ ਇਹ ਹਫ਼ਤਾ ਪਿਕਨਿਕ ਵਾਂਗ ਗੁਜ਼ਰ ਜਾਂਦਾ। ਛੜਿਆਂ ਦੇ ਸੁੰਨੇ ਦਿਲ ਵਿਹੜੇ ਬਹਾਰਾਂ ਰੁਮਕਣ ਲਗਦੀਆਂ, ਇਕ ਨਵੀਂ ਜ਼ਿੰਦਗੀ ਧੜਕਣ ਲਗਦੀ। ਉਸ ਨਾਲ ਬੈਠ ਕੇ ਲਾਡੀਆਂ ਕਰਦੀ, ਮੂੰਹ ਮੱਥਾ ਪਲੋਸਦੀ ਛੇੜਦੀ, ਮੁੱਛਾਂ ਨੂੰ ਮਰੋੜਾ ਦਿੰਦੀ ਉੱਪਰ ਨੂੰ ਸੰਵਾਰਦੀ ਖੇਡਦੀ ਰਹਿੰਦੀ। ਖੜੋਤੇ ਛੱਪੜ ਵਿਚ ਢੀਮ ਸੁੱਟ ਕੇ ਛੂੰ-ਮੰਤਰ ਹੋ ਜਾਂਦੀ। ਮੁਜਰਾਈ ਗੁਜ਼ਾਰਾ-ਭੱਤਾ ਸਮੇਟ ਕੇ ਮਹੀਨਾ ਸੰਪੂਰਨ ਕਰ ਅਗਲੀ ਹਦਾਇਤ ਦੇ ਕੇ ਟਾਹ ਟਾਹ ਕਰ ਜਾਂਦੀ। ਬਾਕੀ ਤਿੰਨ ਹਫ਼ਤੇ ਵਿਸਮਾਦੀ ਵਾਸ਼ਨਾ ਦੀ ਧੁਖਧੁਖੀ ਰਾਮੇ ਨੂੰ ਨਸ਼ਿਆਏ ਰੱਖਦੀ। ਉਸ ਨੂੰ ਜਾਪਦਾ ਹੁਣ ਮਰੀਅਮ ਤੋਂ ਵੱਖ ਰਹਿਣਾ ਉਸ ਲਈ ਅਸਹਿ ਹੋ ਜਾਵੇਗਾ। ਮਰੀਅਮ ਦੇ ਆਗਮਨ ਨੇ ਉਸ ਅੰਦਰ ਨਵਾਂ ਜੋਸ਼ ਤੇ ਉਤਸ਼ਾਹ ਪੈਦਾ ਕਰ ਦਿੱਤਾ। ਘਰ ਦੇ ਖਰਚੇ ਤੋਂ ਇਲਾਵਾ ਉਸ ਨੂੰ ਦੇਣ ਵਾਲੀ ਕਿਸ਼ਤ ਦੀ ਭਰਪਾਈ ਲਈ ਬੇਰੋਕ ਸ਼ਿਫ਼ਟਾਂ ਲਗਾਉਂਦਾ ਜ਼ਰਾ ਵੀ ਨਾ ਥੱਕਦਾ। ਬੈਂਕ ਬੈਲੈਂਸ ਵਧਾਉਣ ਵਾਲੀ ਉਹ ਉਸ ਦੀ ਪ੍ਰੇਰਨਾ-ਸ੍ਰੋਤ ਦੇਵੀ ਬਣ ਗਈ। ਜਿਸ ਦਿਨ ਦਾ ਉਹ ਬੇਦਾਵਾ ਦੇ ਗਈ, ਉਸ ਦਿਨ ਦਾ ਕੰਮ ਨੂੰ ਉਸ ਦਾ ਵੱਢਿਆ ਰੂਹ ਨਹੀਂ ਕੀਤਾ। ਜਿਸਮ ਦੀ ਤੜਕ ਮੜਕ ਹੀ ਜਾਂਦੀ ਰਹੀ। ਉਸ ਦੇ ਸਦੀਵੀ ਸਾਥ ਪ੍ਰਸਤਾਵ ਨੂੰ ਪੇਸ਼ਾਵਰ ਖਿਡਾਰੀ ਵਾਂਗ ਮਰੀਅਮ ਨੇ ਠੁਕਰਾ ਦਿੱਤਾ ਸੀ, 'ਮੈਂ ਵਚਨਾਂ ਦੀ ਪੂਰੀ ਹਾਂ ਤੇ ਥੁੱਕ ਕੇ ਨਹੀਂ ਚੱਟਦੀ। ਮੈਂ ਕੱਚੀਆਂ ਗੋਲੀਆਂ ਨਹੀਂ ਖੇਡਦੀ। ਤੁਹਾਡੇ ਕਾਗ਼ਜ਼ ਪੂਰੇ ਹੋ ਗਏ ਨੇ। ਮੈਂ ਤੁਹਾਡੀ ਪ੍ਰਤੀਬੱਧਤਾ 'ਤੇ ਫੁੱਲ ਚੜ੍ਹਾ ਦਿਤੇ ਨੇ।'

'ਤੌਖਲਾ ਨਾ ਕਰ ਜ਼ਰਾ। ਮੈਂ ਵੀ ਭੱਜਣ ਵਾਲਾ ਅਕ੍ਰਿਤਘਣ ਨਹੀਂ। ਤੇਰੀ ਅਮਾਨਤ ਸੋਲਾਂ ਆਨੇ ਖਰੀ ਮਹਿਫ਼ੂਜ਼ ਹੈ ਮੇਰੇ ਕੋਲ਼। ਜੇ ਸਾਲ ਛੇ ਮਹੀਨੇ ਹੋਰ ਟਪਾ ਦੇਵੇਂ ਬਸੰਤੀ ਦੇ ਆਉਣ ਤਕ, ਤਾਂ ਤੇਰਾ ਅਹਿਸਾਨ ਸਾਰੀ ਉਮਰ ਨਹੀਂ ਭੁੱਲਾਂਗਾ।' ਮੁੱਛਾਂ ਵੱਲ ਹੱਥ ਕਰਦੇ ਉਸ ਨੇ ਤਰਲਾ ਲਿਆ ਸੀ।

'ਮੈਂ ਪਰਉਪਕਾਰੀ ਹਾਂ। ਭਲਾ ਕਰਦੀ ਹਾਂ ਤੇਰੇ ਜਿਹੇ ਗ਼ੈਰ-ਕਾਨੂੰਨੀ ਗ਼ਰਜ਼ਮੰਦਾਂ ਨੂੰ ਪੱਕੇ ਕਰਾਉਣ ਦਾ। ਚਾਰ ਟੱਬਰ ਵਸਾਏ ਨੇ ਪਹਿਲਾਂ, ਪੰਜਵਾਂ ਤੂੰ ਤੇ ਛੇਵਾਂ ਚੜ੍ਹਾਊ ਲਾਈਨ ਵਿਚ ਲੱਗਾ ਮੇਰੀ ਅਗਾਊਂ ਇੰਤਜ਼ਾਰ ਕਰ ਰਿਹਾ ਹੈ। ਰਹਿੰਦੀ ਰਕਮ ਦਾ ਜਲਦੀ ਇੰਤਜ਼ਾਮ ਕਰ ਦੇ, ਆਪਣੀ ਸਭਿਆਚਾਰਕ ਮੁੱਛ ਦੀ ਇੱਜ਼ਤ ਰੱਖੀਂ, ਜਿਵੇਂ ਮੈਂ ਰੱਖ ਵਿਖਾਈ ਹੈ।' ਆਸਾਂ 'ਤੇ ਮਿੱਟੀ ਪਾਉਂਦੇ ਮਿੱਠੀ ਕੈਂਚੀ ਵਰਗੇ ਆਖ਼ਰੀ ਕਲਾਮ ਉਸ ਦੀਆਂ ਸਕੀਮਾਂ ਤੇ ਸੁਨਾਮੀ ਵਰਤਾ ਗਏ। ਮੂੰਹ ਦਾ ਕੁੜੱਤਣ ਭਰਪੂਰ ਕਸੈਲਾ ਸਵਾਦ ਉਸ ਨੇ ਨੈਪਕਿਨ ਵਿਚ ਘੁੱਟ ਲਿਆ।

ਉਸ ਦਾ ਮਨ ਡੁੱਬਣ ਲੱਗਾ ਜਿਵੇਂ ਅੰਦਰੋਂ ਕੁੱਝ ਕਿਰ ਕਿਰ ਝੜ ਰਿਹਾ ਹੋਵੇ। ਸੰਤੁਲਤ ਹੋਣ ਦੀ ਉਸ ਦੀ ਕੋਸ਼ਿਸ਼ ਨਿਸਫਲ ਹੋ ਗਈ। ਉਹ ਨ੍ਹੇਰਨੀ ਖਾ ਕੇ ਡਿੱਗਣ ਡਿੱਗਣ ਕਰਦਾ ਸੀ ਕਿ ਸਕਿਉਰਿਟੀ ਅਫ਼ਸਰ ਦੀ ਮੁਸਕੜੀ ਨੇ ਉਸ ਨੂੰ ਝੰਜੋੜ ਦਿੱਤਾ। ਇਕ ਦਮ ਅਸਲੀ ਆਪੇ ਵਿਚ ਆ ਕੇ ਆਪਣਾ ਨਿਮੰਤਰਨ ਪਰਵਾਨਾ ਉਸ ਦੇ ਸਾਹਮਣੇ ਕਰ ਦਿੱਤਾ।

ਮਾਪਿਆਂ ਦਾ ਘਰ ਛੱਡ ਕੇ ਖ਼ਾਵੰਦ ਦੇ ਘਰ ਜਾਂਦੀ ਤਨਹਾਈ ਤੇ ਮਿਲਾਪ ਦੇ ਮਿਸ਼ਰਨ ਕੌੜੇ ਮਿੱਠੇ ਹੰਝੂ ਵਗਾਉਂਦੀ ਲੜਕੀ ਵਾਂਗ ਵਿਦਾਅ ਹੁੰਦਾ ਗਰੀਨ ਕਾਰਡ ਆਖ਼ਰੀ ਵਾਰ ਉਸ ਦੇ ਹੱਥਾਂ ਵਿਚ ਕੰਬ ਰਿਹਾ ਸੀ। ਉਸ ਨੇ ਸੇਜਲ ਅੱਖਾਂ ਨਾਲ ਸਵਾਗਤ-ਅਧਿਕਾਰੀ ਦੇ ਹਵਾਲੇ ਕੀਤਾ ਤੇ ਅੱਗੇ ਸਰਕ ਰਹੀ ਕਤਾਰ ਨਾਲ ਸਰਕਦਾ ਜਗਮਗ ਕਰਦੇ ਥੀਏਟਰ ਵਿਚ ਦਾਖ਼ਲ ਹੋ ਗਿਆ।

ਚਬੂਤਰੇ ਪਿੱਛੇ ਵੱਡੀ ਕੰਧ-ਸਕਰੀਨ ਟੀ. ਵੀ. 'ਤੇ ਅਮਰੀਕੀ ਲੜਾਈਆਂ ਦੇ ਹੌਲਨਾਕ ਦ੍ਰਿਸ਼, ਪਹਿਲੇ ਦੂਜੇ ਵਿਸ਼ਵ-ਯੁੱਧ ਦੇ ਲੜਾਕੂਆਂ ਦੇ ਸੂਰਮਗਤੀ ਜੰਗੀ ਮਾਅਰਕੇ ਦਿਖਾਏ ਜਾ ਰਹੇ



ਸਨ। ਦੇਸ਼-ਭਗਤੀ ਗੀਤਾਂ ਦੇ ਬੀਰ-ਰਸ ਵੀਡੀਓ-ਟੇਪ ਅਤੇ ਘਰੇਲੂ-ਜੰਗਾਂ ਦੀਆਂ ਉਪਲਭਦੀਆਂ ਮੂਰਤਾਂ ਸੰਗ ਪ੍ਰਦਰਸ਼ਤ ਕੀਤੀਆਂ ਜਾ ਰਹੀਆਂ ਸਨ। ਜਾਪਾਨ, ਜਰਮਨੀ, ਇਟਲੀ, ਇਰਾਕ ਅਫ਼ਗ਼ਾਨਸਤਾਨ ਉੱਤੇ ਜਹਾਜ਼ਾਂ ਦੀ ਧਾੜ ਤੇ ਬੰਬਾਰੀ ਤਬਾਹੀ ਦੇ ਦ੍ਰਿਸ਼ ਤੇ ਘਮਸਾਣ ਯੁੱਧ ਦਿਖਾ ਕੇ ਦਰਸ਼ਕਾਂ ਦਾ ਇਨਕਲਾਬੀ ਜੋਸ਼ ਉਤੇਜਤ ਕੀਤਾ ਜਾ ਰਿਹਾ ਸੀ। ਅਮਰੀਕੀ ਫ਼ੌਜੀਆਂ ਦੇ ਗਲ਼ਾਂ ਵਿਚ ਹਾਰ ਪਾਏ ਜਾ ਰਹੇ ਸਨ। ਅਮਰੀਕਾ ਦੇ ਸਾਰੇ ਪ੍ਰਧਾਨਾਂ ਬਾਰੇ, ਫ਼ੌਜੀ ਜਰਨੈਲਾਂ ਤੇ ਮਹੱਤਵਪੂਰਨ ਘਟਨਾਵਾਂ ਬਾਰੇ ਵਿਖਿਆਨ ਹੋ ਰਿਹਾ ਸੀ। ਪ੍ਰਸਤੁਤ-ਕਰਤਾ ਨੇ ਨਾਮਵਰ ਫ਼ੌਜੀ ਤੇ ਸਿਵਲ ਅਧਿਕਾਰੀਆਂ ਨੂੰ ਸਰੋਤਿਆਂ ਦੇ ਸਨਮੁਖ ਪੇਸ਼ ਕਰਦਿਆਂ ਸਨਮਾਨਤ ਕੀਤਾ। ਉਨ੍ਹਾਂ ਨੇ ਅਮਰੀਕੀ ਗੁਣ ਗਾਉਂਦੇ ਵਿਆਪਕ ਭਾਸ਼ਣ ਦਿੱਤੇ ਤੇ ਬਣਨ ਵਾਲੇ ਸੰਭਾਵੀ ਨਾਗਰਿਕਾਂ ਨੂੰ ਸ਼ੁਭ-ਕਾਮਨਾ ਕਹੀ।

ਜਲਸੇ ਦੇ ਸੰਯੋਜਕ ਨੇ ਬੜੇ ਪ੍ਰਭਾਵਸ਼ਾਲੀ ਅੰਦਾਜ਼ ਵਿਚ ਇਕੱਤਰ ਮਹਿਮਾਨਾਂ ਨੂੰ ਜੀਅ ਆਇਆਂ ਕਿਹਾ। 'ਏ' ਅਫ਼ਗ਼ਾਨਿਸਤਾਨ ਤੋਂ 'ਜ਼ੈੱਡ' ਜ਼ਿੰਬਾਬਵੇ ਤਕ ਨਾਵਾਂ ਵਾਲੇ ਲਗਪਗ ਸੱਤਰ ਦੇਸ਼ਾਂ ਦੇ ਮਹਿਮਾਨਾਂ ਨੂੰ ਵਾਰੀ ਵਾਰੀ ਖ਼ਬਰਦਾਰ ਕਰ ਕੇ ਦਰਸ਼ਨ ਦੇਣ ਲਈ ਬੇਨਤੀ ਕੀਤੀ। ਸੰਖੇਪ ਜਿਹੀ ਭੂਮਿਕਾ ਬੰਨ੍ਹਣ ਪਿੱਛੋਂ ਕੌਮੀ ਤਰਾਨਾ ਗਾਉਣ ਦੀ ਦਾਅਵਤ ਆਈ। ਤਾੜੀਆਂ ਦੀ ਗੜਗੜਾਹਟ ਵਿਚ ਪੰਜਾਹ ਤਾਰਿਆਂ ਵਾਲੇ ਝੰਡੇ ਦੇ ਲਿਬਾਸ ਵਿਚ ਇਕ ਚੁਲਬੁਲੀ ਧੁੱਪ ਦੀ ਕਾਤਰ ਜਿਹੀ ਮੁਟਿਆਰ ਸਟੇਜ 'ਤੇ ਪਹੁੰਚ ਗਈ। ਆਪਣੀ ਕਲਾ ਕੁਸ਼ਲਤਾ ਵਿਚ ਨਿਪੁੰਨ ਹੱਥ ਹਿਲਾਉਂਦੀ ਇਸ ਗੋਲ ਮਟੋਲ ਨਖ਼ਰੇਲੋ ਜਿਹੀ ਕਲਾਕਾਰ ਨੇ ਮਾਈਕ ਫੜ ਕੇ ਦਰਸ਼ਕਾਂ ਦੀਆਂ ਤਾੜੀਆਂ ਦਾ ਸੁਆਗਤ ਕੀਤਾ।

'ਓਹ, ਸੇਅ, ਕੈਨ ਯੂ ਸੀ, ਬਾਈ ਦੀ ਡਾਅਨਜ਼ ਅਰਲੀ ਲਾਈਟ,... ਸਟਾਰ ਸਪੈਂਗਲਡ ਬੈਨਰ...।' ਰਸਭਰੀ ਮਿੱਠੀ ਸੁਰੀਲੀ ਆਵਾਜ਼ ਵਿਚ ਅਮਰੀਕਾ ਦਾ ਰਾਸ਼ਟਰੀ ਤਰਾਨਾ ਸ਼ੁਰੂ ਹੋ ਗਿਆ। ਸਾਰੇ ਦਾਅਵੇਦਾਰ ਗੀਤ ਵਿਚ ਖੁਭ ਗਏ। ਰੋਮੀ ਨੂੰ ਘਬਰਾਹਟ ਹੋਣ ਲੱਗੀ। ਉਸ ਦਾ ਦਿਲ ਕੀਤਾ ਉਹ ਇਸ ਵਿਦੇਸ਼ੀ ਭੀੜ-ਭੜੱਕੇ ਵਿਚੋਂ ਬਾਹਰ ਸੰਤੋੜ ਦੌੜ ਜਾਏ। ਉਸ ਨੇ ਪਲ ਦੀ ਪਲ 'ਦੇਹ ਸ਼ਿਵਾ ਵਰ ਮੋਹਿ ਇਹੇ ਸ਼ੁੱਭ ਕਰਮਨ ਤੇ ਕਬਹੂੰ ਨਾ ਟਰੋਂ..., ਜਨ ਗਨ ਮਨ ... ਭਾਰਤ ਭਾਗ ਵਿਧਾਤਾ...' ਜੈ ਹੇ।' ਮਨ ਹੀ ਮਨ ਵਿਚ ਗੁਣਗੁਣਾਉਣਾ ਸ਼ੁਰੂ ਕੀਤਾ। ਇਕ ਦਮ ਸੰਕੀਰਨ ਗੁਪਤ ਕੈਮਰੇ, ਜੋ ਮਹਿਮਾਨਾਂ ਦੀ ਹਰ ਹਰਕਤ ਤਾੜ ਰਹੇ ਸਨ, ਦੀ ਮੌਜੂਦਗੀ ਦੇ ਅਹਿਸਾਸ ਨਾਲ ਬੁੱਲ੍ਹ ਹਿਲਾਉਂਦਾ ਸਾਵਧਾਨ 'ਸਟਾਰ ਸਪੈਂਗਲਡ ਬੈਨਰ... ਲੈਂਡ ਆਫ਼ ਦੀ ਫ਼ਰੀ ਐਂਡ ਦੀ ਹੋਮ ਆਫ਼ ਦੀ ਬਰੇਵ' ਗਵੱਈਆਂ ਸਮੂਹ ਵਿਚ ਸ਼ਾਮਲ ਹੋ ਗਿਆ।

ਗੀਤ ਖ਼ਤਮ ਹੋਣ 'ਤੇ ਉਹ ਹੋਰਾਂ ਵਾਂਗ ਥੱਲੇ ਬੈਠ ਗਿਆ। ਛਿਣ-ਭੰਗਰੇ ਉਬਾਲ ਝੱਗ ਵਾਂਗ ਸ਼ਾਂਤ ਹੋ ਗਏ। ਅੰਦਰੋਂ ਉੱਗੀਆਂ ਪੀੜਾਂ ਨੂੰ ਸਾਹਾਂ ਵਿਚ ਜੀਰ ਗਿਆ। ਇਮੀਗ੍ਰੇਸ਼ਨ ਅਧਿਕਾਰੀ ਸਹੁੰ ਖਵਾਉਣ ਲਈ ਹੱਥ ਖੜ੍ਹਾ ਕਰ ਕੇ ਖੜੋ ਗਿਆ। ਇਸ ਕਾਨੂੰਨੀ ਰਸਮ ਵਿਚ ਸ਼ਾਮਲ ਹੋਣ ਲਈ ਸਭਨਾਂ ਹੱਥ ਖੜ੍ਹੇ ਕਰ ਲਏ ਤੇ ਮਨੀਟਰ ਦੇ ਪਿੱਛੇ ਮੁਹਾਰਨੀ ਉਚਾਰਨ ਲੱਗੇ।

'ਅੱਜ ਮੈਂ ਪੂਰੀ ਹੋਸ਼-ਹਵਾਸ ਤੇ ਸੁਤੰਤਰਤਾ ਨਾਲ ਸਹੁੰ ਖਾ ਕੇ ਪ੍ਰਤਿੱਗਿਆ ਕਰਦਾ ਹਾਂ ਕਿ ਮੈਂ ਸਮੁੱਚੇ ਤੌਰ 'ਤੇ ਬਿਨਾਂ ਕਿਸੇ ਛਲ-ਕਪਟ ਅਮਰੀਕੀ ਝੰਡੇ ਅਤੇ ਸੰਵਿਧਾਨ ਵਿਚ ਸਥਿਰ ਵਿਸ਼ਵਾਸ ਰੱਖਾਂਗਾ। ਕਿਸੇ ਹੋਰ ਵਿਦੇਸ਼ੀ ਬਿਗਾਨੇ ਦੇਸ਼ ਦੀ ਆਸਥਾ ਨੂੰ ਤਿਲਾਂਜਲੀ ਦੇ ਦਿਆਂਗਾ। ਸੈਨਿਕ ਜਾਂ ਅਸੈਨਿਕ ਲੋੜ ਪੈਣ 'ਤੇ ਮੈਂ ਅਮਰੀਕਾ ਗਣਰਾਜ ਦੀ ਪ੍ਰਭੂਸੱਤਾ ਦੀ ਤਰਫ਼ਦਾਰੀ ਵਾਸਤੇ ਹਥਿਆਰ ਚੁੱਕਣ ਦਾ ਪਾਬੰਦ ਰਹਾਂਗਾ।' ਉਸ ਦਾ ਖੜ੍ਹਾ ਕੀਤਾ ਸੱਜਾ ਹੱਥ ਕੰਬ ਰਿਹਾ ਸੀ।

ਅਚਾਨਕ ਬੱਤੀ ਗੁੱਲ ਹੋਣ 'ਤੇ ਚੁੱਪ-ਗੜੁੱਪ ਡੂੰਘਾ ਹਨੇਰਾ ਪਸਰ ਗਿਆ। ਸਾਰੀ ਕਾਇਨਾਤ ਬੇਹਰਕਤ ਸੁਸਰੀ ਵਾਂਗ ਸੌਂ ਗਈ। ਰਾਤ ਦੇ ਅੰਧੇਰੇ ਸੰਨਾਟੇ ਵਿਚ ਥੀਏਟਰ ਦੇ ਗਗਨ ਮੰਡਲ 'ਤੇ ਸਿਤਾਰੇ ਚਮਕਣ ਲੱਗੇ। ਕੁੱਕੜਾਂ ਦੀ ਕੁੱਕੜੂੰ-ਘੂੰ, ਕਬੂਤਰਾਂ ਦੀ ਗੁਟਕੂੰ ਸੁਣਾਈ ਦਿੱਤੀ। ਸੂਰਜ ਦੀ

ਪ੍ਰਭਾਤੀ ਟਿੱਕੀ ਲਾਲੀ ਨਿਕਲਦੀ ਫੈਲਦੀ ਨਜ਼ਰ ਆਈ। ਪਿੱਠ-ਭੂਮੀ ਵਿਚ ਉੱਚੇ ਉੱਚੇ ਬਰਫ਼ਾਨੀ ਪਹਾੜਾਂ ਦੀਆਂ ਟੀਸੀਆਂ ਤੇ ਤੇਰਾਂ ਪੱਟੀਆਂ ਤੇ ਪੰਜਾਹ ਸਿਤਾਰਿਆਂ ਵਾਲਾ ਮਾਣ-ਮੱਤਾ ਝੰਡਾ ਲਹਿਰਾ ਰਿਹਾ ਦਿਸਿਆ। ਥੋੜ੍ਹੀ ਦੇਰ ਵਿਚ ਸੱਜਰੀਆਂ ਸੁੱਚੀਆਂ ਉੱਜਲ ਰਿਸ਼ਮਾਂ ਦੇ ਚਾਨਣਵੰਤ ਸਵੇਰੇ ਨੇ ਨਵ-ਜਨਮੇ ਅਮਰੀਕੀ ਸ਼ਹਿਰੀਆਂ ਦੇ ਮੁਖੜੇ ਨਿਰਮਲ ਸੂਹੇ ਜਲਾਲ ਕਰ ਦਿੱਤੇ। ਇਹ ਸੰਕੇਤ ਸੀ ਸ਼ਾਇਦ ਰਾਤ ਤੋਂ ਬਾਅਦ ਦਿਨ ਚੜ੍ਹਨ ਦਾ, ਹਨੇਰੇ ਤੋਂ ਉਜਾਲੇ ਵੱਲ ਦੇ ਸਫ਼ਰ ਦਾ, ਭਾਰਤ ਤੋਂ ਅਮਰੀਕਾ ਦਾ ਜਾਂ ਕੱਚੇ ਤੋਂ ਪੱਕੇ ਅਮਰੀਕੀ ਸਿਟੀਜ਼ਨ ਬਣਨ ਦਾ। ਮਸਤੀ ਨਾਲ ਮਸਤਾਏ ਨਵੇਂ ਸ਼ਹਿਰੀਆਂ ਨੇ ਤਾੜੀਆਂ, ਚੀਕਾਂ, ਵਿਸਲਾਂ, ਪੀਪਣੀਆਂ, ਆਵਾਜ਼ੇ, ਬਿਲ-ਬਲੀਆਂ ਬੁਲਾ ਕੇ ਇਸ ਪ੍ਰਕਾਸ਼ ਦਾ ਅਭਿਨੰਦਨ ਕੀਤਾ। ਹਮਜੋਲੀਆਂ ਦੇ ਟੁਣਕਵੇਂ ਹਾਸੇ, ਭੁੜਕਣ ਤੇ ਛੜੱਪੇ ਦੁੜੰਗੇ ਮਾਰਦੇ ਲੋਕਾਂ ਦੀ ਖ਼ੁਸ਼ੀ ਵਿਚ ਸ਼ਾਮਲ ਹੁੰਦਾ ਉਹ ਵੀ ਝੂਮ ਉੱਠਿਆ। ਸਟੇਜ ਸਕੱਤਰ ਸਮੇਤ ਬਹੁਤੇ ਭਿਆਲ਼ ਹੱਥ ਪੈਰ ਲੱਕ ਮਟਕਾਉਂਦੇ ਨੱਚਦੇ ਟੱਪਦੇ ਡਾਂਸ ਕਰਨ ਲੱਗੇ।

ਸੰਚਾਲਕ ਨੇ ਇਕੇਰਾਂ ਫੇਰ ਸਭ ਨੂੰ ਮੁਬਾਰਕ ਕਹੀ ਤੇ ਪ੍ਰਧਾਨ ਬਰਾਕ ਓਬਾਮਾ ਦਾ ਸੁਨੇਹਾ ਸੁਣਨ ਲਈ ਸਾਵਧਾਨ ਕੀਤਾ। ਸਾਰੇ ਗੰਭੀਰ ਖ਼ਾਮੋਸ਼ੀ ਵਰਤ ਗਈ, ਮਤਾਂ ਇਸ ਅਗੰਮੀ ਸ਼ਖ਼ਸੀਅਤ ਦਾ ਕੋਈ ਵੀ ਸ਼ਬਦ ਅਣਸੁਣਿਆ ਨਾ ਨਿਕਲ ਜਾਏ। 'ਪਿਆਰੇ ਮਿੱਤਰ ਜਨੋ, ਅਮਰੀਕਾ ਉੱਤੇ ਪਰਮਾਤਮਾ ਬੜਾ ਮਿਹਰਬਾਨ ਹੈ। ਤੁਸੀਂ ਸੁਨਹਿਰੀ ਭਵਿੱਖ ਦੀ ਖ਼ਾਤਰ ਬੜੀ ਕਠਿਨ ਤਪੱਸਿਆ ਤੇ ਘਾਲਣਾ ਘਾਲ਼ ਕੇ ਅਮਰੀਕਾ ਪਹੁੰਚੇ ਤੇ ਕਈ ਦਸਤੂਰੀ ਇਮਤਿਹਾਨਾਂ ਵਿਚੋਂ ਲੰਘ ਕੇ ਇਸ ਮੁਕਾਮ 'ਤੇ ਪੁੱਜੇ ਹੋ। ਇਹ ਤੁਹਾਡੇ ਚੰਗੇ ਮੁਕੱਦਰ ਦਾ ਸੂਚਕ ਹੈ। ਤੁਸੀਂ ਅਮਰੀਕੀ ਸੰਵਿਧਾਨ ਅਤੇ ਇਸ ਦੀ ਪਰੰਪਰਾਗਤ ਮਰਿਆਦਾ ਪ੍ਰਤੀ ਸਮਰਪਤ ਰਹਿਣ ਦੀ ਪ੍ਰਤਿੱਗਿਆ ਕੀਤੀ ਹੈ। ਮੈਨੂੰ ਪੂਰਾ ਯਕੀਨ ਹੈ ਕਿ ਤੁਸੀਂ ਆਉਣ ਵਾਲੀ ਨਵੀਂ ਪੀੜ੍ਹੀ ਲਈ ਚਾਨਣ-ਮੁਨਾਰਾ ਬਣੋਗੇ। ਮੈਂ ਤੁਹਾਨੂੰ ਜੀਅ ਆਇਆਂ ਕਹਿੰਦਾ ਮੁਬਾਰਕ ਦਿੰਦਾ ਹਾਂ। ਆਉ ਸਾਰੇ ਰਲ਼ ਕੇ ਅਮਰੀਕਾ ਦੀ ਖ਼ੁਸ਼ਹਾਲੀ ਵਿਚ ਸਾਰਥਕ ਹਿੱਸਾ ਪਾਈਏ। ਗੌਡ ਬਲੈੱਸ ਯੂ... ਗੌਡ ਬਲੈੱਸ ਅਮੇਰਿਕਾ।' ਕਿੰਨੀ ਦੇਰ ਵਾਤਾਵਰਨ ਤਾੜੀਆਂ ਤੇ ਕਿਲਕਾਰੀਆਂ ਸੰਗ ਗੂੰਜਦਾ ਮੌਲਦਾ ਰਿਹਾ।

ਰੋਮੀ ਦੀਆਂ ਨਜ਼ਰਾਂ ਬਾਰ ਬਾਰ ਉੱਪਰ ਵੱਲ, ਆਸੇ ਪਾਸੇ ਘੁੰਮਦੀਆਂ ਕੁੱਝ ਟੋਲ਼ ਰਹੀਆਂ ਸਨ, ਜਿੱਥੇ ਉਮੀਦਵਾਰਾਂ ਦੇ ਸਕੇ-ਸੰਬੰਧੀ ਗੈਲਰੀ ਵਿਚ ਬੈਠੇ ਆਪਣੇ ਪ੍ਰੇਮੀਆਂ ਦੀਆਂ ਹਰਕਤਾਂ ਚਲ-ਚਿਤਰ ਤੇ ਅਚਲ ਕੈਮਰਿਆਂ ਵਿਚ ਬੰਦ ਕਰਦੇ ਸਦੀਵੀ ਯਾਦਗਾਰ ਬਣਾ ਰਹੇ ਸਨ। ਇਹ ਦਰਸ਼ਕ ਵੀ ਵਧ ਚੜ੍ਹ ਕੇ ਸ਼ੋਰ ਸ਼ਰਾਬੇ ਤੇ ਡਾਂਸ ਵਿਚ ਸ਼ਿਰਕਤ ਕਰ ਰਹੇ ਸਨ। 'ਕਾਸ਼ ਮੇਰਾ ਵੀ ਕੋਈ ਆਪਣਾ ਹੁੰਦਾ ਇੱਥੇ, ਮੈਨੂੰ ਵਧਾਈ ਦਿੰਦਾ, ਮੇਰੀਆਂ ਮੂਰਤਾਂ ਖਿੱਚਦਾ। ਕੱਚੇ ਬਣਾਉਟੀ ਰੰਗ ਵਾਂਗ ਇੱਥੋਂ ਦੇ ਰਿਸ਼ਤੇ ਵੀ ਛੇਤੀ ਫਿੱਕੇ ਪੈ ਜਾਂਦੇ ਨੇ ਤੇ ਜ਼ਿੰਦਗੀ ਭਰ ਨਾਲ ਘੱਟ ਹੀ ਨਿਭਦੇ ਨੇ।' ਮਰੀਅਮ ਦੀ ਯਾਦ ਵਿਚੋਂ ਨਿਕਲਿਆ ਡੂੰਘਾ ਹਉਕਾ ਉਸ ਦੀ ਨਸ ਨਸ ਵਿਚ ਝਰਨਾਹਟ ਫੇਰ ਗਿਆ।

ਉਸ ਦਾ ਦਿਲ ਕੀਤਾ ਉਹ ਉੱਚੀ ਉੱਚੀ ਚਿਲਾਏ, 'ਵੇਖੋ ਲੋਕੋ! ਮੈਂ ਸਹੁੰ ਖਾ ਲਈ ਹੈ। ਮੈਂ ਪੂੰਜੀਵਾਦੀ ਸਾਮਰਾਜ ਦਾ ਅੰਗ ਬਣ ਗਿਆ ਹਾਂ। ਵੇਖੋ ਮੈਂ ਅੱਜ ਝੂਠੀ ਸਹੁੰ ਖਾ ਲਈ ਹੈ।'

ਢੌਂਗੀ ਲੋਕ ਤਾਂ ਆਪਣੇ ਪਿਆਰੇ ਇਸ਼ਟ ਇਮਾਨ ਨੂੰ ਸਿਰ 'ਤੇ ਚੁੱਕ ਕੇ ਖੋਟੀ ਸਹੁੰ ਖਾ ਲੈਂਦੇ ਇਸ ਦੀ ਬਲੀ ਚੜ੍ਹਾ ਦਿੰਦੇ ਹਨ। ਇਨ੍ਹਾਂ ਵਾਸਤੇ ਬਸਤਰ ਵਾਂਗ ਔਰਤ ਬਦਲਣੀ, ਇਖ਼ਲਾਕ ਵਾਂਗ ਇਮਾਨ ਬਦਲਣਾ, ਲੋਕ-ਵਿਖਾਵਾ ਸਹੁੰ ਖਾਣੀ ਮਮੂਲੀ ਜਿਹੀਆਂ ਘਟਨਾਵਾਂ ਹਨ। ਇਕ ਦਰੋਗ਼ੇ ਦੀ ਕਹਾਣੀ ਜਿਸ ਨੇ ਆਪਣੇ ਅਸਰ ਰਸੂਖ਼ ਸਦਕਾ ਆਪਣੇ ਸਕੇ ਭਰਾ ਨਾਲ ਧੋਖਾ ਕਰਕੇ ਪੰਜ ਲੱਖ ਹਥਿਆ ਲਏ, ਪੰਚਾਇਤ ਦੇ ਜੁੜਨ 'ਤੇ ਆਪਣੀ ਸਫ਼ਾਈ ਵਜੋਂ ਸੰਵਿਧਾਨ ਸਿਰ 'ਤੇ ਚੁੱਕ ਕੇ ਸਹੁੰ ਖਾਣ ਦੀ ਪੇਸ਼ਕਸ਼ ਕੀਤੀ। ਦੂਸਰੇ ਪਾਸੇ ਸਿੱਧੇ ਸਾਦੇ ਗਰੀਬ ਭਰਾ ਨੇ ਇਹ ਕਹਿ ਕੇ ਠੁਕਰਾ ਦਿੱਤਾ



ਕਿ 'ਉਸ ਦੀ ਹੱਕ ਹਲਾਲ ਦੀ ਕਮਾਈ ਅਮਾਨਤ ਵਾਪਸ ਮੋੜ ਦੇਵੇ, ਤੇ ਜੇ ਚਾਹੇ ਤਾਂ ਅਜਿਹੇ ਪੰਜ ਕਿੱਲੋ ਭਾਰ ਤਾਂ ਉਹ ਕਈ ਵੇਰਾਂ ਆਸਾਨੀ ਨਾਲ ਚੁੱਕ ਕੇ ਬਾਲੇ ਕੱਢ ਦੇਵੇਗਾ', ਯਾਦ ਕਰਕੇ ਉਸ ਦੇ ਮੂੰਹ ਸਵੈ-ਪ੍ਰੇਰਤ ਮੁਸਕਾਨ ਫੁੱਟ ਪਈ।

'ਕੌਣ ਕਿਸ ਦਾ ਸੁਹਿਰਦ ਹੈ ਇੱਥੇ ਇਸ ਪਦਾਰਥਵਾਦੀ ਯੁਗ ਵਿਚ? ਪਤਨੀ? ਬੱਚੇ? ਭੈਣ ਭਾਈ? ਕੱਚੇ ਆਰਜ਼ੀ ਰਿਸ਼ਤੇ? ਪਵਿੱਤਰ ਰਿਸ਼ਤਿਆਂ ਦਾ ਖਿਲਵਾੜ? ਹੱਥ ਖੜ੍ਹੇ ਕਰਨ ਨਾਲ ਕੀ ਮਾਨਸਿਕਤਾ, ਸਭਿਅਤਾ, ਧਰਮ, ਭਾਸ਼ਾ, ਜੋ ਜਨਮ ਤੋਂ ਮਾਂ ਦੇ ਦੁੱਧ ਨਾਲ ਨਸੀਬ ਹੁੰਦੇ ਹਨ, ਵੀ ਬਦਲ ਸਕਦੇ ਹਨ? ਨਿੱਤ ਦਿਨ ਗ਼ੱਦਾਰੀ ਤੇ ਬੇਵਿਸ਼ਵਾਸੀ ਦੀਆਂ ਦੁਰਘਟਨਾਵਾਂ ਨਾਲ ਅਖ਼ਬਾਰਾਂ ਦੀਆਂ ਸੁਰਖ਼ੀਆਂ ਰੰਗੀਆਂ ਪਈਆਂ ਹਨ।'

'ਨਹੀ ਕੋਈ ਨਹੀਂ... ਬਿਲਕੁਲ ਨਹੀਂ, ਮੈਂ ਵੀ ਇਸ ਹਜੂਮ ਨਾਲ ਵਿਖਾਵਾ-ਮਾਤਰ ਸਹੁੰ ਲਈ ਹੈ।' ਆਪਣੇ ਅੰਦਰਲੇ ਸ਼ੋਰ ਤੋਂ ਬਚਣ ਲਈ ਉਸ ਨੇ ਕੰਨਾਂ ਵਿਚ ਉਂਗਲਾਂ ਲੈ ਲਈਆਂ।

'ਇਹ ਏਨਾ ਵੱਡਾ ਆਡੰਬਰ ਕਰਕੇ ਆਪਣੇ ਆਪ ਨੂੰ ਬੁੱਧੂ ਹੀ ਨਹੀਂ ਬਣਾਉਂਦੇ ਬਲਕਿ ਗੁੰਮਰਾਹ ਵੀ ਕਰ ਰਹੇ ਹਨ। ਏਸੇ ਕਰਕੇ ਨਿੱਤ ਦਿਨ ਵਾਸ਼ਿੰਗਟਨ ਢੱਠਦੇ ਹਨ, ਪੈਂਟਾਗਨ ਤਬਾਹ ਹੁੰਦੇ ਹਨ। ਘਰ ਦੀਆਂ ਪਾਲ਼ੀਆਂ ਬਿੱਲੀਆਂ ਹੀ ਮਿਆਊਂ ਕਹਿੰਦੀਆਂ ਨਹੁੰਦਰਾਂ ਮਾਰ ਕੇ ਲਹੂ-ਲੁਹਾਨ ਕਰ ਜਾਂਦੀਆਂ ਹਨ ਇਹ ਚਿਹਰੇ।' ਸਿਟੀਜ਼ਨ ਸਨਦ ਹੱਥ 'ਚ ਫੜ ਕੇ ਉਸ ਨੇ ਪਵਿੱਤਰ ਤਵੀਤ ਵਾਂਗ ਛਾਤੀ ਨਾਲ ਘੁੱਟ ਲਿਆ। ਉਸ ਨੂੰ ਜਾਪਿਆ ਜਿਵੇਂ ਧਰਤੀ ਤੋਂ ਉੱਡ ਕੇ ਉਹ ਅਸਮਾਨ 'ਤੇ ਪਹੁੰਚ ਗਿਆ ਹੈ।

ਬਾਹਰ ਨਿਕਲਦੇ ਨਵੇਂ ਨਾਗਰਿਕ ਆਪਣੇ ਸ਼ੁਭਚਿੰਤਕਾਂ ਨੂੰ ਜਜ਼ਬਾਤੀ ਹੰਝੂਆਂ ਨਾਲ ਡਡਿਆ ਕੇ ਮਿਲ ਰਹੇ ਸਨ। ਇਕ ਦੂਸਰੇ ਨੂੰ ਮੁਬਾਰਕ ਕਹਿੰਦੇ ਸੰਤੁਸ਼ਟਤਾ ਪ੍ਰਗਟਾ ਰਹੇ ਸਨ। ਵਕੀਲ ਦੇ ਨਾਲ ਮਰੀਅਮ ਨੂੰ ਵੇਖ ਕੇ ਉਹ ਸੁੰਨ ਹੋ ਗਿਆ। ਉਸ ਦਾ ਜੀਅ ਕੀਤਾ ਇਸ ਝੁਰਮਟ ਵਿਚੋਂ ਝਕਾਨੀ ਮਾਰ ਕੇ ਅਲੋਪ ਹੋ ਜਾਏ ਤੇ ਉਨ੍ਹਾਂ ਦੇ ਮੱਥੇ ਨਾ ਲੱਗੇ, ਤਾਂ ਜੋ ਪੰਜ ਹਜ਼ਾਰ ਦਾ ਆਖ਼ਰੀ ਦੇਣਦਾਰ ਚੈੱਕ ਬਚ ਜਾਏ।

ਫੁੱਲੀਆਂ ਵਾਂਗ ਖਿੜਦੀ ਮਰੀਅਮ ਉਸ ਵੱਲ ਬਾਂਹਾਂ ਅੱਡੀ ਵਧੀ। 'ਇਹ ਮੇਰਾ ਪਹਿਲਾ ਪਤੀ ਹੈ ਤੇ ਇਹ ਮੇਰਾ ਦੂਸਰਾ ਸਾਇਲ।' ਰੋਮੀ ਦਾ ਚੁੰਮਣ ਲੈਂਦੀ ਉਸ ਨਾਲ ਲਿਪਟ ਗਈ। ਅੱਖਾਂ ਵਿਚ ਸ਼ੋਖ਼ ਚੰਚਲਤਾ ਭਰ ਕੇ ਤਲਾਕ ਦਸਤਾਵੇਜ਼ ਉਸ ਅੱਗੇ ਕਰ ਦਿੱਤਾ। 'ਮੈਂ ਨਿਭਾਅ ਦਿੱਤੀ ਹੈ, ਆਹ ਵੇਖ! ਤੇਰੀਆਂ ਬੜੀਆਂ ਸੁੰਦਰ ਫ਼ੋਟੋ ਮੈਂ ਖਿੱਚ ਦਿੱਤੀਆਂ ਨੇ... ਈ ਮੇਲ ਕਰ ਦਿਆਂਗੀ। ਮੁਬਾਰਕ! ਪ੍ਰਭੂ ਤੇਰਾ ਭਲਾ ਕਰੇ। ਅੱਜ ਸ਼ਾਮ ਆਪਣੇ ਤਲਾਕ ਦੇ ਜਸ਼ਨ ਦੀ ਪਾਰਟੀ ਮੈਂ ਕਰਾਂਗੀ ਆਪਣੀ ਜੇਬ ਵਿਚੋਂ। ਆਪਣੀ 'ਮਰਦਾਨਗੀ ਮੁੱਛ' ਦੀ ਅਣਖ ਅਨੁਸਾਰ ਮੇਰਾ ਲਾਕਟ ਮੈਨੂੰ ਵਾਪਸ ਮੋੜਨਾ ਹੋਊ। ਮੇਰਾ ਬਕਾਇਆ ਜੇ ਹੁਣ ਨਹੀਂ ਲਿਆਇਆ ਤਾਂ ਸ਼ਾਮ ਨੂੰ ਤਿਆਰ ਰੱਖੀਂ... ਗਾਡ ਬਲੈੱਸ ਯੂ।' ਮਰੀਅਮ ਨੇ ਕੋਮਲ ਜਿਹੀਆਂ ਉਂਗਲਾਂ ਉਸ ਦੀਆਂ ਮੁੱਛਾਂ 'ਤੇ ਸਹਿਲਾਈਆਂ। ਉਸ ਨੂੰ ਜਾਪਿਆ ਜਿਵੇਂ ਉਸ ਨੇ ਉਸ ਦੀ ਮੁੱਛ ਹਥਿਆ ਲਈ ਹੈ... ਜਿਵੇਂ ਸਵਾਦੀ ਪਕਵਾਨ ਦੀ ਗਰਾਹੀ ਚਬਾਉਂਦੇ ਜਾੜ੍ਹਾਂ ਥੱਲੇ ਕੋੜਤੁੰਮਾ ਆ ਗਿਆ ਹੋਵੇ। ਠੱਗੇ ਹੋਏ ਮਹਿਸੂਸਦੇ ਥਿੜਕਦੇ ਹੱਥਾਂ ਨਾਲ ਦਸਖ਼ਤ ਕਰ ਕੇ ਉਸ ਨੇ ਡਲ੍ਹਕਦੀਆਂ ਅੱਖਾਂ ਝੁਕਾ ਲਈਆਂ।

ਮਰੀਅਮ ਦੇ ਹੱਥਾਂ ਦੇ ਆਖ਼ਰੀ ਸਪਰਸ਼ ਨੇ ਰੋਮੀ ਅੰਦਰ ਬਿਜਲਈ ਝਰਨਾਹਟ ਛੇੜ ਦਿੱਤੀ। ਉਸ ਦਾ ਹੱਥ ਆਪ ਮੁਹਾਰੇ ਦਾੜ੍ਹੀ 'ਤੇ ਫਿਰ ਗਿਆ। ਉਸ ਨੂੰ ਜਾਪਿਆ ਜਿਵੇਂ ਮਰੋੜਾ ਦਿੱਤੀ ਇਕ ਮੁੱਛ ਉੱਪਰ ਉੱਠ ਰਹੀ ਸੀ ਤੇ ਦੂਸਰੀ ਢਿਲਕ ਕੇ ਥੱਲੇ ਲਮਕ ਰਹੀ ਸੀ।000

***(2195 Silver View Ct. San Jose CA 95138 USA)***

# ਮਿੱਸ ਇੱਜ਼ੀ: ਦੂਜੀ ਸੰਸਾਰ ਜੰਗ ਵਾਰਤਾ: ਗੁਰਮੀਤ ਪਨਾਗ

ਯੂਨੀਵਰਸਿਟੀ ਤੋਂ ਛੁੱਟੀਆਂ ਕੱਟਣ ਘਰ ਆਇਆ ਹਾਂ। ਹਿਸਟਰੀ ਦਾ ਕਾਫ਼ੀ ਕੰਮ ਇਕੱਠ ਹੋਇਆ ਪਿਆ ਏ। ਇਕ ਤਾਂ ਕੋਈ ਨਿਵੇਕਲਾ ਜਿਹਾ ਵਿਸ਼ਾ ਹੀ ਨਹੀਂ ਲੱਭਿਆ ਜਿਸ 'ਤੇ ਲੇਖ ਲਿਖਣਾ ਏ। ਸ਼ੁਕਰ ਐ ਪ੍ਰੋਫ਼ੈਸਰ ਨੇ ਥੋੜ੍ਹੀ ਜਿਹੀ ਰਿਆਇਤ ਕੀਤੀ ਕਿ ਛੁੱਟੀਆਂ 'ਚ ਕੰਮ ਪੂਰ ਕਰ ਲਵਾਂ। ਸਬਮਿਟ ਤਾਂ ਛੁੱਟੀਆਂ ਤੋਂ ਪਹਿਲਾਂ ਕਰਵਾਉਣਾ ਬਣਦਾ ਸੀ। ਦੋਸਤਾਂ ਨੂੰ ਮਿਲਣਾ, ਪਾਰਟੀਆਂ 'ਤੇ ਜਾਣਾ ਤੇ ਬੀਚਾਂ 'ਤੇ ਘੁੰਮਣਾ ਵੀ ਤਾਂ ਜ਼ਰੂਰੀ ਸੀ। ਮੌਮ ਡੈਡ ਨੂੰ ਫ਼ਿਕਰ ਲੱਗ ਹੋਇਐ ਕਿ ਮੈਂ ਪੜ੍ਹਾਈ ਵੱਲੋਂ ਅਵੇਸਲਾ ਹੋ ਰਿਹਾ ਹਾਂ। "ਮੈਂ ਕੋਈ ਐਸ਼ ਥੋੜ੍ਹੀ ਕਰਦਾ ਫਿਰਦਾਂ.... ਅਸੀਂ ਇਕੱਠੇ ਬੈਠ ਕੇ ਪੀਰੀਅਡ ਫਿਲਮਾਂ ਵੇਖੀਦੀਆਂ ਨੇ....ਫੇਰ ਚਰਚਾ ਕਰਦੇ ਆਂ, ਇਹ ਵੀ ਤਾਂ ਸਟੱਡੀਜ਼ ਦਾ ਈ ਕੰਮ ਏ", ਮੇਰਾ ਜੁਆਬ ਹੁੰਦਾ।

"ਦੇਖ ਕਾਕਾ! ਸਿਰਫ਼ ਹਿਸਟਰੀ ਦਾ ਬਹਾਨਾ ਬਣਾ ਕੇ ਤੂੰ ਇੰਨਾ ਸਮਾਂ ਬਰਬਾਦ ਨਹੀਂ ਕਰ ਸਕਦਾ। ਅਸੀਂ ਵੀ ਤਾਂ ਪੜ੍ਹੇ ਆਂ...ਸਾਨੂੰ ਸਭ ਪਤੈ। ਘਰ ਦੇ ਹੋਰ ਵੀ ਸੌ ਕੰਮ ਹੁੰਦੇ ਨੇ, ਬੱਚੇ ਜਦੋਂ ਵੱਡੇ ਹੋ ਜਾਣ ਤਾਂ ਕਰਦੇ ਚੰਗੇ ਲਗਦੇ ਨੇ। ਸਾਡਾ ਦੋਹਾਂ ਦਾ ਫੁੱਲ ਟਾਈਮ ਜੌਬ ਹੈ ਤੇ ਵੈਸੇ ਵੀ ਹੁਣ ਉਮਰ ਦਾ ਤਕਾਜ਼ਾ ਹੈ ਕਿ ਇੰਨਾ ਕੰਮ ਨਹੀਂ ਹੁੰਦਾ। ਤੂੰ ਆਪਣੀ ਭੈਣ ਨਾਲ ਮਿਲ ਕੇ ਘੱਟੋ ਘੱਟ ਬੇਸਮੈਂਟ 'ਚ ਥਾਂ ਥਾਂ ਖਿੱਲਰਿਆ ਸਮਾਨ ਟਿਕਾਣੇ ਰੱਖ, ਛੱਤ ਦੇ ਸ਼ਿੰਗਲ ਖਰਾਬ ਹੋ ਰਹੇ ਨੇ, ਕਿਉਂਕਿ ਪਾਈਪਾਂ 'ਚ ਸੁੱਕੇ ਪੱਤੇ ਫਸੇ ਪਏ ਨੇ ਤੇ ਪਾਣੀ ਇਕੱਠਾ ਹੋ ਜਾਂਦੈ। ਘਰ ਨੂੰ ਪੇਂਟ ਕਰ ਲਵੋ....ਘਾਹ ਵੀ ਹਰੇਕ ਹਫ਼ਤੇ ਤੁਸੀਂ ਹੀ ਕੱਟਣੈ! ਸਾਨੂੰ ਕੁਝ ਤਾਂ ਅਰਾਮ ਮਿਲੇ", ਡੈਡ ਨੇ ਇਕ ਸ਼ਾਮ ਮੈਨੂੰ ਬੈਠ ਕੇ ਸਮਝਾਇਆ।

"ਇੱਜ਼ੀ ਦੀਆਂ ਫੋਟੋਆਂ, ਚਿੱਠੀਆਂ ਤੇ ਡਾਇਰੀਆਂ ਤਰਤੀਬ 'ਚ ਲਾ ਕੇ, ਉਹਨਾਂ ਦੇ ਬੰਡਲ ਬਣਾ ਕੇ ਉਹਦੀ ਬੇਟੀ ਨੋਲਾ ਨੂੰ ਵੈਨਕੂਵਰ ਕੋਰੀਅਰ ਕਰਨੀਆਂ ਨੇ। ਉਹ ਇਹ ਕੰਮ ਸਾਡੇ ਜ਼ਿੰਮੇ ਲਗਾ ਕੇ ਗਈ ਏ...ਮੈਂ ਤਾਂ ਕਦੋਂ ਦੀ ਤੇਰੀ ਉਡੀਕ ਕਰ ਰਹੀ ਆਂ। ਇੱਜ਼ੀ ਦੇ ਘਰ ਦੀਆਂ ਚਾਬੀਆਂ ਔਹ ਲਮਕਦੀਆਂ ਨੇ ਤੇ ਨੋਲਾ ਦਾ ਐਡਰੈੱਸ ਦੀਦੀ ਕੋਲੋਂ ਲੈ ਲਵੀਂ", ਮੌਮ ਨੇ ਕਿਚਨ 'ਚ ਭਾਂਡੇ ਧੋਂਦਿਆਂ ਅਗਲਾ ਔਰਡਰ ਚਾੜ੍ਹਿਆ।

ਸਾਡੇ ਲਈ ਤਾਂ ਇੱਜ਼ੀ ਪਰਿਵਾਰ ਦੀ ਹੀ ਮੈਂਬਰ ਸੀ ਜੋ ਨਾਲ ਦੇ ਘਰ 'ਚ ਰਹਿ ਰਹੀ ਹੋਵੇ। ਡੈਡ ਕਿੰਨੀ ਵਾਰ ਉਸ ਦੀਆਂ ਐਨਕਾਂ, ਜੁੱਤੀਆਂ ਜਾਂ ਘੜੀ ਦੀ ਰਿਪੇਅਰ ਕਰਵਾ ਕੇ ਲਿਆਉਂਦੇ। ਸ਼ਾਮੀ ਡੈਡ ਲਈ ਵਾਈਨ ਦੇ ਗਿਲਾਸ ਦਾ ਸਾਥ ਦੇਣ ਵਾਲੀ ਵੀ ਇੱਜ਼ੀ ਹੀ ਹੁੰਦੀ। ਮੇਰੇ ਦਾਦਾ ਦਾਦੀ ਜਿੰਨੀ ਦੇਰ ਸਾਡੇ ਕੋਲ਼ ਰਹੇ, ਉਹ ਇਸ਼ਾਰਿਆਂ ਨਾਲ ਉਹਨਾਂ ਨਾਲ ਗੱਲਬਾਤ ਕਰਦੀ, ਦੁਪਹਿਰ ਨੂੰ ਉਨ੍ਹਾਂ ਨਾਲ ਬੈਠ ਕੇ ਖਾਣਾ ਖਾਂਦੀ ਤੇ ਸਾਡੇ ਫੁੱਲਾਂ ਬੂਟਿਆਂ ਨੂੰ ਪਾਣੀ ਵੀ ਦੇ ਜਾਂਦੀ। ਇੱਜ਼ੀ ਉਹਨਾਂ ਨੂੰ ਮੰਮੀ ਪਾਪਾ ਹੀ ਸੱਦਦੀ, ਚਾਹੇ ਆਪ ਉਹਨਾਂ ਦੀ ਉਮਰ ਦੀ ਹੀ ਸੀ। ਉਸਦੀ ਅਪਣੱਤ ਨੂੰ ਸ਼ਬਦਾਂ 'ਚ ਬੰਨ੍ਹਣਾ ਸ਼ਾਇਦ ਮੇਰੇ ਲਈ ਆਸਾਨ ਨਹੀਂ।

ਕਾਰ ਉਸ ਨੇ ਚਲਾਉਣੀ ਕਦੇ ਸਿੱਖੀ ਹੀ ਨਹੀਂ ਸੀ। ਉਹ ਸਾਨੂੰ ਕਈ ਵਾਰ ਪੈਦਲ ਸਕੂਲ ਛੱਡਣ ਜਾਂਦੀ, ਲੰਚ ਲਈ ਸੈਂਡਵਿਚ ਬਣਾ ਕੇ ਲਿਆਉਂਦੀ ਤੇ ਸਕੂਲ ਤੋਂ ਬਾਅਦ ਅਸੀਂ ਉਹਦੇ ਘਰ ਹੀ ਜਾ ਵੜਦੇ। ਉਸਦੀ ਮਮਤਾ ਦੀ ਸਾਵਣ ਵਰਗੀ ਫੁਹਾਰ ਸਾਨੂੰ ਘਰ ਵਾਪਸ ਜਾਣਾ ਵੀ ਭੁਲਾ ਦਿੰਦੀ। ਮੌਮ ਉਸਦੀ ਗਰੋਸਰੀ ਲਿਆ ਦਿੰਦੇ ਤੇ ਉਸ ਨੂੰ ਡਾਕਟਰ ਦੀਆਂ ਅਪੋਆਇੰਟਮੈਂਟਾਂ 'ਤੇ ਲੈ ਜਾਂਦੇ।

ਚੰਗੀ ਭਲੀ ਸੀ ਇੱਜ਼ੀ, ਪਤਾ ਨੀ ਕਦੋਂ ਨਮੂਨੀਏ ਦੀ ਪਕੜ 'ਚ ਆ ਗਈ। ਜਦੋਂ ਸਿਹਤ



ਜ਼ਿਆਦਾ ਵਿਗੜ ਗਈ ਤਾਂ ਮੌਮ ਨੇ ਕੰਮ ਤੋਂ ਛੁੱਟੀਆਂ ਲੈ ਲਈਆਂ। ਹਸਪਤਾਲ 'ਚ ਅਸੀਂ ਵਾਰੀ ਵਾਰੀ ਉਸ ਕੋਲ਼ ਜਾਂਦੇ। ਇਕ ਦਿਨ ਉਸ ਨੇ ਮੌਮ ਦਾ ਹੱਥ ਫੜ ਕੇ ਧੀਮੀ ਜਿਹੀ ਆਵਾਜ਼ 'ਚ ਕਿਹਾ ਸੀ, "ਕਿੰਨੀ ਮੂਰਖ ਆਂ ਮੈਂ ਵੀ...ਮੇਰੇ ਕਾਗ਼ਜ਼ ਪੱਤਰ ਸਾਰੇ ਖਿੱਲਰੇ ਪਏ ਨੇ। ਤੁਹਾਨੂੰ ਫਾਲਤੂ ਦਾ ਕੰਮ ਸਹੇੜ ਚੱਲੀ ਆਂ...ਉਹਨਾਂ ਨੂੰ ਤਰਤੀਬ ਸਿਰ ਲਗਾ ਕੇ ਨੋਲਾ ਨੂੰ ਭੇਜ ਦਿਓ, ਮੈਂ ਹੁਣ ਮੁੜਨਾ ਨੀ।"

"ਕਮਔਨ ਇੱਜ਼ੀ! ਤੂੰ ਠੀਕ ਹੋ ਜਾਣੈ, ਬੱਸ ਹੌਂਸਲਾ ਰੱਖ। ਤਨਵੀਰ ਨੇ ਆਪਣੀ ਗਰੈਜੂਏਸ਼ਨ 'ਤੇ ਤੈਨੂੰ ਯੂਨੀਵਰਸਿਟੀ ਲੈ ਕੇ ਜਾਣੈ", ਮੌਮ ਨੇ ਉਸਦਾ ਹੱਥ ਚੁੰਮਿਆ।

ਇੱਜ਼ੀ ਦੀ ਗੱਲ ਸੱਚ ਹੋ ਨਿਬੜੀ। ਉਹ ਸਾਨੂੰ ਛੱਡ ਕੇ ਹਮੇਸ਼ਾ ਲਈ ਤੁਰ ਗਈ। ਸਾਡੇ ਘਰ ਅਫ਼ਸੋਸ ਕਰਨ ਲਈ ਆਏ ਦੋਸਤ ਇੱਜ਼ੀ ਦੇ ਬਾਲ ਬੱਚਿਆਂ ਬਾਰੇ ਪੁੱਛਦੇ।

"ਧੀ ਵੀ ਕਿੰਨੇ ਸਾਲਾਂ ਤੋਂ ਬੈੱਡ 'ਤੇ ਪਈ ਐ। ਕਿੰਨਾ ਚੰਗਾ ਹੁੰਦਾ ਜੇ ਆ ਸਕਦੀ, ਮਾਂ ਨੂੰ ਆਖਰੀ ਵਾਰ ਮਿਲ ਲੈਂਦੀ", ਮਾਂ ਉਹਨਾਂ ਨੂੰ ਦੱਸਦੀ। "ਤਿੰਨ ਕੁ ਸਾਲ ਪਹਿਲਾਂ ਮਿਲਣ ਆਈ ਸੀ ਤਾਂ ਬਾਥਰੂਮ ਤਕ ਉਸ ਨੂੰ ਨਾਲ ਆਈ ਵਰਕਰ ਹੀ ਲੈ ਕੇ ਜਾਂਦੀ.... ਸਾਰੀ ਉਮਰ ਆਪ ਵੀ ਮਿਲਟਰੀ 'ਚ ਨਰਸ ਰਹੀ ਐ, ਪਾਰਕਿਨਸਨ ਦੀ ਬਿਮਾਰੀ ਨੇ ਮੰਜੇ ਨਾਲ ਜੋੜਤੀ।"

ਵਕੀਲ ਦਾ ਫ਼ੋਨ ਆਇਆ। ਵਸੀਅਤ ਮੁਤਾਬਕ ਉਸ ਦੇ ਘਰ ਦਾ ਸਾਰਾ ਸਾਮਾਨ ਔਕਸ਼ਨ ਕਰ ਦਿੱਤਾ ਜਾਣਾ ਸੀ। ਘਰ ਦੀ ਸੇਲ ਤੇ ਸਮਾਨ ਦਾ ਪੈਸਾ ਸਨੀਬਰੁੱਕ ਹਸਪਤਾਲ, ਟਰਾਂਟੋ ਦੀ ਆਰਮੀ ਵਿੰਗ ਨੂੰ ਦਿੱਤਾ ਜਾਣਾ ਸੀ। ਨੋਲਾ ਲਈ ਫੰਡਾਂ 'ਚ ਇਨਵੈਸਟ ਕੀਤਾ ਪੈਸਾ ਤੇ ਸੇਵਿੰਗ ਅਕਾਊਂਟ ਵਿਚ ਪਿਆ ਚਾਲੀ ਹਜ਼ਾਰ ਡਾਲਰ ਮੇਰੇ ਤੇ ਕਿਰਨ ਦੀਦੀ ਦੇ ਯੂਨਿਵਰਸਿਟੀ ਐਜੂਕੇਸ਼ਨ ਫੰਡ ਲਈ ਦੇਣ ਦਾ ਜ਼ਿਕਰ ਸੀ। ਕਾਗ਼ਜ਼ਾਂ ਤੇ ਫੋਟੋਆਂ ਨੂੰ ਸਹੀ ਤਰ੍ਹਾਂ ਦੇ ਨਾਲ ਇਕੱਠਾ ਕਰਕੇ ਵੈਨਕੂਵਰ ਪਹੁੰਚਾਉਣ ਦਾ ਕੰਮ ਸਾਡੇ ਜ਼ਿੰਮੇ ਲਾਇਆ ਗਿਆ ਸੀ।

ਇੱਜ਼ੀ ਦੇ ਘਰ ਦੇ ਪਿੱਛੇ ਇਕ ਪੁਰਾਣੀ ਅਸਤਬਲ ਜਿਹੀ ਸੀ ਜਿਸ ਦੇ ਦਰਵਾਜ਼ੇ ਟੁੱਟੇ ਹੋਏ ਸਨ। ਦੇਖਣ ਨੂੰ ਇਹ ਅੱਧ ਢੱਠਾ ਜਿਹਾ ਬਾਰਨ ਲੱਗਦਾ ਸੀ ਜਿੱਥੇ ਚਮਗਿੱਦੜਾਂ ਤੇ ਸੱਪਾਂ ਦਾ ਵਾਸਾ ਹੋਵੇ। ਡੈਡ ਨੇ ਕਿੰਨੀ ਵਾਰ ਉਸਨੂੰ ਕਿਹਾ ਸੀ ਕਿ ਇਸ ਨੂੰ ਢਾਹ ਦੇਣਾ ਚਾਹੀਦਾ ਹੈ ਕਿਉਂਕਿ ਇਸ 'ਚ ਬੱਚੇ ਹਨੇਰੇ 'ਚ ਬੈਠ ਕੇ ਕਈ ਗ਼ਲਤ ਕੰਮ ਕਰਦੇ ਨੇ, ਨਸ਼ੇੜੀ ਵੀ ਆਉਂਦੇ ਨੇ। ਪਰ ਇੱਜ਼ੀ ਦਾ ਹੌਂਸਲਾ ਨਹੀਂ ਸੀ ਪੈਂਦਾ ਕਿ ਉਹ ਇਸ ਨੂੰ ਢਾਹਵੇ। ਕਿਸੇ ਸਮੇਂ ਉਸ ਦਾ ਘਰ ਫਾਰਮ ਹਾਊਸ ਸੀ। ਫਾਰਮ ਦੇ ਤਾਂ ਪਲਾਟ ਕੱਟੇ ਗਏ ਤੇ ਉੱਥੇ ਹੋਰ ਸਾਡੇ ਵਰਗਿਆਂ ਨੇ ਘਰ ਖ਼ਰੀਦ ਲਏ। ਇੱਜ਼ੀ ਨੇ ਆਪਣੇ ਜੱਦੀ ਘਰ ਨੂੰ ਜਿਉਂ ਦਾ ਤਿਉਂ ਰੱਖਿਆ। ਇਕ ਦਿਨ ਫਿਰ ਉਹੀ ਹੋਇਆ ਜਿਸ ਦਾ ਡਰ ਸੀ, ਸ਼ਰਾਰਤੀ ਮੁੰਡਿਆਂ ਨੇ ਬਾਰਨ ਨੂੰ ਅੱਗ ਲਗਾ ਦਿੱਤੀ। ਜਿਸ ਕਰਕੇ ਨਾਲ ਲਗਦੇ ਘਰਾਂ ਨੂੰ ਵੀ ਅੱਗ ਦੀ ਲਪੇਟ 'ਚ ਆਉਣ ਦਾ ਖਤਰਾ ਬਣ ਗਿਆ। ਕਿਸਮਤ ਚੰਗੀ ਕਿ ਡੈਡ ਨੇ ਬਾਹਰ ਲਾਅਨ ਨੂੰ ਪਾਣੀ ਲਾਉਂਦਿਆਂ ਉੱਥੋਂ ਧੂੰਆਂ ਨਿਕਲਦਾ ਦੇਖ ਲਿਆ ਸੀ। ਉਹ ਤੇਜ਼ ਕਦਮੀਂ ਕਿਚਨ 'ਚ ਆਏ ਤੇ ਫੋਨ ਕਰਨ ਲੱਗੇ, "ਹੈਲੋ ਫਾਇਰ ਸਟੇਸ਼ਨ? ਪਲੀਜ਼ ਜਲਦੀ! ਫਾਈਵ ਨੰਬਰ, ਕਲਾਈਨ ਐਵੇਨਿਊ, ਸਟਰੈਟਫੋਰਡ, ਓਨਟੇਰੀਓ, ਯੈੱਸ....ਯੈੱਸ, ਘਰ ਦੇ ਪਿੱਛੇ ਬਾਰਨ ਨੂੰ ਅੱਗ ਲੱਗ ਗਈ ਏ, ਓ ਕੇ, ਥੈਂਕਯੂ।"

"ਇਹ ਇੱਜ਼ੀ ਬੁੜ੍ਹੀ ਨੀ ਸੁਣਦੀ ਕਿਸੇ ਦੀ, ਆਹ ਪੈ ਗਿਆ ਹੁਣ ਨਵਾਂ ਪੰਗਾ", ਉਹ ਬੁੜਬੁੜਾਉਂਦੇ ਬਾਹਰ ਨਿਕਲ ਗਏ। ਉਸ ਦਿਨ ਜਦੋਂ ਮੈਂ "ਇੱਜ਼ੀ ਬੁੜ੍ਹੀ' ਕਹਿ ਕੇ ਕੋਈ ਗੱਲ ਕੀਤੀ ਤਾਂ ਬਹੁਤ ਝਿੜਕਾਂ ਪਈਆਂ। ਸਾਡੇ ਲਈ ਉਹ ਮਿੱਸ ਇੱਜ਼ੀ ਸੀ।

ਇੱਜ਼ੀ ਦੇ ਘਰ ਦੇ ਦੁਆਲੇ ਹਰੀ ਕਚੂਰ ਸੰਘਣੀ ਵਾੜ ਸੀ। ਛੋਟੇ ਹੁੰਦੇ ਅਸੀਂ ਸਕੂਲੋਂ ਵਾਪਸ ਆਉਂਦੇ ਉਹਦੇ ਵਿਚੋਂ ਲੰਘਣ ਦੀ ਕੋਸ਼ਿਸ਼ ਕਰਦੇ, ਬੱਸ ਐਵੇ ਹੁੱਲੜਬਾਜ਼ੀਆਂ। ਉਹ ਅੰਦਰੋਂ ਹੀ ਸ਼ੀਸ਼ੇ ਵਾਲੀ ਖਿੜਕੀ 'ਤੇ ਜ਼ੋਰ ਨਾਲ ਥੱਪ ਥੱਪ ਕਰਕੇ ਸਾਨੂੰ ਡਰਾ ਕੇ ਭਜਾ ਦਿੰਦੀ। ਕਦੀ ਉਹਦੇ

ਡਰਾਈਵੇਅ 'ਚ ਪਈ ਬਰਫ਼ 'ਤੇ ਸਕੂਲ ਬੈਗ ਸੁੱਟ ਕੇ ਪਿੱਠ ਭਾਰ ਲੇਟ ਜਾਂਦੇ ਤੇ ਉੱਠ ਕੇ ਸਨੋਅ ਮੈਨ ਬਣਾਉਣਾ ਸ਼ੁਰੂ ਕਰ ਦਿੰਦੇ। ਇੱਜ਼ੀ ਸਾਨੂੰ ਸਨੋਅ ਮੈਨ ਦੀਆਂ ਅੱਖਾਂ ਲਾਉਣ ਲਈ ਬਟਨ ਤੇ ਨੱਕ ਲਈ ਗਾਜਰ ਅੰਦਰੋਂ ਲਿਆ ਕੇ ਦਿੰਦੀ ਪਰ ਹੈਲੋਵੀਨ ਵਾਲੇ ਦਿਨ ਉਸ ਦੇ ਘਰ ਹਨੇਰਾ ਹੁੰਦਾ। ਕਈ ਵਾਰ ਉਸ ਨੂੰ ਅਸੀਂ ਕਾਲ਼ੇ ਕੱਪੜਿਆਂ 'ਚ ਬਾਹਰ ਅੰਦਰ ਹੁੰਦੇ ਹੋਏ ਵੀ ਵੇਖਿਆ ਸੀ। ਜਦੋਂ ਇਕ ਹੈਲੋਵੀਨ ਵਾਲੇ ਦਿਨ ਡੈਡ ਨੇ ਮੌਮ ਨੂੰ ਕਿਹਾ, "ਇੱਜ਼ੀ ਤਾਂ ਬਹੁਤੀ ਕੰਜੂਸ ਐ, ਤੂੰ ਹੀ ਲਿਆ ਦਿਆ ਕਰ ਇਹਨੂੰ ਟੌਫ਼ੀਆਂ। ਨਿਆਣਿਆਂ ਨੂੰ ਵੰਡ ਦਿਆ ਕਰੇ ਅੱਜ ਦੇ ਦਿਨ, ਵਿਚਾਰੇ ਕਿੰਨੇ ਨਿਰਾਸ਼ ਹੁੰਦੇ ਨੇ ਇਸ ਦਾ ਦਰਵਾਜ਼ਾ ਬੰਦ ਵੇਖ ਕੇ", ਮੌਮ ਨੇ ਡੈਡ ਨੂੰ ਕੁਝ ਕਿਹਾ ਸੀ ਜੋ ਸਾਨੂੰ ਸਮਝ ਨਹੀਂ ਸੀ ਆਇਆ।

ਇੱਜ਼ੀ ਨੇ ਆਖ਼ਰਕਾਰ ਡੈਡ ਦੀ ਗੱਲ ਮੰਨ ਲਈ। ਅਸਤਬਲ ਵਾਲਾ ਪਲਾਟ ਕੱਟ ਕੇ ਕਿਸੇ ਬਿਜ਼ਨਸਮੈਨ ਨੂੰ ਵੇਚ ਦਿੱਤਾ। ਉਸ 'ਤੇ ਆਲੀਸ਼ਾਨ ਘਰ ਉੱਸਰ ਗਿਆ। ਪਿਛਵਾੜੇ 'ਚ ਸਵਿਮਿੰਗ ਪੂਲ ਵੀ ਪਾ ਦਿੱਤਾ ਗਿਆ। ਉਸ ਪੂਲ 'ਤੇ ਹਰ ਰੋਜ਼ ਪਾਰਟੀਆਂ ਹੁੰਦੀਆਂ। ਸ਼ੋਰ ਸ਼ਰਾਬਾ, ਨਿਆਣਿਆਂ ਦੀਆਂ ਚੀਕਾਂ, ਕਿਲਕਾਰੀਆਂ, ਪੂਲ 'ਚ ਛਾਲਾਂ ਮਾਰਦਿਆਂ ਦੀਆਂ ਆਵਾਜ਼ਾਂ....ਹੋਰ ਬਿਪਤਾ ਖੜ੍ਹੀ ਹੋ ਗਈ। ਡੈਡ ਦੀ ਨੀਂਦ ਖ਼ਰਾਬ ਜੋ ਹੁੰਦੀ ਸੀ।

'ਕੈਨੇਡਾ ਡੇਅ', ਪਹਿਲੀ ਜੁਲਾਈ ਨੂੰ ਅਸੀਂ ਸਾਰੇ ਭੈਣ ਭਰਾਵਾਂ ਨੇ ਡੈਡੀ ਦੁਆਲੇ ਹੋ ਜਾਣਾ, ਪਟਾਕੇ ਲੈ ਕੇ ਆਉਣੇ ਤੇ ਦੇਰ ਰਾਤ ਤਕ ਚਲਾਉਣੇ। ਇੱਜ਼ੀ ਦੇ ਘਰ ਫੇਰ ਹਨੇਰਾ। ਸਾਨੂੰ ਬੜੀ ਹੈਰਤ ਹੁੰਦੀ। ਜਦੋਂ ਮੈਂ ਵੱਡਾ ਹੋਇਆ ਤਾਂ ਉਸ ਨੇ ਮੈਨੂੰ ਆਪ ਹੀ ਦੱਸਿਆ ਸੀ!

"ਦੂਜੀ ਵਿਸ਼ਵ ਜੰਗ 'ਚ ਫਰਾਂਸ ਦੀ ਨੌਰਮੰਡੀ ਬੀਚ 'ਤੇ ਕਨੇਡੀਅਨ ਫੌਜੀ ਤੈਨਾਤ ਸਨ। ਉਨ੍ਹਾਂ ਨੇ ਨਾਜ਼ੀਆਂ ਦੇ ਚੰਗੇ ਛੱਕੇ ਛੁੜਾਏ। ਨਾਜ਼ੀਆਂ ਦੇ ਕਬਜ਼ੇ 'ਚ ਆ ਚੁੱਕਾ ਯੌਰਪ ਤਕਰੀਬਨ ਆਜ਼ਾਦ ਹੋ ਚੁੱਕਾ ਸੀ। ਕਨੇਡੀਅਨ ਏਅਰ ਫੋਰਸ ਡਿਵਿਜ਼ਨ ਤੋਂ ਮੇਰੇ ਹਸਬੈਂਡ ਦੇ ਦੋਸਤ ਘਰਾਂ ਨੂੰ ਵਾਪਸ ਪਰਤ ਗਏ ਸਨ ਪਰ ਉਸ ਦਾ ਕੋਈ ਥਹੁ ਟਿਕਾਣਾ ਨਹੀਂ ਸੀ ਲੱਗਿਆ। ਪਹਿਲਾਂ ਉਹਨੂੰ ਗੁੰਮਸ਼ੁਦਾ ਸਮਝਦੇ ਰਹੇ ਪਰ ਫੇਰ ਪਤਾ ਲੱਗਾ ਕਿ ਜ਼ਿੰਦਾ ਹੈ ਤੇ ਜਲਦੀ ਹੀ ਘਰ ਮੁੜ ਆਵੇਗਾ। ਅੰਤ 'ਚ ਇਕ ਚਿੱਠੀ ਆਈ ਕਿ ਸ਼ਹੀਦ ਹੋ ਗਿਆ ਹੈ ਤੇ ਫਰਾਂਸ 'ਚ ਫੌਜੀਆਂ ਦੇ ਕਬਰਿਸਤਾਨ 'ਚ ਦਫ਼ਨਾ ਦਿੱਤਾ ਗਿਆ ਹੈ। ਮੇਰਾ ਮਨ ਨਹੀਂ ਸੀ ਮੰਨਦਾ। ਮੈਂ ਕਨੇਡੀਅਨ ਡਿਫੈਂਸ ਮਨਿਸਟਰੀ ਨੂੰ ਚਿੱਠੀਆਂ ਲਿਖ ਲਿਖ ਕੇ ਹੰਭ ਗਈ ਸੀ। ਅੰਤ 'ਚ ਜੁਆਬ ਆਇਆ ਕਿ ਸਾਡੇ ਰਿਕਾਰਡ 'ਚ ਫਰੈਂਕ ਕਲਾਈਨ ਹਾਲੇ 'ਮਿਸਿੰਗ' ਹੈ। ਕਾਹਦਾ ਕੈਨੇਡਾ ਡੇਅ ਮਨਾਉਣਾ ਸੀ ਮੈਂ ? ਇਨ੍ਹਾਂ ਨੂੰ ਤਾਂ ਆਪਣੇ ਫੌਜੀਆਂ ਦੀ ਵੀ ਕਦਰ ਨਹੀਂ। ਸ਼ਾਇਦ ਸੋਚ ਵੀ ਨਹੀਂ ਸਕਦੇ ਪਰਿਵਾਰਾਂ ਦੇ ਉੱਪਰ ਕੀ ਬੀਤ ਰਹੀ ਹੋਵੇਗੀ।"

ਅੱਜ ਸੋਚ ਰਿਹਾ ਹਾਂ ਕਿ ਇੱਜ਼ੀ ਦਾ ਕੰਮ ਸ਼ੁਰੂ ਕਰਨ ਉਸਦੇ ਘਰ ਜ਼ਰੂਰ ਜਾਵਾਂਗਾ, ਕਿੰਨੀਆਂ ਯਾਦਾਂ ਜੁੜੀਆਂ ਹੋਈਆਂ ਨੇ ਉਸ ਘਰ ਨਾਲ। ਬਸ ਬਹੁਤ ਹੋ ਗਈਆਂ ਹੁਣ ਦੋਸਤਾਂ ਨਾਲ ਪਾਰਟੀਆਂ ਤੇ ਮੈਰੀਊਆਨਾ ਗੋਸ਼ਟੀਆਂ। ਥੋੜ੍ਹੇ ਕੰਮ ਵੀ ਕਰ ਲਈਏ ਹੁਣ।

ਸਾਡੀ ਬੇਸਮੈਂਟ ਸੈੱਟ ਹੋ ਚੁੱਕੀ ਸੀ। ਮਿੱਤਰ ਮੰਡਲੀ ਨੇ ਨਾਲ ਲੱਗ ਕੇ ਸਭ ਤੋਂ ਪਹਿਲਾਂ ਇਹੀ ਕੰਮ ਨਿਬੇੜਿਆ। ਵੱਡੇ ਸਕਰੀਨ ਵਾਲਾ ਟੀਵੀ, ਪਿੰਗ ਪੌਂਗ ਟੇਬਲ ਤੇ ਬੀਅਰਾਂ ਦੇ ਬਕਸੇ ਪਹੁੰਚ ਚੁੱਕੇ ਸਨ। ਆਉਣਾ ਜਾਣਾ ਲੱਗਿਆ ਰਹਿੰਦਾ। ਜਦੋਂ ਵੀ ਲੇਖ ਲਿਖਣ ਲਈ ਫੋਕਸ ਕਰਦਾ ਤਾਂ ਉਬਾਸੀਆਂ ਆਉਣੀਆਂ ਸ਼ੁਰੂ ਹੋ ਜਾਂਦੀਆਂ।

ਮੈਂ ਘਰੋਂ ਨਿਕਲ ਕੇ ਗਲ਼ੀ ਵਿਚ ਆ ਖੜ੍ਹੋਤਾ ਹਾਂ। ਲਗਦਾ ਹੈ ਜਿਵੇਂ ਮੈਂ ਅੱਠ ਸਾਲ ਦਾ ਤਨਵੀਰ ਹੋਵਾਂ। ਬਾਸਕਿਟ ਬਾਲ ਖੇਡਣਾ, ਪਾਰਕ 'ਚ ਫੁੱਟਬਾਲ ਤੇ ਕਿੰਨੀਆਂ ਹੀ ਬੇਸਮੈਂਟਾ 'ਚ ਸਾਡੀਆਂ ਵੀਡੀਓ ਗੇਮਾਂ ਚੱਲਦੀਆਂ ਹੁੰਦੀਆਂ ਸਨ। ਇੱਜ਼ੀ ਦੇ ਘਰ ਦੇ ਜਿੰਦਰੇ 'ਚ ਚਾਬੀ ਘੁੰਮਾਂਦਿਆਂ ਮੈਂ ਕੁਝ ਭਾਵੁਕ ਜਿਹਾ ਹੋ ਗਿਆ ਹਾਂ। ਲਗਦਾ ਹੈ ਕਿ ਦਰਵਾਜ਼ਾ ਖੋਲ੍ਹਦਿਆਂ ਹੀ ਉਹ



ਸਾਹਮਣੇ ਖੜ੍ਹੀ ਹੋਵੇਗੀ ਤੇ ਗਲ ਨਾਲ ਲਗਾ ਕੇ ਪੁੱਛੇਗੀ ਕਿ "ਇੰਨੀ ਦੇਰ ਬਾਅਦ ਤੈਨੂੰ ਮਿਲਣਾ ਯਾਦ ਆ ਗਿਆ? ਘਰ ਜਿੰਨਾ ਬਾਹਰੋਂ ਉਦਾਸ ਲੱਗਦਾ ਹੈ ਅੰਦਰ ਉਸ ਤੋਂ ਵੀ ਜ਼ਿਆਦਾ। ਸੋਗੀ ਜਿਹਾ ਫਰਨੀਚਰ ਉਦਾਸੀ ਦੇ ਆਲਮ ਵਿਚ ਪਿਆ ਹੈ। ਬੈੱਡਰੂਮ ਦੇ ਕੋਨੇ 'ਚ ਪਏ ਡੈਸਕ 'ਤੇ ਕਿੰਨੇ ਹੀ ਕਾਗਜ਼ ਧੂੜ ਨਾਲ ਲੱਦੇ ਪਏ ਹਨ। ਦਰਾਜ ਪੀਲ਼ੀਆਂ ਹੋ ਚੁੱਕੀਆਂ ਫੋਟੋਆਂ ਨਾਲ ਭਰੇ ਹੋਏ। ਦੀਵਾਰਾਂ ਉੱਤੇ ਦੋ ਤਿੰਨ ਮੱਧਮ ਜਿਹੀਆਂ ਨੋਲਾ ਦੀਆਂ ਫੋਟੋਆਂ।

ਕੁਰਸੀ 'ਤੇ ਬੈਠਦਿਆਂ ਹੀ ਜਦੋਂ ਮੈਂ ਪਹਿਲੀ ਫੋਟੋ ਨੂੰ ਚੁੱਕਦਾ ਹਾਂ ਉਸ ਨੂੰ ਦੇਖ ਕੇ ਮੈਨੂੰ ਬੜਾ ਝਟਕਾ ਲੱਗਦਾ ਹੈ ਕਿ ਇੱਜ਼ੀ ਕਦੇ ਜੁਆਨ ਵੀ ਹੁੰਦੀ ਸੀ। ਬੱਚਿਆਂ ਵਰਗੇ ਛੋਟੇ ਛੋਟੇ ਦੰਦ, ਚਿਹਰੇ 'ਤੇ ਡਿੱਗਦੀਆਂ ਸੁਨਹਿਰੀ ਲਟਾਂ, ਨੀਲੀਆਂ ਚਮਕਦੀਆਂ ਅੱਖਾਂ ਤੇ ਹਲਕੀ ਜਿਹੀ ਮੁਸਕਾਨ। ਉਸਦਾ ਪੂਰਾ ਨਾਂ ਕਦੇ 'ਇਜ਼ਬੈੱਲਾ ਮੌਲੀ ਲੈਨਕਾਸਟਰ' ਸੀ, ਇਹ ਉਸਦਾ ਸਾਹਮਣੇ ਪਿਆ ਹਾਈ ਸਕੂਲ ਦਾ ਸਰਟੀਫਿਕੇਟ ਦੱਸ ਰਿਹਾ ਸੀ। ਇਕ ਹੋਰ ਫੋਟੋ 'ਚ ਉਹ ਬਲਾਊਜ਼ ਮਿੰਨੀ ਸਕਰਟ ਪਾਈ ਇਕ ਫੌਜੀ ਵਰਦੀ ਵਾਲੇ ਨੌਜਵਾਨ ਦੇ ਮੋਢੇ 'ਤੇ ਸਿਰ ਰੱਖੀ ਬੈਠੀ ਸੀ। ਫੋਟੋ ਪਿੱਛੇ ਤਰੀਕ ਉਕਰੀ ਸੀ....18 ਦਸੰਬਰ 1943 ਬੜੀ ਸਜਾਵਟ 'ਚ ਹੱਥ ਲਿਖਤ ਸੀ, "ਇੱਜ਼ੀ ਐਂਡ ਫਰੈਂਕ....ਮੇਡ ਫਾੱਰ ਈਚ ਅਦਰ।" ਸ਼ੀਸ਼ੇ ਦੇ ਪਤਲੇ ਲੰਬੇ ਜਿਹੇ ਇਕ ਡੱਬੇ ਵਿਚ ਗੁਲਾਬ ਦੇ ਇਕ ਫੁੱਲ ਵਾਲੀ ਸੁੱਕੀ ਟਾਹਣੀ ਬੰਦ ਪਈ ਸੀ। ਅੰਦਰ ਇਕ ਛੋਟੀ ਜਿਹੀ ਚਿੱਠੀ, "ਹੈਪੀ ਬਰਡੇ ਸਵੀਟੀ... ਆਈ ਲਵ ਯੂ।"

ਦੂਜੀ ਵਿਸ਼ਵ ਜੰਗ ਸਮੇਂ ਕੈਨੇਡਾ ਤੋਂ ਫੌਜ ਦੀਆਂ ਟੁਕੜੀਆਂ ਇੰਗਲੈਂਡ ਪਹੁੰਚ ਰਹੀਆਂ ਸਨ। ਅਠਾਰਾਂ ਵੀਹ ਸਾਲ ਦੇ ਮੁੱਛ ਫੁੱਟ ਗੱਭਰੂ ਪੂਰੇ ਜੋਸ਼ 'ਚ, ਜੀਣ ਮਰਨ ਦੀ ਕੋਈ ਪ੍ਰਵਾਹ ਨਹੀਂ ਸੀ। ਬਹੁਤੇ ਤਾਂ ਇਸ ਲਾਲਚ 'ਚ ਫੌਜ 'ਚ ਭਰਤੀ ਹੋਏ ਕਿ ਮਾਂ ਬਾਪ ਤੋਂ ਦੂਰ ਇੰਗਲੈਂਡ, ਫਰਾਂਸ ਘੁੰਮਣ ਦਾ ਮੌਕਾ ਮਿਲੇਗਾ। ਉਨ੍ਹਾਂ ਦੇ ਚਿਹਰਿਆਂ 'ਤੇ ਜਵਾਨੀ ਦੀ ਭਾਅ ਮਾਰਦੀ। ਕਈਆਂ ਨੂੰ ਬੋਰੀਅਤ ਨੇ ਤੰਗ ਕੀਤਾ ਹੋਇਆ ਸੀ ! ਉਹ ਫੈਕਟਰੀਆਂ 'ਚ ਰੋਜ਼ ਮਜ਼ਦੂਰੀ ਕਰਦੇ ਅੱਕੇ ਪਏ ਸਨ ਤੇ ਬੜੇ ਚਾਅ ਨਾਲ ਫੌਜ 'ਚ ਗਏ। ਹੈਲੀਫੈਕਸ ਤੋਂ ਜ਼ਹਾਜ਼ ਤੁਰਿਆ ਤੇ ਇਹ ਫੌਜੀ ਇੰਗਲੈਂਡ ਪਹੁੰਚ ਗਏ।

ਮੈਂ ਇਹ ਸਭ ਕੁਝ ਪਿਛਲੇ ਸਾਲ ਹਿਸਟਰੀ ਕੋਰਸ 'ਚ ਪੜ੍ਹ ਚੁੱਕਿਆ ਸੀ।

ਕਿੱਥੇ ਕੈਨੇਡਾ ਦੇ ਫਾਰਮ ਹਾਊਸ ਤੇ ਸੈਂਕੜੇ ਹਜ਼ਾਰਾਂ ਏਕੜਾਂ 'ਚ ਫੈਲੇ ਖੇਤ ਅਤੇ ਕਿੱਥੇ ਇੰਗਲੈਂਡ ਦੇ ਕਬੂਤਰਖਾਨਿਆਂ ਵਰਗੇ ਘਰ ਤੇ ਡੱਬੀਆਂ ਵਰਗੇ ਖੇਤ! ਦੇਖ ਕੇ ਬਹੁਤ ਹੈਰਾਨੀ ਹੋਈ ਸੀ ਉਨ੍ਹਾਂ ਨੂੰ। ਸਾਲ ਭਰ ਉਹ ਉੱਥੇ ਬੈਠੇ ਰਹੇ। ਇੰਗਲੈਂਡ ਨੇ ਪਹਿਲ ਨਾ ਕਰਨ ਦਾ ਫੈਸਲਾ ਕੀਤਾ ਹੋਇਆ ਸੀ। ਸਿਰਫ਼ ਜੁਆਬੀ ਹਮਲੇ ਲਈ ਤਿਆਰ ਬਰ ਤਿਆਰ ਬੈਠਾ ਸੀ। 1940 ਤਕ ਇੰਗਲੈਂਡ ਦੇ ਸਾਰੇ ਸਿਹਤਮੰਦ ਮਰਦ ਜਾਂ ਤਾਂ ਫੌਜ 'ਚ ਸਨ ਜਾਂ ਕਿਸੇ ਨਾ ਕਿਸੇ ਕੈਂਪ 'ਚ ਉਹਨਾਂ ਦੀ ਫੌਜੀ ਟਰੇਨਿੰਗ ਚੱਲ ਰਹੀ ਸੀ।

ਕਨੇਡੀਅਨ ਫੌਜੀਆਂ ਦਾ ਇੰਗਲੈਂਡ ਵਾਸੀਆਂ ਨੇ ਜੀਅ ਭਰ ਕੇ ਸੁਆਗਤ ਕੀਤਾ। ਜੁਆਨ ਕੁੜੀਆਂ ਵੀ ਸਾਥੀ ਲੱਭ ਰਹੀਆਂ ਸਨ। ਉਹਨਾਂ ਦੇ ਹਾਣ ਦੇ ਤਾਂ ਸਾਰੇ ਫੌਜ 'ਚ ਜਾ ਚੁੱਕੇ ਸਨ। ਕਨੇਡੀਅਨਾਂ ਫੌਜੀਆਂ ਦੀ ਹਲੀਮੀ ਨੇ ਕੁੜੀਆਂ ਨੂੰ ਕੀਲ ਲਿਆ ਤੇ ਉਨ੍ਹਾਂ ਦੀਆਂ ਤਨਖਾਹਾਂ ਵੀ ਜ਼ਿਆਦਾ ਸਨ।

ਬਰਤਾਨੀਆ ਉਸ ਸਮੇਂ ਰਾਸ਼ਨ ਸਿਸਟਮ 'ਤੇ ਚੱਲ ਰਿਹਾ ਸੀ। ਖਾਣ ਪੀਣ ਦੀਆਂ ਚੀਜ਼ਾਂ ਦੀ ਤੰਗੀ ਸੀ ਕਿਉਂਕਿ ਉਤਪਾਦਨ ਬਹੁਤ ਘਟ ਗਿਆ ਸੀ। ਬਿਜਲੀ ਵੀ ਅਕਸਰ ਬੰਦ ਰਹਿੰਦੀ। ਫੌਜੀਆਂ ਨੂੰ ਦੂਰ ਦੁਰਾਡੇ ਪਿੰਡਾਂ 'ਚ ਛੱਡ ਦਿੱਤਾ ਜਾਂਦਾ ਜਿੱਥੇ ਟਰੇਨਿੰਗ ਕੈਂਪ ਤੋਂ ਬਿਨਾਂ ਕਰਨ ਲਈ ਕੁਝ ਵੀ ਹੋਰ ਨਾ ਹੁੰਦਾ। ਕਨੇਡੀਅਨ ਫੌਜੀਆਂ ਨੂੰ ਇਹ ਸਭ ਦੇਖ ਕੇ ਬੜਾ ਧੱਕਾ ਲੱਗਾ। ਹੋਰ ਦੇਸ਼ਾਂ ਤੋਂ ਵੀ ਫੌਜੀ ਟੁਕੜੀਆਂ ਇੰਗਲੈਂਡ ਪਹੁੰਚ ਚੁੱਕੀਆਂ ਸਨ ਪਰ ਕਨੇਡੀਅਨਾਂ ਨੇ ਇੰਗਲੈਂਡ ਵਾਸੀਆਂ

ਦੇ ਮਨਾਂ 'ਚ ਵਿਸ਼ੇਸ਼ ਥਾਂ ਬਣਾ ਲਈ ਸੀ।

ਇੱਜ਼ੀ ਦਾ ਮੰਗੇਤਰ ਇਕ ਚਿੱਠੀ 'ਚ ਲਿਖਦਾ ਹੈ, "ਜਦੋਂ ਮੈਂ ਲੰਡਨ ਪਹੁੰਚਿਆ ਤਾਂ ਇਕ ਬ੍ਰਿਟਿਸ਼ ਫੌਜਣ ਨਰਸ ਮੈਨੂੰ ਪੁੱਛਦੀ ਹੈ, 'ਹੇ ਕਾਓਬੁਆਏ! ਵੇਅਰ ਇਜ਼ ਯੂਅਰ ਹੌਰਸ'। ਉਹਨਾਂ ਦੀ ਕਲਪਨਾ 'ਚ ਕੈਨੇਡਾ 'ਚ ਸਾਰੇ ਕਾਓਬੁਆਏ ਹੀ ਵੱਸਦੇ ਨੇ ਜਿਹੜੇ ਘੋੜਿਆਂ 'ਤੇ ਚੜ੍ਹੇ ਰਹਿੰਦੇ ਨੇ।"

ਇੱਜ਼ੀ ਦੀ ਇਕ ਹੋਰ ਡਾਇਰੀ ਐਂਟਰੀ! "ਜਿੱਥੇ ਕਿਤੇ ਵੀ ਇੰਗਲੈਂਡ ਦੇ ਪਿੰਡਾਂ 'ਚ ਇਹ ਫੌਜੀ ਕੈਂਪਾਂ 'ਚ ਰਹਿੰਦੇ ਸੀ, ਪਿੰਡ ਵਾਲਿਆਂ ਨੇ ਉਹਨਾਂ ਦਾ ਉਚੇਚਾ ਸਵਾਗਤ ਕੀਤਾ। ਉਹਨਾਂ ਲਈ ਡਾਂਸ ਤੇ ਹੋਰ ਮਨੋਰੰਜਨ ਦਾ ਇੰਤਜ਼ਾਮ ਹੁੰਦਾ। ਇਹ ਕੁਦਰਤੀ ਹੀ ਸੀ ਕਿਉਂਕਿ ਸਾਡੇ ਆਪਣੇ ਨਜ਼ਦੀਕੀ ਵੀ ਤਾਂ ਫੌਜ 'ਚ ਗਏ ਹੋਏ ਸਨ। ਇਕ ਸ਼ਨੀਵਾਰ ਦੀ ਸ਼ਾਮ, ਮੈਂ ਤੇ ਮਾਂ ਦੋਨੋਂ ਬਗੀਚੀ 'ਚ ਫੁੱਲਾਂ ਦੀ ਗੋਡੀ ਕਰਨ ਲੱਗੀਆਂ ਹੋਈਆਂ। ਇਕ ਫੌਜੀ ਆਪਣਾ ਸਾਈਕਲ ਸਾਡੇ ਘਰ ਖੜ੍ਹਾ ਕਰਕੇ ਮੂਵੀ ਜਾਣਾ ਚਾਹੁੰਦਾ ਸੀ। ਉਸ ਨੇ ਆਪਣਾ ਨਾਂ 'ਫਰੈਂਕ ਕਲਾਈਨ' ਦੱਸਿਆ। ਥੋੜ੍ਹੀ ਦੇਰ ਗੱਲਾਂ ਬਾਤਾਂ ਕਰਨ ਤੋਂ ਬਾਅਦ ਉਹ ਤਾਂ ਚਲਾ ਗਿਆ ਪਰ ਮੈਂ ਤੇ ਮਾਂ ਕਿੰਨੀ ਦੇਰ ਉਹਦੀਆਂ ਹੀ ਗੱਲਾਂ ਕਰਦੀਆਂ ਰਹੀਆਂ। ਉਹਦੀ ਵਰਦੀ ਦੇ ਮੋਢੇ 'ਤੇ ਲਾਲ ਰੰਗ 'ਚ ਲਿਖਿਆ 'ਕਨੇਡਾ'.... ਹਾਏ ਰੱਬਾ! ਮੇਰੀ ਤਾਂ ਰੂਹ 'ਚ ਜਿਵੇਂ ਰੰਗ ਬਿਰੰਗੇ ਖ਼ਿਆਲਾਂ ਦਾ ਤੂਫ਼ਾਨ ਚੜ੍ਹ ਆਇਆ ਹੋਵੇ। ਮੈਂ ਮਨ ਹੀ ਮਨ ਉਸ ਨੂੰ ਦੁਬਾਰਾ ਮਿਲਣ ਦਾ ਫੈਸਲਾ ਕਰ ਲਿਆ ਸੀ। ਜਦੋਂ ਵਾਪਸ ਸਾਈਕਲ ਚੁੱਕਣ ਆਇਆ ਤਾਂ ਮਾਂ ਨੇ ਜਿਵੇਂ ਮੇਰੇ ਦਿਲ ਦੀ ਬੁੱਝ ਲਈ ਹੋਵੇ! ਉਸ ਨੂੰ ਚਾਹ ਲਈ ਰੋਕ ਲਿਆ। ਮੈਂ ਸੋਲ੍ਹਾ ਕੁ ਸਾਲ ਦੀ ਸੀ।"

"ਉਹਨਾਂ ਸਮਿਆਂ 'ਚ ਮੁੰਡੇ ਕੁੜੀਆਂ ਦਾ ਮਿਲਣਾ ਤਾਂ ਡਾਂਸ ਹਾਲਾਂ ਵਿਚ ਹੀ ਹੁੰਦਾ। ਮੇਰੀਆਂ ਸਾਰੀਆਂ ਸਹੇਲੀਆਂ ਆਪਣੇ ਮੰਗੇਤਰਾਂ ਤੇ ਪਤੀਆਂ ਨੂੰ ਪਹਿਲਾਂ ਡਾਂਸ ਹਾਲ 'ਚ ਹੀ ਮਿਲੀਆਂ। ਮਾਂ ਬਾਪ ਦੀਆਂ ਘੂਰਦੀਆਂ ਅੱਖਾਂ ਤੋਂ ਓਹਲੇ ਅਸੀਂ ਹਾਲ 'ਚ ਕੁਝ ਪਲ ਆਜ਼ਾਦੀ ਦੇ ਮਾਣਦੇ। ਫੇਰ ਇਕ ਦਿਨ ਫਰੈਂਕ ਦਾ ਘਰ ਫੋਨ ਆ ਗਿਆ ਤਾਂ ਪਾਪਾ ਦੇ ਦਿਮਾਗ਼ 'ਚ ਬਹੁਤ ਗਰਮੀ ਪੈਦਾ ਹੋ ਗਈ। ਮਾਂ ਡਰਦੀ ਮਾਰੀ ਚੁੱਪ! ਪਾਪਾ ਦਾ ਗੁੱਸਾ ਵੀ ਜਾਇਜ਼ ਸੀ। ਪਹਿਲੀ ਵਿਸ਼ਵ ਜੰਗ 'ਚ ਵੀ ਫੌਜੀ ਕਨੇਡਾ ਤੋਂ ਆਏ ਤੇ ਉਹ ਵਿਆਹ ਕਰਵਾ ਕੇ ਕੁੜੀਆਂ ਨੂੰ ਇੰਗਲੈਂਡ ਹੀ ਛੱਡ ਗਏ, ਮੁੜ ਸਾਰ ਨਾ ਪੁੱਛੀ। ਕਈਆਂ ਦੇ ਬੱਚੇ ਵੀ ਹੋ ਗਏ ਸਨ। ਫਰੈਂਕ ਨੇ ਤਾਂ ਮੇਰੇ ਜਨਮ ਦਿਨ ਦੀਆਂ ਮੁਬਾਰਕਾਂ ਦੇਣ ਲਈ ਹੀ ਫੋਨ ਕੀਤਾ ਸੀ। ਉਸ ਨੇ ਗੁਲਾਬ ਦਾ ਫੁੱਲ ਤੇ ਚਾਕਲੇਟ ਦਾ ਡੱਬਾ ਕਿਸੇ ਹੱਥ ਭੇਜਿਆ। ਘਰ 'ਚ ਪਾਰਟੀ ਦੀਆਂ ਤਿਆਰੀਆਂ ਹੋ ਰਹੀਆਂ ਸਨ। ਜਰਮਨ ਜਹਾਜ਼ਾਂ ਵੱਲੋਂ ਹੋਣ ਵਾਲੀ ਬੰਬਾਰੀ ਦੀ ਸੂਚਨਾ ਰੇਡੀਓ 'ਤੇ ਪ੍ਰਸਾਰਤ ਹੋਣ ਲੱਗੀ। ਤਿਆਰੀਆਂ ਵਿਚੇ ਛੱਡ ਕੇ ਅਸੀਂ ਤਾਂ ਘਰ ਦੇ ਪਿੱਛੇ ਪੁੱਟੇ ਘੁਰਨਿਆਂ 'ਚ ਜਾ ਵੜੇ। ਪੰਜ ਸੌ ਪੌਂਡ ਦਾ ਬੰਬ ਜਦੋਂ ਸਾਡੇ ਸ਼ਹਿਰ ਕੋਲ ਡਿੱਗਿਆ ਤਾਂ ਘਰ ਆਪਣੀਆਂ ਨੀਹਾਂ ਤੋਂ ਉੱਪਰ ਨੂੰ ਉੱਠਿਆ ਤੇ ਫੇਰ ਹੇਠਾਂ ਨੂੰ ਧੱਸਿਆ.... ਟੁੱਟੇ ਸ਼ੀਸ਼ੇ, ਧੂੜ ਮਲਬਾ ਤੇ ਲੋਹੇ ਦੇ ਟੁਕੜੇ ਚਾਰ ਪਾਸੇ ਬਿਖਰ ਗਏ। ਅਸੀਂ ਉਦੋਂ ਤਕ ਘੁਰਨਿਆਂ 'ਚ ਹੀ ਸਾਹ ਸੂਤ ਕੇ ਬੈਠੇ ਰਹੇ, ਜਦੋਂ ਤਕ ਮਲਬਾ ਮੂਹਰਿਓਂ ਨਾ ਹਟਾਇਆ ਗਿਆ ਤੇ ਘਰ ਜਾਣ ਦਾ ਰਸਤਾ ਨਾ ਬਣ ਸਕਿਆ।"

"ਖ਼ੈਰ, ਫਰੈਂਕ ਨੇ ਮੇਰੀ ਮਾਂ ਦੀ ਸਲਾਹ ਮੰਨ ਕੇ ਪਾਪਾ ਦੇ ਇਕ ਫੌਜੀ ਦੋਸਤ ਨੂੰ ਘਰ ਭੇਜਿਆ ਜਿਸ ਨੇ ਪਰਿਵਾਰ ਨੂੰ ਭਰੋਸਾ ਦੁਆਇਆ ਕਿ ਫਰੈਂਕ ਸੱਚਮੁੱਚ ਹੀ ਇੱਜ਼ੀ ਨਾਲ ਵਿਆਹ ਕਰਾਉਣਾ ਚਾਹੁੰਦਾ ਹੈ! ਡਰਨ ਵਾਲੀ ਕੋਈ ਗੱਲ ਨਹੀਂ।"

ਇੱਜ਼ੀ ਦੀਆਂ ਫਰੈਂਕ ਨੂੰ ਵਿਆਹ ਤੋਂ ਪਹਿਲਾਂ ਲਿਖੀਆਂ ਚਿੱਠੀਆਂ ਵਿਚ ਗਰਮੀ ਦੇ ਸੁਹਾਵਣੇ ਦਿਨ, ਪਰਵਾਸੀ ਪੰਛੀ, ਖ਼ੂਬਸੂਰਤ ਪਗਡੰਡੀਆਂ, ਸੰਘਣੇ ਹਰੇ ਘਾਹ, ਲਿਸ਼ਕਦੇ ਫੁੱਲਾਂ, ਪੱਤਿਆਂ ਤੇ ਕਲਕਲ ਕਰਦੇ ਆਬਸ਼ਾਰਾਂ ਦਾ ਜ਼ਿਕਰ ਹੈ। ਦਰਦ ਨਾਲ ਵਿੰਨ੍ਹੀਆਂ ਚਿੱਠੀਆਂ ਤੇ ਮੁਹੱਬਤ ਦੇ ਬੇਰੋਕ ਜਜ਼ਬੇ ਭਰਪੂਰ ਕੁਝ ਨਜ਼ਮਾਂ ਵੀ ਹੱਥ ਲੱਗੀਆਂ। ਕਿੰਨੀ ਜ਼ਹੀਨ ਸ਼ਾਇਰਾ ਸੀ ਇੱਜ਼ੀ !



ਫਰੈਂਕ ਉਸ ਨੂੰ ਕਿਤਾਬਾਂ ਗਿਫ਼ਟ ਕਰਦਾ; ਉਹ ਪੜ੍ਹ ਕੇ ਉਹਨਾਂ ਬਾਰੇ ਤਿੱਖੇ ਪ੍ਰਤੀਕਰਮ ਅਗਲੀ ਚਿੱਠੀ 'ਚ ਲਿਖਦੀ। ਉਸ ਦੀ ਇਕ ਚਿੱਠੀ ਦੀ ਇਹ ਲਾਈਨ ਮੇਰੀ ਰੂਹ ਅੰਦਰ ਲਹਿ ਗਈ, "ਛੇਤੀ ਹੀ ਅਮਨ ਚੈਨ ਹੋ ਜਾਵੇਗਾ ਤੇ ਨਵੇਂ ਸੂਰਜ ਦੀ ਸੱਜਰੀ ਸਵੇਰ ਖਿੜੇਗੀ ਸਾਡੇ ਵਿਹੜੇ।" ਉਹਦੀਆਂ ਚਿੱਠੀਆਂ 'ਚ ਫਰੈਂਕ ਨਾਲ ਬਿਤਾਏ ਪਲ, ਮੁਹੱਬਤ ਦੀ ਤਰੰਗ, ਪਹਿਲਾ ਚੁੰਮਣ, ਅਹਿਸਾਸਾਂ ਦੀ ਗਰਮਜੋਸ਼ੀ ਦਾ ਬਿਰਤਾਂਤ ਬੜੇ ਹੀ ਭੋਲੇ ਭਾਲੇ ਲਹਿਜੇ 'ਚ ਕੀਤਾ ਮਿਲਿਆ।

ਮੈਨੂੰ ਹੈਰਾਨੀ ਤਾਂ ਇਹ ਹੋ ਰਹੀ ਸੀ ਕਿ ਇਹ ਚਿੱਠੀਆ ਵਾਪਸ ਇੱਜ਼ੀ ਤਕ ਕਿਵੇਂ ਪਹੁੰਚੀਆਂ? ਹੋਰਾਂ ਨੇ ਵੀ ਇਹ ਪੜ੍ਹੀਆਂ ਹੋਣਗੀਆਂ?

ਫਰੈਂਕ ਦੀਆਂ ਚਿੱਠੀਆਂ 'ਚ ਵਿਆਹ ਤੋਂ ਪਹਿਲਾਂ ਜ਼ਰੂਰੀ ਕਾਨੂੰਨੀ ਕਾਰਵਾਈਆਂ ਬਾਰੇ ਲਿਖਿਆ ਮਿਲਿਆ। ਫੌਜੀਆਂ ਨਾਲ ਵਿਆਹ ਕਰਾਉਣ ਵਾਲੀਆਂ ਕੁੜੀਆਂ ਦੀ ਇੰਟਰਵਿਊ ਕਮਾਂਡਿੰਗ ਔਫੀਸਰ ਕਰਦਾ ਸੀ ਤਾਂ ਜੋ ਉਹਨਾਂ ਦੀ ਵਿਆਹ ਬਾਰੇ ਸੰਜੀਦਗੀ ਦਾ ਅਨੁਮਾਨ ਲੱਗ ਸਕੇ। ਉਹਨਾਂ ਨੂੰ ਕਨੇਡਾ ਦੀ ਰਹਿਤਲ ਤੇ ਜਲਵਾਯੂ ਬਾਰੇ ਵਿਸਥਾਰ ਨਾਲ ਦੱਸਿਆ ਜਾਂਦਾ ਤਾਂ ਜੋ ਪਿੱਛੋਂ ਕੋਈ ਪਛਤਾਵਾ ਨਾ ਹੋਵੇ।

ਫੌਜੀਆਂ ਦਾ ਵੀ ਕੈਨੇਡਾ ਤੋਂ ਪਿਛੋਕੜ ਚੈੱਕ ਕੀਤਾ ਜਾਂਦਾ ਸੀ, ਕਿਤੇ ਉਹ ਪਹਿਲਾਂ ਹੀ ਵਿਆਹੇ ਹੋਏ ਨਾ ਹੋਣ। ਉਹਨਾਂ ਨੂੰ ਇੰਮੀਗਰੇਸ਼ਨ ਫਾਰਮ ਭਰਨਾ ਪੈਂਦਾ ਸੀ ਜਿਸ ਵਿਚ ਉਹਨਾਂ ਦੀ ਫੌਜ ਤੋਂ ਬਿਨਾਂ ਹੋਰ ਆਮਦਨ ਬਾਰੇ ਪੁੱਛਿਆ ਜਾਂਦਾ ਸੀ ਤਾਂ ਕਿ ਜੇ ਕੱਲ੍ਹ ਨੂੰ ਫੌਜ ਦੀ ਨੌਕਰੀ ਨਾ ਰਹੇ ਤਾਂ ਉਹ ਪਰਿਵਾਰ ਦਾ ਗੁਜ਼ਾਰਾ ਕਰ ਸਕਣ। ਫੌਜ 'ਚ ਆਉਣ ਤੋਂ ਪਹਿਲਾਂ ਉਹਨਾਂ ਦਾ ਕਿੱਤਾ ਤੇ ਆਮਦਨ ਕੀ ਸੀ, ਬਾਰੇ ਵੀ ਖਾਨੇ ਸਨ ਜੋ ਭਰਨੇ ਜ਼ਰੂਰੀ ਸਨ। ਇਸ ਤੋਂ ਬਾਅਦ ਦੋਹਾਂ ਧਿਰਾਂ ਨੂੰ ਖ਼ੂਨ ਟੈੱਸਟ ਤੇ ਡਾਕਟਰੀ ਜਾਂਚ ਵਾਸਤੇ ਭੇਜਿਆ ਜਾਂਦਾ ਸੀ। ਸਾਰੀ ਕਾਰਵਾਈ ਪੂਰੀ ਹੋਣ ਤੋਂ ਬਾਅਦ ਕਮਾਂਡਿੰਗ ਔਫੀਸਰ ਦੱਸਦਾ ਸੀ ਕਿ ਇਸ ਤਰੀਕ ਤੋਂ ਇਸ ਤਰੀਕ ਤਕ ਵਿਆਹ ਲਈ ਛੁੱਟੀ ਮਿਲ ਸਕਦੀ ਹੈ।

"ਵਿਆਹ ਦੀ ਤਰੀਕ ਜਨਵਰੀ 4, 1944 ਪੱਕੀ ਹੋਈ। ਮੇਰੀ ਮਾਂ ਕਹੇ ਇਕੋ ਇਕ ਮੇਰੀ ਧੀ, ਵਿਆਹ ਵਧੀਆ ਕਰਨੈ। ਰਾਸ਼ਨ ਦੇ ਕੂਪਨ ਅਸੀਂ ਦੋਸਤਾਂ ਤੋਂ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ। ਗੁਆਂਢੀਆਂ ਨੇ ਵੀ ਦੇ ਦਿੱਤੇ। ਮਾਂ ਨੇ ਘਰ ਹੀ ਮੇਰੀਆਂ ਸਹੇਲੀਆਂ ਦੀਆਂ ਇਕੋ ਰੰਗ ਦੀਆਂ ਪੁਸ਼ਾਕਾਂ ਸਿਊਂ ਦਿੱਤੀਆਂ। ਉਹ ਮੇਰੀਆਂ ਬਰਾਈਡ ਮੇਡਜ਼ ਜੋ ਬਣਨ ਵਾਲੀਆਂ ਸਨ। ਮੈਂ ਆਪਣੇ ਲਈ ਵਿਆਹ ਦੀ ਡਰੈੱਸ ਇਕ ਸਹੇਲੀ ਤੋਂ ਉਧਾਰੀ ਲੈ ਲਈ। ਕੇਕ ਲਈ ਖੰਡ ਤੇ ਆਟਾ ਕੈਨੇਡਾ ਤੋਂ ਮੇਰੇ ਸਹੁਰਿਆਂ ਨੇ ਕਿਸੇ ਫੌਜੀ ਹੱਥ ਭੇਜ ਦਿੱਤਾ। ਸਾਡੇ ਮੁਲਕ 'ਚ ਤਾਂ ਰਾਸ਼ਨ ਦੀ ਤੰਗੀ ਸੀ। ਸਾਰਾ ਹਿਸਾਬ ਕਿਤਾਬ ਲਗਾ ਕੇ ਅਸੀਂ ਵਿਆਹ ਦੀ ਤਰੀਕ ਰੱਖੀ ਸੀ ਕਿ ਉਦੋਂ ਤਕ ਕਾਗਜ਼ੀ ਕਾਰਵਾਈ ਪੂਰੀ ਹੋ ਜਾਵੇਗੀ। ਸੱਦਾ ਪੱਤਰ ਵੀ ਵੰਡ ਦਿੱਤੇ। ਵਿਆਹ ਤੋਂ ਇਕ ਦਿਨ ਪਹਿਲਾਂ ਫਰੈਂਕ ਘਰ ਆਇਆ, ਬਹੁਤ ਪ੍ਰੇਸ਼ਾਨ। ਕਹਿੰਦਾ ਹਾਲੇ ਤਕ ਵੀ ਇੰਮੀਗਰੇਸ਼ਨ ਤੋਂ ਹਰੀ ਝੰਡੀ ਨਹੀਂ ਮਿਲੀ। ਉਸ ਨੇ ਆਪਣੇ ਸਭ ਤੋਂ ਵੱਡੇ ਔਫੀਸਰ ਨਾਲ ਗੱਲ ਕੀਤੀ, ਉਹਨੇ ਕਨੇਡਾ ਤੋਂ ਪਤਾ ਕਰਵਾਇਆ। ਕਾਗ਼ਜ਼ ਤਾਂ ਰਸਤੇ 'ਚ ਹੀ ਕਿਤੇ ਗੁੰਮ ਹੋ ਚੁੱਕੇ ਸਨ, ਪਹੁੰਚੇ ਹੀ ਨਹੀਂ। ਦੁਬਾਰਾ ਫੇਰ ਕਾਗਜ਼ ਭੇਜੇ। ਡੇਢ ਮਹੀਨਾ ਹੋਰ ਸਾਰੀ ਕਾਰਵਾਈ ਪੂਰੀ ਹੋਣ ਨੂੰ ਲੱਗਣਾ ਸੀ। ਸਾਡੀ ਤਿਆਰੀ ਕੀਤੀ ਕਰਾਈ ਰਹਿ ਗਈ। ਪਰ ਮਾਂ ਕਹਿੰਦੀ ਆਪਾਂ ਚਰਚ ਚਲਦੇ ਆਂ, ਉਸ ਤੋਂ ਬਾਅਦ ਆਪਾਂ ਸਭ ਨੂੰ ਘਰ ਬੁਲਾ ਲਵਾਂਗੇ! ਪਾਰਟੀ ਤਾਂ ਹੁਣ ਕਰਨੀ ਹੀ ਪੈਣੀ ਐਂ। ਐਨੀ ਔਖ ਨਾਲ ਇਕੱਠਾ ਕੀਤਾ ਰਾਸ਼ਨ ਕਿਵੇਂ ਖ਼ਰਾਬ ਕਰ ਸਕਦੇ ਆਂ। ਪਾਰਟੀ 'ਚ ਲੋਕੀਂ ਘੁਸਰ ਮੁਸਰ ਕਰਨ ਲੱਗੇ ਕਿ ਲਾੜਾ ਪਹਿਲਾਂ ਹੀ ਕੈਨੇਡਾ ਵਿਆਹਿਆ ਹੋਇਆ ਹੈ। ਇਸ ਕਰਕੇ ਕਾਗ਼ਜ਼ ਨਹੀਂ ਕਲੀਅਰ ਹੋਏ। ਮੇਰੇ ਉੱਪਰ ਇਨ੍ਹਾਂ ਗੱਲਾਂ ਦਾ ਕੋਈ ਅਸਰ ਨਹੀਂ ਸੀ ਕਿਉਂਕਿ ਮੈਨੂੰ ਤਾਂ ਫਰੈਂਕ ਦੇ ਮਾਂ ਬਾਪ, ਭੈਣ

ਭਾਈਆਂ ਦੀਆਂ ਚਿੱਠੀਆਂ ਆਉਂਦੀਆਂ ਸਨ। ਜੇਕਰ ਕੋਈ ਇਹੋ ਜਿਹੀ ਗੱਲ ਹੁੰਦੀ, ਉਹ ਜ਼ਰੂਰ ਦੱਸਦੇ। ਖ਼ੈਰ, ਪਾਰਟੀ ਬੜੀ ਸ਼ਾਨਦਾਰ ਰਹੀ। ਮਾਂ ਕਹਿੰਦੀ ਕੋਈ ਗੱਲ ਨੀ, ਜਦੋਂ ਕਾਗ਼ਜ਼ ਪਹੁੰਚ ਗਏ ਤਾਂ ਇਕ ਵਾਰ ਫੇਰ ਰਸਮਾਂ ਕਰ ਲਵਾਂਗੇ ਤੇ ਪਾਰਟੀ ਵੀ ਦੇ ਦਿਆਂਗੇ। ਮੈਂ ਤੇ ਫਰੈਂਕ ਵਿਆਹ ਦੇ ਬੰਧਨ ਵਿਚ ਬੱਝ ਗਏ।

ਖ਼ੁਸ਼ੀਆਂ ਦੇ ਪਲ ਚਾਰ ਕੁ ਮਹੀਨੇ ਦੇ ਹੀ ਪ੍ਰਾਹੁਣੇ ਸਨ। ਹਾਲੇ ਤਾਂ ਆਉਣ ਵਾਲੇ ਜੀਅ ਦੀ ਖ਼ੁਸ਼ੀ ਸਾਂਝੀ ਕਰਨ ਦਾ ਮੌਕਾ ਵੀ ਨਹੀਂ ਸੀ ਮਿਲਿਆ ਕਿ ਫਰੈਂਕ ਨੂੰ ਫਰਾਂਸ ਦੀ ਨੌਰਮੰਡੀ ਬੀਚ 'ਤੇ ਨਾਜ਼ੀਆਂ ਦਾ ਮੁਕਾਬਲਾ ਕਰਨ ਲਈ ਬੁਲਾ ਲਿਆ ਗਿਆ।

ਉਹਦੀਆਂ ਚਿੱਠੀਆਂ 'ਚ ਆਲੇ ਦੁਆਲੇ ਦੇ ਵਾਤਾਵਰਨ ਦਾ ਜ਼ਿਕਰ ਹੁੰਦਾ ਪਰ ਉਹ ਕਦੀ ਨਾ ਲਿਖਦਾ ਕਿ ਉਹ ਕਿਹੜੇ ਸ਼ਹਿਰ ਵਿਚ ਹੈ, ਸ਼ਾਇਦ ਉਸ ਨੂੰ ਕਾਨੂੰਨ ਇਜਾਜ਼ਤ ਨਹੀਂ ਸੀ ਦਿੰਦਾ।

ਫਰੈਂਕ ਨੂੰ ਇੱਜ਼ੀ ਦੀ ਯਾਦ ਸਤਾਉਂਦੀ ਹੈ, ਉਹ ਲਿਖਦਾ ਹੈ, "ਬਟੂਏ 'ਚ ਪਾਈ ਤੇਰੀ ਫੋਟੋ ਨੂੰ ਜਦ ਮੈਂ ਛੂੰਹਦਾ ਹਾਂ ਤਾਂ ਤੇਰੇ ਮੁਲਾਇਮ ਵਾਲ਼ਾਂ ਦਾ ਅਹਿਸਾਸ ਮੇਰੀਆਂ ਉਂਗਲਾਂ ਨੂੰ ਗੁਦਗੁਦੀ ਜਿਹੀ ਦਿੰਦਾ ਹੈ। ਮੈਂ ਯੱਖ ਸਰਦ ਖਾਈਆਂ 'ਚ ਲੇਟਿਆ ਨਿੱਘੇ ਜਿਹੇ ਅਹਿਸਾਸ ਨਾਲ ਭਰ ਜਾਂਦਾ ਹਾਂ।"

"ਲੜਾਈ ਬੰਦ ਹੋਈ। ਜਿੱਤ ਦੇ ਜਸ਼ਨਾਂ 'ਚ ਜਦੋਂ ਸਾਰਾ ਸ਼ਹਿਰ ਡਾਂਸ ਹਾਲ ਕੋਲ ਇਕੱਠਾ ਹੋਇਆ ਤਾਂ ਮੈਂ ਡੌਰ ਭੌਰ ਜਿਹੀ ਫਰੈਂਕ ਨੂੰ ਲੱਭ ਰਹੀ ਸਾਂ, ਦਿਲ ਨਹੀਂ ਸੀ ਖਲੋ ਰਿਹਾ ਤੇ ਮੈਂ ਘਰ ਵੱਲ ਨੂੰ ਬੁਝੇ ਬੁਝੇ ਕਦਮ ਪੁੱਟਦੀ ਤੁਰ ਪਈ। ਕੋਈ ਡਰ ਮੇਰਾ ਕਾਲਜਾ ਲੂੰਹਦਾ, ਮੈਨੂੰ ਖ਼ਤਮ ਕਰੀ ਜਾ ਰਿਹਾ ਸੀ। ਮੇਰਾ ਦਿਲ ਅੰਦਰ ਧੱਸਦਾ ਜਾ ਰਿਹਾ ਸੀ....ਫਰੈਂਕ ਦੇ ਗੁੰਮ ਹੋ ਜਾਣ ਨਾਲ ਮੇਰੀ ਜ਼ਿੰਦਗੀ ਅਸਤ ਵਿਅਸਤ ਹੋ ਗਈ।"

ਇਕ ਹੋਰ ਡਾਇਰੀ ਐਂਟਰੀ 'ਚ ਇੱਜ਼ੀ ਲਿਖਦੀ ਐ, "ਮੈਂ ਚਾਹੁੰਦੀ ਸੀ ਕਿ ਬੱਚਾ ਆਪਣੇ ਬਾਪ ਦੀ ਧਰਤੀ 'ਤੇ ਪੈਦਾ ਹੋਵੇ....ਛੇ ਮਹੀਨੇ ਤੋਂ ਉੱਪਰ ਦੀ ਗਰਭਵਤੀ ਔਰਤ ਨੂੰ ਸਮੁੰਦਰੀ ਜ਼ਹਾਜ਼ 'ਤੇ ਜਾਣ ਦੀ ਇਜਾਜ਼ਤ ਨਹੀਂ ਸੀ। ਇਸ ਲਈ ਮੇਰੀਆਂ ਤਿਆਰੀਆਂ ਹਫੜਾ ਦਫੜੀ 'ਚ ਹੀ ਹੋਈਆਂ। ਇੰਗਲੈਂਡ ਛੱਡਣ ਦਾ ਝੋਰਾ ਤੇ ਮਾਂ ਬਾਪ ਤੋਂ ਦੂਰ ਜਾਣ ਦਾ ਦੁੱਖ ਮੇਰੇ ਮਨ 'ਤੇ ਹਾਵੀ ਹੋ ਗਿਆ। ਮੈਂ ਕਦੋਂ ਦੁਬਾਰਾ ਇਨ੍ਹਾਂ ਨੂੰ ਮਿਲ ਸਕਾਂਗੀ, ਕੋਈ ਪਤਾ ਨਹੀਂ ਸੀ। ਲੰਡਨ ਰੇਲਵੇ ਸਟੇਸ਼ਨ 'ਤੇ ਮੇਰਾ ਪਰਿਵਾਰ ਮੇਰੇ ਨਾਲ ਜੁੜਿਆ ਬੈਠਾ ਸੀ। ਸਭ ਦੇ ਚਿਹਰਿਆਂ 'ਤੇ ਉਦਾਸੀ ਦੀ ਭਾਅ ਮਾਰ ਰਹੀ ਸੀ। ਅੱਖਾਂ 'ਚੋਂ ਹੰਝੂਆਂ ਦੀਆਂ ਧਾਰਾਂ ਰੁਕਣ ਦਾ ਨਾਂ ਨਹੀਂ ਸੀ ਲੈ ਰਹੀਆਂ। ਸਭ ਦੇ ਮਨਾਂ 'ਚ ਇਕ ਖੌਫ਼, ਇਕ ਵੈਰਾਗ ਜਿਹੜਾ ਨਿਕਲ ਹੀ ਨਹੀਂ ਸੀ ਰਿਹਾ। ਇੱਥੇ ਹੀ ਸਾਰੀਆਂ ਫੌਜੀ ਪਤਨੀਆਂ ਨੇ ਇਕੱਠੇ ਹੋਣਾ ਸੀ। ਇੱਥੋਂ ਟਰੇਨ ਫੜ ਕੇ ਅਸੀਂ 'ਕਨੇਡੀਅਨ ਆਰਮਡ ਫੋਰਸਿਜ਼' ਨਾਲ ਸਾਊਥਹੈਂਪਟਨ ਜਾਣਾ ਸੀ। ਸਾਊਥਹੈਂਪਟਨ ਤੋਂ 'ਕੁਈਨ ਮੇਰੀ' ਜਹਾਜ਼ ਨੇ ਕੈਨੇਡਾ ਲਈ ਚੱਲਣਾ ਸੀ। ਅਸੀਂ ਤੀਹ ਕੁ ਔਰਤਾਂ ਤੇ ਬੱਚਿਆਂ ਨੇ ਵੱਡੀ ਸਾਰੀ ਬਿਲਡਿੰਗ 'ਚ ਲੰਡਨ ਰਾਤ ਕੱਟੀ। ਮੈਨੂੰ ਤਾਂ ਪਹਿਲੀ ਰਾਤ ਹੀ ਆਪਣਾ ਨਿੱਕਾ ਜਿਹਾ ਕਮਰਾ ਯਾਦ ਆਉਣ ਲੱਗਾ। ਗੱਡੀ 'ਚ ਅਸੀਂ ਸਾਰੀਆਂ ਗੁੰਮ ਸੁੰਮ ਬੈਠੀਆਂ, ਘਬਰਾਹਟ ਤੇ ਬੇਚੈਨੀ ਨਾਲ ਜੂਝਦੀਆਂ। ਅਣਜਾਣੀ ਧਰਤੀ ਵੱਲ ਪਿਆਰ ਦੀ ਡੋਰ ਕਿਵੇਂ ਖਿੱਚ ਲਿਆਈ ਸੀ, ਸੋਚ ਕੇ ਮਨ ਉਲਾਸ ਨਾਲ ਵੀ ਭਰ ਜਾਂਦਾ। ਕਦੇ ਫੇਰ ਅੱਖਾਂ ਛਲਕ ਪੈਂਦੀਆਂ, ਕਦੇ ਚੁੱਪ ਬੋਝਲ ਹੋ ਜਾਂਦੀ। ਦੌੜਦੀ ਟ੍ਰੇਨ 'ਚੋਂ ਬਾਹਰ ਦੇ ਦ੍ਰਿਸ਼ ਦੇਖ ਕੇ ਵੀ ਮਨ ਖ਼ਰਾਬ ਹੁੰਦਾ। ਬੰਬਾਰੀ ਨਾਲ ਤਬਾਹ ਹੋਏ ਖੇਤ ਤੇ ਘਰ...ਬੜਾ ਖ਼ੌਫਨਾਕ ਜਿਹਾ ਮੰਜ਼ਰ। ਅਸੀਂ ਇਕ ਦੂਜੇ ਨਾਲ ਦਿਲ ਦੀਆਂ ਗੱਲਾਂ ਸਾਂਝੀਆਂ ਕਰਨ ਲੱਗ ਪਈਆਂ। ਨਵੀਆਂ ਦੋਸਤੀਆਂ ਪਲਣ ਲੱਗੀਆਂ। ਕੁਝ ਕੁ ਔਰਤਾਂ ਸਾਡੇ ਨਾਲੋਂ ਜ਼ਿਆਦਾ ਹੌਸਲੇ ਵਾਲੀਆਂ ਸਨ, ਉਨ੍ਹਾਂ ਨੇ ਸਾਨੂੰ ਹਸਾਉਣ ਦੀ ਕੋਸ਼ਿਸ਼ ਕੀਤੀ। ਕਈਆਂ ਨੇ ਤਾਂ ਉੱਠ ਕੇ ਟ੍ਰੇਨ 'ਚ ਨੱਚਣਾ ਵੀ ਸ਼ੁਰੂ ਕਰ ਦਿੱਤਾ। ਮੇਰੇ ਦਿਲ ਨੂੰ ਹੌਲ ਜਿਹੇ ਪੈਂਦੇ, ਜਦੋਂ ਵੀ ਕੋਈ ਬੱਚਾ ਆਪਣੀ ਮਾਂ ਨੂੰ ਪੁੱਛਦਾ, "ਆਪਾਂ ਡੈਡੀ ਕੋਲ ਕਦੋਂ ਪਹੁੰਚਾਂਗੇ। ਪਰ ਮੈਂ ਉਨ੍ਹਾਂ ਦੇ



ਹਾਸਿਆਂ 'ਚ ਆਪਣੇ ਆਪ ਨੂੰ ਸ਼ਾਮਲ ਰੱਖਿਆ।

ਸਮੁੰਦਰੀ ਜਹਾਜ਼ ਦਾ ਸਫ਼ਰ ਸ਼ੁਰੂ ਹੋਇਆ। ਸਾਡੇ ਕਾਗ਼ਜ਼ ਚੈੱਕ ਕਰ ਕੇ ਸਾਨੂੰ ਅੰਦਰ ਦਾਖ਼ਲ ਹੋਣ ਦਿੱਤਾ ਗਿਆ। ਜੇ ਹਾਲੇ ਵੀ ਕਿਸੇ ਨੇ ਵਾਪਸ ਜਾਣ ਦਾ ਮਨ ਬਣਾ ਲਿਆ ਸੀ ਤਾਂ ਉਸ ਨੂੰ ਜਾਣ ਦਿੱਤਾ ਗਿਆ। ਸ਼ਹਿਰ ਦਾ ਮੇਅਰ ਤੇ ਮਿਊਜ਼ੀਕਲ ਬੈਂਡ ਸਾਨੂੰ ਅਲਵਿਦਾ ਕਹਿਣ ਜਹਾਜ਼ ਕੋਲ ਪਹੁੰਚਿਆ। ਉਦੋਂ ਸਮੁੰਦਰ ਦਾ ਸਫ਼ਰ ਕੋਈ ਐਨਾ ਸੁਖਾਵਾਂ ਨਹੀਂ ਸੀ ਹੁੰਦਾ। ਦੁਸ਼ਮਣ ਦੇ ਹਮਲੇ ਦਾ ਹਾਲੇ ਵੀ ਡਰ ਸੀ। ਜਹਾਜ਼ ਦੇ ਡਿੱਕ ਡੋਲਿਆਂ ਨਾਲ ਬਹੁਤੀਆਂ ਔਰਤਾਂ ਨੂੰ ਉਲਟੀਆਂ ਲੱਗ ਗਈਆਂ, ਚੱਕਰ ਆਉਂਦੇ ਪਰ ਰੈੱਡ ਕਰਾਸ ਦੇ ਵਰਕਰਾਂ ਦਾ ਕੰਮ ਬਹੁਤ ਵਧੀਆ ਸੀ। ਉਨ੍ਹਾਂ ਨੇ ਬੱਚਿਆਂ ਨੂੰ ਬਹੁਤ ਚੰਗੀ ਤਰ੍ਹਾਂ ਸੰਭਾਲਿਆ ਤੇ ਔਰਤਾਂ ਲਈ ਵੀ ਦਵਾਈ ਵਗੈਰਾ ਦਾ ਪ੍ਰਬੰਧ ਕੀਤਾ। ਬੱਚਿਆਂ ਨੇ ਕੇਲੇ ਪਹਿਲੀ ਵਾਰ ਦੇਖੇ, ਉਹ ਤਾਂ ਸਾਰਾ ਦਿਨ ਕੇਲੇ ਹੀ ਖਾਈ ਜਾਇਆ ਕਰਨ। ਅਸੀਂ ਸਾਰੀਆਂ ਆਂਡਿਆਂ ਤੇ ਟੁੱਟ ਕੇ ਪੈ ਜਾਂਦੀਆਂ, ਕਿਉਂਕਿ ਮਸਾਂ ਹੀ ਮਿਲੇ ਸਨ।

ਜਹਾਜ਼ ਹੈਲੀਫੈਕਸ ਆ ਕੇ ਰੁਕਿਆ; ਕਿੰਨੇ ਹੀ ਅਖ਼ਬਾਰਾਂ ਦੇ ਰਿਪੋਟਰਾਂ ਤੇ ਫੋਟੋਗ੍ਰਾਫ਼ਰਾਂ ਨੇ ਸਾਨੂੰ ਘੇਰ ਲਿਆ। 'ਅੱਜ ਪਹੁੰਚੀਆਂ ਸਾਡੇ ਬਹਾਦਰ ਫੌਜੀਆਂ ਦੀਆਂ ਦੀਆਂ ਪਤਨੀਆਂ'-- ਇਹਨਾਂ ਸੁਰਖੀਆਂ ਹੇਠ ਅਖ਼ਬਾਰਾਂ 'ਚ ਛਪੀਆਂ ਖ਼ਬਰਾਂ ਦੀਆਂ ਕਟਿੰਗਾਂ ਵੀ ਇੱਜ਼ੀ ਨੇ ਸੰਭਾਲ ਕੇ ਰੱਖੀਆਂ ਹੋਈਆਂ ਸਨ।

"ਮੈਂ ਤਾਂ ਸਹੁਰਿਆਂ ਦੇ ਪਰਿਵਾਰ ਨੂੰ ਪਹਿਲੀ ਵਾਰ ਮਿਲਣਾ ਸੀ। ਮੇਰੇ ਅੰਦਰ ਉਥਲ ਪੁਥਲ ਹੁੰਦੀ ਰਹੀ!" ਇੱਜ਼ੀ ਲਿਖਦੀ ਹੈ, 'ਹੈਲੀਫੈਕਸ ਤੋਂ ਟ੍ਰੇਨ ਟਰਾਂਟੋ ਲਈ ਰਵਾਨਾ ਹੋਈ। ਟਰਾਂਟੋ ਯੂਨੀਅਨ ਸਟੇਸ਼ਨ ਤੇ ਇੰਤਜ਼ਾਰ 'ਚ ਖੜ੍ਹੇ ਸਹੁਰੇ ਪਰਿਵਾਰ ਨੂੰ ਮੈਂ ਝੱਟ ਪਛਾਣ ਲਿਆ। ਉਹ ਵੀ ਮੈਨੂੰ ਭੱਜ ਕੇ ਮਿਲੇ। ਮੇਰੀਆਂ ਅੱਖਾਂ 'ਚੋਂ ਹੰਝੂਆਂ ਦੀ ਧਾਰ ਵਗ ਤੁਰੀ। ਉਨ੍ਹਾਂ ਦੀ ਆਵਾਜ਼ ਵਿਚ ਵੀ ਸੋਗ ਸੀ। ''ਸਾਰਾ ਕੁਝ ਖੁੱਸ ਗਿਆ ਏ....ਇਹੀ ਉਹਦੀ ਨਿਸ਼ਾਨੀ ਬਚੀ ਏ।" ਮੈਂ ਆਪਣੇ ਪੇਟ 'ਤੇ ਦੋਨੋਂ ਹੱਥ ਰੱਖੀ ਖੜ੍ਹੀ ਸਾਂ। ਅਸੀਂ ਸਟਰੈਟਫੋਰਡ ਆਪਣੇ ਫਾਰਮ ਹਾਊਸ ਪਹੁੰਚੇ। ਕਿੱਥੇ ਮਹਾਂਨਗਰੀ ਲੰਡਨ ਤੇ ਕਿੱਥੇ ਇਹ ਛੋਟਾ ਜਿਹਾ ਪਿੰਡ! ਇਕ ਛੋਟਾ ਜਿਹਾ ਡਾਂਸ ਹਾਲ ਤੇ ਇਕ ਸਿਨੇਮਾ!! ਲਗਦਾ ਸੀ ਮੈਂ ਤਾਂ ਇੱਥੇ ਰਹਿ ਹੀ ਨਹੀਂ ਸਕਾਂਗੀ। ਕਈ ਔਰਤਾਂ ਨੇ ਮੇਰੀ ਸੱਸ ਨੂੰ ਪੁੱਛਣਾ, "ਇਹ ਅੰਗਰੇਜ਼ੀ ਬੋਲਣਾ ਜਾਣਦੀ ਏ?" ਵਿਚਾਰੀਆਂ ਨੂੰ ਇਹ ਵੀ ਨੀ ਸੀ ਪਤਾ ਕਿ ਇੰਗਲੈਂਡ 'ਚ ਤਾਂ ਅੰਗਰੇਜ਼ੀ ਹੀ ਬੋਲੀ ਜਾਂਦੀ ਏ।

ਅਗਲੀ ਐਂਟਰੀ:

"ਮੇਰੀ ਮਾਂ ਦੀਆਂ ਚਿੱਠੀਆਂ ਤੇ ਚਿੱਠੀਆ ਆਉਂਦੀਆਂ। ਉਹਨੂੰ ਤਾਂ ਇਹੀ ਚਿੰਤਾ ਖਾਈ ਜਾਵੇ ਕਿ ਮੇਰੀ ਸ਼ਹਿਰੀ ਧੀ ਇਕ ਫਾਰਮ ਵਤੇ ਕਿਵੇਂ ਰਹੇਗੀ? ਉਸ ਸਾਲ ਟਿੱਡੀ ਦਲ ਦੀ ਵੀ ਬਹੁਤ ਮਾਰ ਸੀ। ਘਰਾਂ 'ਚ ਤੇ ਕਾਰਾਂ 'ਚ ਜਿੱਥੇ ਦੇਖੋ ਟਿੱਡੇ ਹੀ ਟਿੱਡੇ। ਮੈਂ ਤਾਂ ਸਿਰ ਮੂੰਹ ਲੁਕੋ ਕੇ ਰੱਖਦੀ ਤੇ ਮੇਰੀ ਸੱਸ ਮੈਨੂੰ ਦੇਖ ਬਹੁਤ ਹੱਸਦੀ। ਸੱਸ ਤੋਂ ਬਹੁਤ ਕੁਝ ਸਿੱਖਿਆ। ਆਉਣ ਵਾਲੇ ਜੀਅ ਦੇ ਕੱਪੜੇ-ਪੋਤੜੇ ਸਿਊਂਣਾ, ਰਜਾਈਆਂ ਸਿਊਣੀਆਂ, ਸਵੈਟਰ ਬੁਣਨਾ ਸਭ ਕੁਝ ਸੱਸ ਨੇ ਸਿਖਾਇਆ। ਕਈ ਵਾਰ ਸਾਡਾ ਸਾਰਾ ਪਰਿਵਾਰ ਬੇਸਬਾਲ ਦੀ ਗੇਮ ਦੇਖਣ ਜਾਂਦਾ। ਮੈਨੂੰ ਤਾਂ ਕ੍ਰਿਕਟ ਵਰਗੀ ਲਗਦੀ। ਆਦਮੀ ਇਕ ਪਾਸੇ ਬੀਅਰਾਂ ਪੀਂਦੇ ਰਹਿੰਦੇ ਤੇ ਕਾਰਾਂ 'ਚ ਬੈਠੀਆਂ ਔਰਤਾਂ ਨੂੰ ਆਈਸ ਕਰੀਮ ਲਿਆ ਦਿੰਦੇ। ਮੇਰੇ ਲਈ ਇਹ ਵੀ ਅਜੀਬ ਗੱਲ ਸੀ ਕਿਉਂਕਿ ਲੰਡਨ 'ਚ ਤਾਂ ਸਾਡਾ ਸਾਰਾ ਪਰਿਵਾਰ ਇਕੱਠਾ ਹੀ ਬੈਠਦਾ ਤੇ ਅਸੀਂ ਦੋਸਤਾਂ ਨਾਲ ਪੱਬ ਜਾਂਦੇ। ਹੋਰ ਵੀ ਕਿੰਨੀਆਂ ਹੀ ਨਵੀਆਂ ਚੀਜ਼ਾਂ ਸਨ ਮੇਰੇ ਲਈ, ਜਿਵੇਂ ਢੋਲ ਵਰਗੇ ਸਟੋਵ 'ਚ ਅੱਗ ਬਾਲ ਕੇ ਪਾਣੀ ਗਰਮ ਕੀਤਾ ਜਾਂਦਾ ਤੇ ਲੋਹੇ ਦੀਆਂ ਪਾਈਪਾਂ ਰਾਹੀਂ ਗਰਮ ਪਾਣੀ ਛੱਡ ਕੇ ਸਰਦੀਆਂ 'ਚ ਸਾਰੇ ਘਰ ਨੂੰ ਗਰਮ ਰੱਖਿਆ ਜਾਂਦਾ। ਤੰਦੂਰ 'ਚ ਲੱਕੜ ਬਾਲ਼ ਕੇ ਖਾਣਾ ਬਣਾਉਣਾ, ਰਾਤ ਨੂੰ ਬਾਲਟੀ 'ਚ ਰੱਖੇ

ਪਾਣੀ ਦੀ ਸਵੇਰੇ ਬਰਫ਼ ਜੰਮੀ ਪਈ ਹੁੰਦੀ, ਫੇਰ ਉਸਨੂੰ ਗਰਮ ਕਰਕੇ ਪਿਘਲਾਉਣਾ, ਫੇਰ ਨਹਾਉਣਾ। ਹਰ ਰੋਜ਼ ਮਿੱਟੀ ਦੇ ਤੇਲ ਨਾਲ ਜਲਣ ਵਾਲੇ ਲੈਂਪਾਂ ਦੀਆਂ ਚਿਮਨੀਆਂ ਸਾਫ ਕਰਨੀਆਂ, ਲੱਕੜਾਂ ਨੂੰ ਕੁਹਾੜੇ ਨਾਲ ਪਾੜ ਕੇ ਬਾਰਨ 'ਚੋਂ ਅੰਦਰ ਲਿਆਉਣਾ। ਖੂਹ 'ਚੋਂ ਲੱਜ ਤੇ ਬਾਲਟੀ ਨਾਲ ਪਾਣੀ ਭਰ ਕੇ ਲਿਆਉਣਾ। ਮੈਂ ਦੋ ਬਾਲਟੀਆਂ ਇਕੋ ਵਾਰ ਚੁੱਕ ਕੇ ਲਿਆਉਂਦੀ, ਕਈ ਵਾਰ ਬਰਫ਼ ਤੋਂ ਤਿਲਕ ਕੇ ਡਿੱਗੀ ਵੀ।

ਗੁਆਂਢੀਆਂ ਨੂੰ ਤਾਂ ਮੇਰੀ ਬ੍ਰਿਟਿਸ਼ ਅੰਗਰੇਜ਼ੀ ਬਿਲਕੁਲ ਵੀ ਸਮਝ ਨਹੀਂ ਸੀ ਆਉਂਦੀ। ਉਹ ਹੱਸਦੇ ਪਰ ਮੈਂ ਉਹਨਾਂ ਦੇ ਬੱਚਿਆਂ ਤੋਂ ਕੈਨੇਡਾ ਬਾਰੇ ਬਹੁਤ ਕੁਝ ਸਿੱਖਿਆ। ਮੈਂ ਜਿਸ ਹਾਲਤ 'ਚ ਸੀ ਤਾਂ ਵੀ ਅਰਾਮ ਤਾਂ ਘੱਟ ਹੀ ਨਸੀਬ ਹੁੰਦਾ। ਖੇਤਾਂ 'ਚੋਂ ਪਸ਼ੂਆਂ ਲਈ ਸੁੱਕੇ ਚਾਰੇ ਦੇ ਬੰਡਲ ਬਣਾ ਕੇ ਬਾਰਨ 'ਚ ਚਿਣਨੇ, ਸਟ੍ਰਾਬੈਰੀਆਂ ਤੋੜਨੀਆਂ ਤੇ ਉਹਨਾਂ ਦਾ ਜੈਮ ਬਣਾਉਣਾ, ਕੱਪੜੇ ਧੋਣੇ ਤੇ ਸੁਕਾਉਣੇ। ਸਾਡੇ ਗੁਆਂਢੀਆਂ ਨੇ ਜਦੋਂ ਫ਼ਸਲ ਦੀ ਵਾਢੀ ਕਰਨੀ ਸੀ ਤਾਂ ਮੱਦਦ ਲਈ ਸੱਦਾ ਆ ਗਿਆ। ਅਸੀਂ ਔਰਤਾਂ ਨੇ ਆਵ੍ਰਤ 'ਤੇ ਆਏ ਬੰਦਿਆਂ ਦੀ ਰੋਟੀ ਪਾਣੀ ਦਾ ਇੰਤਜ਼ਾਮ ਕਰਨਾ ਸੀ। ਬਹੁਤ ਵਧੀਆ ਲੱਗਾ ਜਦੋਂ ਮੈਂ ਇਸੇ ਬਹਾਨੇ ਬਰੈੱਡ ਬਣਾਉਣਾ ਤੇ ਮੱਖਣਾ ਕੱਢਣਾ ਵੀ ਸਿੱਖ ਗਈ। ਇੰਗਲੈਂਡ 'ਚ ਤਾਂ ਅਸੀਂ ਰਾਸ਼ਨ ਸਿਸਟਮ 'ਤੇ ਸਾਂ। ਅੰਡਾ ਵੀ ਪਰਿਵਾਰ ਦੇ ਇਕ ਮੈਂਬਰ ਨੂੰ ਹਫ਼ਤੇ 'ਚ ਸਿਰਫ਼ ਇਕ ਹੀ ਮਿਲਦਾ ਸੀ। ਫ਼ਰੂਟ ਤਾਂ ਕਦੇ ਦੇਖੇ ਵੀ ਨਹੀਂ ਸਨ। ਤਰ੍ਹਾਂ ਤਰ੍ਹਾਂ ਦੇ ਖਾਣੇ ਬਣਾਉਣੇ ਭਲਾ ਕਿੱਥੋਂ ਸਿੱਖ ਲੈਂਦੀ।

"ਨੋਲਾ ਦੇ ਜਨਮ ਨਾਲ ਜਿਵੇਂ ਸਾਰੀ ਕਾਇਨਾਤ ਮੇਰੀਆਂ ਬਾਹਾਂ 'ਚ ਸਿਮਟ ਗਈ ਸੀ। ਸਾਰਾ ਘਰ ਖ਼ੁਸ਼ੀਆਂ ਨਾਲ ਭਰ ਗਿਆ। ਅੰਦਰਲਾ ਖਲਾਅ ਨੋਲਾ ਦੇ ਆਉਣ ਨਾਲ ਕਿਸੇ ਹੱਦ ਤਕ ਭਰ ਗਿਆ ਸੀ। ਸਾਰਾ ਕੁਝ ਫੇਰ ਸੋਹਣਾ ਸੋਹਣਾ, ਚੰਗਾ ਚੰਗਾ ਲੱਗਣ ਲੱਗਾ। ਉਸ ਭਲੇਮਾਣਸ ਨੂੰ ਯਾਦ ਕਰਕੇ ਮੈਂ ਕਈ ਵਾਰ ਉਦਾਸੀ 'ਚ ਵੀ ਡੁੱਬ ਜਾਂਦੀ। ਨੋਲਾ ਕੁਝ ਵੱਡੀ ਹੋਈ ਤੇ ਮੈਨੂੰ ਟਰਾਂਟੋ ਹੌਸਪੀਟਲ 'ਚ ਕਲਰਕ ਦੀ ਜੌਬ ਮਿਲ ਗਈ। ਜਦੋਂ ਉਹ ਬਾਰਾਂ ਕੁ ਸਾਲ ਦੀ ਹੋਈ, ਉਹਨੇ ਤਾਂ ਜ਼ਿੱਦ ਹੀ ਫੜ ਲਈ ਕਿ ਡੈਡ ਦਾ ਪਤਾ ਕਰਨੈ। ਮੇਰੇ ਨਾਲ ਉਹ ਕਈ ਵਾਰ ਖਿਝ ਜਾਂਦੀ ਤੇ ਕਹਿੰਦੀ, ''ਮੈਂ ਕਿਵੇਂ ਚੁੱਪ ਕਰਕੇ ਬੈਠ ਜਾਵਾਂ ਕਿ ਮੇਰੇ ਡੈਡ ਡਿਊਟੀ 'ਤੇ ਗਏ ਤੇ ਮੁੜ ਕੇ ਆਏ ਹੀ ਨਹੀਂ, ਸਾਨੂੰ ਜੁਆਬ ਚਾਹੀਦਾ ਹੈ ਕਿ ਉਨ੍ਹਾਂ ਨੂੰ ਕੀ ਹੋਇਆ?"

000

ਰਾਤੀਂ ਖਾਣਾ ਖਾਂਦਿਆਂ ਅਸੀਂ ਹਲਕੀਆਂ ਫੁਲਕੀਆਂ ਗੱਲਾਂ ਕਰਦੇ ਰਹੇ। ਇੱਜ਼ੀ ਦਾ ਜ਼ਿਕਰ ਆਇਆ ਤਾਂ ਮੌਮ ਬੋਲੇ, "ਬੇਟਾ, ਇੱਜ਼ੀ ਤੇ ਨੋਲਾ ਵਰਗਾ ਕੀਹਨੇ ਬਣ ਜਾਣੈ? ਕਿੰਨੀ ਕੁਰਬਾਨੀ ਐ ਇਸ ਪਰਿਵਾਰ ਦੀ!"

"ਨੋਲਾ ਤਾਂ ਇੱਕ ਵਾਰ ਆਪਣੇ ਗੁਰਦੁਆਰੇ ਵੀ ਆਈ ਸੀ। ਸੰਗਤ ਨੂੰ ਬੇਨਤੀ ਕਰਦੀ ਸੀ ਕਿ ਅਸੀਂ 'ਪੀਸ ਪਰੇਅਰ' ਲਈ ਜੱਥਾ ਬਣਾ ਕੇ ਹਰੇਕ ਗਿਆਰਾਂ ਨਵੰਬਰ ਨੂੰ ਵਿਸ਼ਵ ਜੰਗ ਦੇ ਸ਼ਹੀਦਾਂ ਨੂੰ ਸ਼ਰਧਾਜਲੀ ਭੇਟ ਕਰੀਏ", ਡੈਡ ਨੇ ਦੱਸਿਆ। "ਦੁਬਾਰਾ ਮਿਲੀ ਤਾਂ ਪੁੱਛਦੀ ਸੀ "ਬੈਲਬੀਅਰ! ਤੁਸੀਂ ਹਿਸਟਰੀ ਨਹੀਂ ਪੜ੍ਹਦੇ? ਕਿੰਨਾ ਮਾਣਮੱਤਾ ਸਿੱਖਾਂ ਦਾ ਇਤਿਹਾਸ ਇਨ੍ਹਾਂ ਜੰਗਾਂ 'ਚ ਸਮੋਇਆ ਪਿਆ ਹੈ। ਅਸੀਂ ਇਨ੍ਹਾਂ ਕੁਰਬਾਨੀਆਂ 'ਤੇ ਫੁੱਲ ਚੜ੍ਹਾਉਣ ਜੋਗੇ ਵੀ ਨਹੀਂ? ਬੁੱਕਣ ਸਿੰਘ ਤੇ ਉਸਦੇ ਸਾਥੀਆਂ ਦੀ ਦੇਣ ਨੂੰ ਤੁਸੀਂ ਕਿਵੇਂ ਭੁਲਾ ਦਿਓਗੇ ਜਿਹੜੇ ਕੈਨੇਡਾ ਲਈ ਲੜਦੇ ਗੰਭੀਰ ਜ਼ਖ਼ਮੀ ਹੋਏ ਤੇ ਆਪਣੀਆਂ ਜਾਨਾਂ ਵਾਰ ਗਏ। ਬੁੱਕਣ ਸਿੰਘ ਇੰਡੀਆ ਤੋਂ 1907 ਵਿਚ ਜਦੋਂ ਕੈਨੇਡਾ ਆਇਆ, 14 ਸਾਲ ਦਾ ਸੀ ਉਹ। ਕਾਨੂੰਨ ਨੇ ਤਾਂ ਉਸਨੂੰ ਘਰਵਾਲੀ ਨੂੰ ਵੀ ਨਾਲ ਨਹੀਂ ਸੀ ਲਿਆਉਣ ਦਿੱਤਾ ਤੇ ਨਾ ਹੀ ਕੈਨੇਡਾ ਨੇ ਉਸ ਨੂੰ ਸਿਟੀਜ਼ਨਸ਼ਿਪ ਦਿੱਤੀ ਸੀ। ਪਰ 1915 'ਚ ਉਸ ਨੂੰ ਵੀਹਵੀਂ ਬਟਾਲੀਅਨ 'ਚ ਭਰਤੀ ਜ਼ਰੂਰ ਕਰ ਲਿਆ ਸੀ। ਉਹਦੀ ਕਬਰ



ਕੈਨੇਡਾ ਦੀ ਕਿੰਗਸਟਨ ਮਾਊਂਟਹੋਪ ਸੀਮੇਟਰੀ 'ਚ ਹੈ", ਲਗਦਾ ਸੀ ਡੈਡ ਜਿਵੇਂ ਕੋਈ ਬਾਤ ਸੁਣਾ ਰਹੇ ਹੋਣ। ਦੀਦੀ ਬੜੇ ਜੋਸ਼ ਨਾਲ ਦੱਸਣ ਲੱਗੀ:

"ਨੋਲਾ ਤਾਂ ਸੋਲਾਂ ਸਾਲ ਦੀ ਉਮਰ 'ਚ ਫਰਾਂਸ ਆਪਣੇ ਡੈਡੀ ਨੂੰ ਲੱਭਣ ਚਲੀ ਗਈ ਸੀ। ਨੌਰਮੰਡੀ ਬੀਚ ਦੇ ਕੋਲ ਇਕ ਛੋਟਾ ਜਿਹਾ ਸ਼ਹਿਰ ਸੀ, ਉੱਥੇ ਪਹੁੰਚੀ। ਕਨੇਡੀਅਨ ਫੌਜੀਆਂ ਦੀ ਵੱਡੀ ਸੀਮੇਟਰੀ ਸੀ ਉੱਥੇ। ਉਸ ਨੇ ਆਪਣੇ ਡੈਡ ਦਾ ਯਾਦਗਾਰੀ ਪੱਥਰ ਲੱਭ ਲਿਆ। ਉਸ ਪਿੰਡ ਦੇ ਲੋਕਾਂ ਨਾਲ ਗੱਲ ਕਰਨ ਤੋਂ ਪਤਾ ਲੱਗਾ ਕਿ ਫਰੈਂਕ ਕਲਾਈਨ ਦੇ ਜਹਾਜ਼ 'ਤੇ ਜਦੋਂ ਦੁਸ਼ਮਣ ਨੇ ਬੰਬ ਸੁੱਟਿਆ ਤਾਂ ਜ਼ਖ਼ਮੀ ਹਾਲਤ ਵਿਚ ਵੀ ਉਹ ਜਹਾਜ਼ ਨੂੰ ਪਿੰਡ ਤੋਂ ਬਾਹਰ ਤਕ ਉਡਾ ਕੇ ਲੈ ਗਿਆ ਤਾਂ ਕਿ ਕੋਈ ਜਾਨੀ ਨੁਕਸਾਨ ਨਾ ਹੋਵੇ। ਪਿੰਡ ਦਾ ਸਭ ਤੋਂ ਬਜ਼ੁਰਗ ਸੁਰਲੂ ਆਪਣੀਆਂ ਨਮ ਅੱਖਾਂ ਨਾਲ ਉਸ ਦ੍ਰਿਸ਼ ਨੂੰ ਬਿਆਨ ਕਰ ਰਿਹਾ ਸੀ। ਨੋਲਾ ਨੇ ਸੁਰਲੂ ਦੇ ਝੁਰੜੀਆਂ ਭਰੇ ਹੱਥ ਆਪਣੇ ਹੱਥਾਂ ਵਿਚ ਲਏ, ਚੁੰਮਿਆ ਤੇ ਸਿਰ 'ਤੇ ਰੱਖ ਲਏ, "ਇਨ੍ਹਾਂ ਹੱਥਾਂ ਨੇ ਜ਼ਰੂਰ ਮੇਰੇ ਡੈਡ ਨੂੰ ਛੂਹਿਆ ਹੋਵੇਗਾ, ਅੱਜ ਲੱਗਦਾ ਏ ਜਿਵੇਂ ਡੈਡ ਨੇ ਮੇਰੇ ਸਿਰ 'ਤੇ ਹੱਥ ਰੱਖੇ ਹੋਣ।"

"ਹਾਂ ਸਵੀਟਹਾਰਟ, ਮੈਂ ਫਰੈਂਕ ਦੇ ਕੋਲ ਹੀ ਸਾਂ....ਭੱਜ ਕੇ ਪਾਣੀ ਲਿਆਇਆ ਪਰ ਉਹ ਦਮ ਤੋੜ ਚੁੱਕਾ ਸੀ। ਉਹ ਤੜਫ਼ਿਆ ਨਹੀਂ, ਸ਼ਾਇਦ ਇਹ ਜਾਣ ਕੇ ਤੇਰਾ ਦੁੱਖ ਕੁਝ ਹਲਕਾ ਹੋਵੇ।" ਸੁਰਲੂ ਦੀਆਂ ਅੱਖਾਂ ਫੇਰ ਭਰ ਆਈਆਂ। ਨੋਲਾ ਭੁੱਬਾ ਮਾਰ ਕੇ ਸੁਰਲੂ ਦੇ ਗਲ਼ ਲੱਗ ਕੇ ਰੋਈ। ਦੇਖਦੇ ਹੀ ਦੇਖਦੇ ਪਿੰਡ ਦੇ ਲੋਕਾਂ ਦਾ ਇਕੱਠ ਸੀਮੇਟਰੀ 'ਚ ਜਮ੍ਹਾਂ ਹੋਣਾ ਸ਼ੁਰੂ ਹੋ ਗਿਆ। ਕੋਈ ਕਹੇ ਕਿ ਫਰੈਂਕ ਦੇ ਯਾਦਗਾਰੀ ਪੱਥਰ 'ਤੇ ਹਰੇਕ ਸਾਲ ਨਵੰਬਰ ਦੇ ਮਹੀਨੇ ਸਾਰਾ ਪਿੰਡ ਫੁੱਲ ਚੜ੍ਹਾਉਂਦਾ ਹੈ। ਕਿਤੋਂ ਆਵਾਜ਼ ਆਵੇ ਕਿ ਅਸੀਂ ਸੋਚਿਆ ਸ਼ਾਇਦ ਇਸ ਸ਼ਹੀਦ ਦਾ ਕੋਈ ਵੀ ਦੁਨੀਆ 'ਚ ਨਹੀਂ ਰਿਹਾ, ਕਿਉਂਕਿ ਬਾਕੀ ਸਾਰਿਆਂ ਦੀਆਂ ਯਾਦਗਾਰਾਂ 'ਤੇ ਤਾਂ ਫੁੱਲ ਚੜ੍ਹਦੇ ਹੀ ਹਨ, ਅਸੀਂ ਸਾਰੇ ਫਰੈਂਕ ਦੇ ਯਾਦਗਾਰੀ ਪੱਥਰ 'ਤੇ ਫੁੱਲ ਚੜ੍ਹਾਉਂਦੇ। ਸਾਡੇ ਤਾਂ ਉਹ ਦਿਲਾਂ 'ਚ ਵਸਦਾ ਹੈ।

"ਤੁਸੀਂ ਤਾਂ ਡੈਡ ਲਈ ਉਹ ਸਭ ਕੁਝ ਪਹਿਲਾਂ ਹੀ ਕਰ ਰਹੇ ਹੋ, ਜੋ ਅਸੀਂ ਕਰਨਾ ਸੀ। ਕਿੰਨਾ ਸਕੂਨ ਮਿਲਿਐ ਮੈਨੂੰ ਇਹ ਜਾਣ ਕੇ", ਨੋਲਾ ਦੋਨੋਂ ਹੱਥ ਜੋੜ ਬਹੁਤ ਭਾਵੁਕ ਸੁਰ 'ਚ ਬੋਲੀ।

"ਔਹ ਦੇਖ! ਅਸੀਂ ਤਾਂ ਸੜਕ ਦਾ ਨਾਂ ਵੀ ਫਰੈਂਕ ਕਲਾਈਨ ਰੋਡ ਰੱਖਿਐ।" ਲੜਾਈ ਤਾਂ ਕਦੋਂ ਦੀ ਬੰਦ ਹੋ ਚੁੱਕੀ ਸੀ, ਫਰੈਂਕ ਨੇ ਤਾਂ ਵਲੰਟੀਅਰ ਕੰਮ ਲਈ ਆਪ ਹੀ ਪੇਸ਼ਕਸ਼ ਕੀਤੀ ਸੀ। ਉਹ ਜਹਾਜ਼ 'ਚ ਲੱਭਦਾ ਫਿਰਦਾ ਸੀ ਕਿ ਕਿਤੇ ਕੋਈ ਫੋਜੀ ਜ਼ਮੀਨ 'ਤੇ ਤੜਫ ਨਾ ਰਿਹਾ ਹੋਵੇ, ਚਾਹੇ ਦੁਸ਼ਮਣ ਦਾ ਹੀ ਕਿਉਂ ਨਾ ਹੋਵੇ ਤਾਂ ਕਿ ਫੌਰੀ ਮੱਦਦ ਕੀਤੀ ਜਾ ਸਕੇ।"

ਪਿੰਡ ਦੀ ਮੇਅਰ ਉਚੇਚੇ ਤੌਰ 'ਤੇ ਨੋਲਾ ਨੂੰ ਮਿਲਣ ਵਾਸਤੇ ਉੱਥੇ ਪਹੁੰਚੀ ਤੇ ਉਸ ਨੂੰ ਜੱਫੀ 'ਚ ਲੈ ਕੇ ਅੱਖਾਂ ਪੂੰਝੀਆਂ ਤੇ ਬੋਲੀ, "ਦੇਖਿਆ, ਅਸੀਂ ਆਪਣੇ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਕਿਤੇ ਭੁੱਲ ਸਕਦੇ ਆਂ?" ਡੈਡ ਨੇ ਬੜੇ ਭਾਵੁਕ ਲਹਿਜ਼ੇ 'ਚ ਸਾਨੂੰ ਦੱਸਿਆ।

"ਹਰੇਕ ਸਾਲ ਨਵੰਬਰ ਦੇ ਮਹੀਨੇ ਮੈਂ ਤੇ ਮੌਮ ਇੱਥੇ ਆਇਆ ਕਰਾਂਗੇ", ਇਹ ਕਹਿ ਨੋਲਾ ਨੇ ਭਾਰੀ ਮਨ ਨਾਲ ਪਿੰਡ ਤੋਂ ਵਿਦਾਇਗੀ ਲਈ। ਉਸ ਤੋਂ ਬਾਅਦ ਫਰੈਂਕ ਦੇ ਜਨਮ ਦਿਨ, ਸ਼ਹੀਦੀ ਦਿਨ ਤੇ ਕ੍ਰਿਸਮਿਸ 'ਤੇ ਉਹ ਫੁੱਲ ਭੇਜਦੀਆਂ।

"ਵੰਡਰਫੁੱਲ! ਥੈਂਕਸ ਦੀਦੀ, ਅੱਜ ਫੇਰ ਸਭ ਕੁਝ ਯਾਦਾਂ 'ਚ ਤਾਜ਼ਾ ਹੋ ਗਿਐ।"

"ਮੌਮ! ਮੈਂ ਨੋਲਾ ਨਾਲ ਪਰੌਮਿਸ ਕਰ ਚੁੱਕੀ ਹਾਂ ਕਿ ਅਗਲੇ ਸਾਲ ਫਰਾਂਸ ਦੇ ਨਵਸ਼ਪੈੱਲ ਸ਼ਹਿਰ ਜ਼ਰੂਰ ਜਾਵਾਂਗੀ। ਉਹ ਤਾਂ ਜਾ ਨਹੀਂ ਸਕਦੀ ਪਰ ਉਸ ਨੂੰ ਬਹੁਤ ਚੰਗਾ ਲੱਗੇਗਾ। ਉੱਥੇ ਪਹਿਲੇ ਵਿਸ਼ਵ ਯੁੱਧ 'ਚ ਭਾਰਤੀ ਮੂਲ ਦੇ ਸ਼ਹੀਦਾਂ ਦਾ ਬੁੱਤ ਸਥਾਪਤ ਹੋਣਾ ਏਂ। ਮੈਂ ਤਾਂ ਹੁਣ ਤੋਂ ਹੀ ਆਪਣੇ ਪੈਸੇ ਸੇਵ ਕਰਨ ਲੱਗੀ ਹੋਈ ਆਂ", ਦੀਦੀ ਨੇ ਆਪਣੇ ਦਿਲ ਦੀ ਗੱਲ ਸਾਂਝੀ ਕੀਤੀ।

"ਮੈਂ ਵੀ! ਪਲੀਜ਼ ਮੌਮ", ਮੇਰੇ ਕੋਲੋਂ ਰਿਹਾ ਨਾ ਗਿਆ।

"ਮੈਨੂੰ ਤਾਂ ਖ਼ੁਸ਼ੀ ਹੋਵੇਗੀ ਬੇਟਾ, ਜ਼ਰੂਰ ਜਾਓ! ਕੋਈ ਛੋਟੀ ਮੋਟੀ ਗੱਲ ਥੋੜ੍ਹੀ ਐ ਕਿ ਦਸ ਲੱਖ ਤੋਂ ਵੀ ਵੱਧ ਦੇਸੀਆਂ ਨੇ ਇਨ੍ਹਾਂ ਜੰਗਾਂ 'ਚ ਹਿੱਸਾ ਲਿਆ ਤੇ ਬਹੁਤੇ ਤਾਂ ਵਾਪਸ ਵੀ ਨਹੀਂ ਪਰਤੇ", ਮਾਂ ਨੇ ਮੋਹ ਤੇ ਦਰਦ ਭਿੱਜੀ ਆਵਾਜ਼ 'ਚ ਆਖਿਆ।

"ਦੀਦੀ! ਤੁਸੀਂ ਪਰਸੋਂ ਦੇ ਅਖ਼ਬਾਰ 'ਚ ਪੜ੍ਹਿਆ ਕਿ ਕੁਝ ਭਾਰਤੀ ਫ਼ੌਜੀਆਂ ਦੇ ਪਿੰਜਰ ਤਾਂ ਫਰਾਂਸ 'ਚ ਹਾਲੇ ਪਿਛਲੇ ਮਹੀਨੇ ਹੀ ਮਿਲੇ ਨੇ, ਜਦੋਂ ਕੋਈ ਮਕਾਨ ਬਣਾਉਣ ਵਾਸਤੇ ਨੀਹਾਂ ਪੁੱਟਣ ਲੱਗਾ ਸੀ। ਫਰਾਂਸ ਨੇ ਉਨ੍ਹਾਂ ਪਿੰਜਰਾਂ ਦਾ ਲੈਬ ਟੈੱਸਟ ਕਰਵਾ ਕੇ ਪੂਰੇ ਸਰਕਾਰੀ ਸਨਮਾਨ ਨਾਲ ਦਾਹ ਸੰਸਕਾਰ ਕੀਤਾ ਤੇ ਆਪਣੀ ਕਮਿਊਨਿਟੀ ਵੀ ਵੱਡੀ ਗਿਣਤੀ ਵਿਚ ਉੱਥੇ ਪਹੁੰਚੀ। ਮੈਨੂੰ ਇਹ ਜਾਣ ਕੇ ਬੜਾ ਚੰਗਾ ਲੱਗਾ।"

"ਜਿਹੜੀ ਗੱਲ ਮੈਂ ਤੁਹਾਨੂੰ ਹੁਣ ਦੱਸਣ ਜਾ ਰਿਹਾਂ, ਸ਼ਾਇਦ ਤੁਹਾਨੂੰ ਪਤਾ ਨਾ ਹੋਵੇ। ਜਦੋਂ ਇੱਜ਼ੀ ਨੇ ਕਨੇਡੀਅਨ ਡਿਫੈਂਸ ਮਿਨਿਸਟਰੀ ਤੋਂ ਫਰੈਂਕ ਦੀ ਜਾਂਚ ਪੜਤਾਲ ਕਰਵਾਈ ਤਾਂ ਉਨ੍ਹਾਂ ਨੇ ਬਿਨਾਂ ਜਾਂਚ ਕੀਤੇ ਹੀ ਜੁਆਬੀ ਚਿੱਠੀ ਲਿਖ ਦਿੱਤੀ ਕਿ ਉਹ 'ਮਿਸਿੰਗ' ਹੈ ਪਰ ਜਦੋਂ ਨੋਲਾ ਨੇ ਓਟਵਾ ਜਾ ਕੇ ਰਿਕਾਰਡ ਚੈੱਕ ਕੀਤੇ ਤਾਂ ਉਹ ਫਰੈਂਕ ਦੇ ਨਾਂ ਅੱਗੇ 'ਕਿਲਡ ਇਨ ਐਕਸ਼ਨ' ਦਿਖਾ ਰਹੇ ਸਨ। ਡਿਫੈਂਸ ਮਨਿਸਟਰੀ ਨੇ ਨੋਲਾ ਤੇ ਇੱਜ਼ੀ ਤੋਂ ਮਾਫ਼ੀ ਮੰਗੀ ਤੇ ਫਰੈਂਕ ਦਾ ਮੈਡਲ ਇਕ ਵੱਡੇ ਸਮਾਰੋਹ ਵਿਚ ਨੋਲਾ ਤੇ ਇੱਜ਼ੀ ਨੂੰ ਭੇਂਟ ਕੀਤਾ।"

ਅਸੀਂ ਇਨ੍ਹਾਂ ਯਾਦਾਂ 'ਚ ਇੰਨੇ ਮੰਤਰਮੁਗਧ ਹੋ ਗਏ ਸਾਂ ਜਿਵੇਂ ਉਸ ਸਮਾਰੋਹ 'ਚ ਹੀ ਬੈਠੇ ਹੋਈਏ। ਸਾਰਿਆਂ ਦੇ ਚਿਹਰਿਆਂ 'ਤੇ ਇਕ ਮਾਣ ਦੀ ਭਾਅ ਮਾਰਨ ਲੱਗੀ।

ਅਗਲੇ ਦਿਨ ਮੈਂ ਫੇਰ ਇੱਜ਼ੀ ਦੇ ਕਾਗਜ਼ ਪੱਤਰਾਂ ਦਾ ਬਚਦਾ ਕੰਮ ਖ਼ਤਮ ਕਰਨ ਗਿਆ।

ਟਰਾਂਟੋ ਹੌਸਪੀਟਲ ਹਿਸਟੋਰੀਕਲ ਸੋਸਾਇਟੀ ਨਾਮ ਦੇ ਅਖ਼ਬਾਰ 'ਚ ਇੱਜ਼ੀ ਦੇ ਛਪੇ ਕਿੰਨੇ ਹੀ ਲੇਖ ਲੜਾਈ ਦੌਰਾਨ ਬ੍ਰਿਟੇਨ ਦੀ ਖਸਤਾ ਹਾਲਤ ਦੀ ਬਾਤ ਪਾਉਂਦੇ। ਕਈ ਲੇਖਾਂ ਵਿਚ ਉਹਦਾ ਹਾਸਾ ਵੀ ਛਲਕਦਾ ਹੈ। ਜਿੱਥੇ ਅੰਗਰੇਜ਼ੀ ਦੇ ਇਕੋ ਸ਼ਬਦ ਕਨੇਡੀਅਨ ਤੇ ਬ੍ਰਿਟਿਸ਼ ਅਰਥ ਅਲੱਗ ਅਲੱਗ ਰੱਖਦੇ ਅਤੇ ਉਨ੍ਹਾਂ ਨੂੰ ਵਰਤ ਕੇ ਕਈ ਵਾਰ ਉਸ ਨੂੰ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ। ਉਸ ਦੀਆਂ ਯਾਤਰਾ ਦੌਰਾਨ ਬਣੀਆਂ ਦੋਸਤੀਆਂ ਆਖ਼ਰੀ ਦਮ ਤਕ ਨਿਭੀਆਂ। ਖ਼ੁਸ਼ੀਆਂ, ਗ਼ਮ, ਹਾਸੇ ਤੇ ਉਦਾਸੀਆਂ ਇਨ੍ਹਾਂ ਔਰਤਾਂ ਨੇ ਬਾਅਦ 'ਚ ਵੀ ਸਾਂਝੀਆਂ ਕੀਤੀਆਂ। ਸਮੇਂ ਨੂੰ ਕਰਵਟਾਂ ਬਦਲਦੇ ਦੇਖਿਆ। ਔਰਤਾਂ ਦੇ ਕੈਨੇਡਾ 'ਚ ਆ ਕੇ ਸੈੱਟ ਹੋਣ ਦੀਆਂ ਖ਼ੁਸ਼ੀਆਂ ਤੇ ਸੰਘਰਸ਼ਾਂ ਦਾ ਵੀ ਚਿੱਠੀਆਂ 'ਚ ਖ਼ੂਬ ਜ਼ਿਕਰ ਸੀ।

ਇਕ ਚਿੱਠੀ 'ਚ ਲਿਖਿਆ ਸੀ, "ਸੱਤ ਦਿਨ ਦੇ ਦਿਲ ਹਿਲਾਊ ਸਮੁੰਦਰੀ ਸਫ਼ਰ ਤੋਂ ਬਾਅਦ ਮੈਂ ਕੈਨੇਡਾ ਪਹੁੰਚੀ ਪਰ ਮੈਨੂੰ ਕੋਈ ਲੈਣ ਵੀ ਨਾ ਆਇਆ। ਮੈਂ ਆਪਣੇ ਆਪ ਨੂੰ ਕੋਸਾਂ ਕਿਉਂ ਮੈਂ ਆਪਣੇ ਮਾਂ-ਬਾਪ, ਭੈਣ-ਭਰਾ ਨੂੰ ਛੱਡ ਕੇ ਇਸ ਓਪਰੀ ਧਰਤੀ 'ਤੇ ਪੈਰ ਰੱਖਿਆ? ਡੱਗਲਸ ਨੇ ਤਾਂ ਕੈਨੇਡਾ ਆ ਕੇ ਦੁਬਾਰਾ ਵਿਆਹ ਕਰਾ ਲਿਆ ਸੀ। ਗੌਰਮਿੰਟ ਨੇ ਸਾਡੀ ਰਿਹਾਇਸ਼ ਦਾ ਕੋਈ ਪ੍ਰਬੰਧ ਨਹੀਂ ਸੀ ਕੀਤਾ ਹੋਇਆ। ਕਿਸੇ ਤੋਂ ਪਤਾ ਲੱਗਾ ਕਿ ਫਾਰਮ ਹਾਊਸ 'ਚ ਰਹਿੰਦੇ ਵੱਡੇ ਪਰਿਵਾਰ ਨੂੰ ਨੌਕਰਾਣੀ ਦੀ ਜ਼ਰੂਰਤ ਹੈ, ਮੈਂ ਇੱਥੇ ਆ ਗਈ ਹਾਂ।"

ਇਕ ਚਿੱਠੀ 'ਚ ਐਨੀ ਲਿਖਦੀ ਹੈ, "ਮੇਰੀ ਸੱਸ ਪਹਿਲੇ ਦਿਨ ਤੋਂ ਹੀ ਅੱਖੜ ਤੇ ਜ਼ਿੱਦੀ ਜਿਹੀ ਸੀ। ਉਸ ਨੂੰ ਆਪਣੇ ਬੇਟੇ ਦਾ ਮਰਜ਼ੀ ਨਾਲ ਵਿਆਹ ਕਰਾਉਣਾ ਪਸੰਦ ਨਹੀਂ ਸੀ। ਇਕ ਦਿਨ ਇੰਗਲੈਂਡ ਤੋਂ ਸਾਡੀ ਚਰਚ ਦੀ ਇਕ ਔਰਤ ਮੈਨੂੰ ਮਿਲਣ ਆਈ। ਉਸ ਦੇ ਜਾਣ ਤੋਂ ਬਾਅਦ ਮੇਰੀ ਸੱਸ ਮੈਨੂੰ ਬਹੁਤ ਮੰਦਾ ਚੰਗਾ ਬੋਲੀ। ਇੰਗਲੈਂਡ ਦੀ ਚਰਚ ਦਾ ਉਦੋਂ ਇਹ ਪ੍ਰਬੰਧ ਸੀ ਕਿ ਜੇ ਕੋਈ ਕੁੜੀ ਵਾਪਸ ਜਾਣਾ ਚਾਹੁੰਦੀ ਹੋਵੇ ਤਾਂ ਲੈ ਜਾਂਦੇ ਸਨ। ਮੈਂ ਉਸ ਨੂੰ ਕਿਹਾ ਕਿ ਮੈਂ ਬਹੁਤ ਖ਼ੁਸ਼ ਆਂ। ਇਸ ਗੱਲ ਦੀ ਮੇਰੇ ਹਸਬੈਂਡ ਨੇ ਬਹੁਤ ਕਦਰ ਕੀਤੀ ਤੇ ਅਸੀਂ ਅਗਲੇ ਦਿਨ ਹੀ ਬਾਹਰ



ਰਿਹਾਇਸ਼ ਲੱਭਣੀ ਵੀ ਸ਼ੁਰੂ ਕਰ ਦਿੱਤੀ। ਕਈ ਮਕਾਨ ਮਾਲਕ ਕਹਿ ਦਿੰਦੇ, "ਵੀ ਡੌਂਟ ਵਾਂਟ ਡੈਮ ਇੰਗਲਿਸ਼ ਆਪਣੀ ਬਿਲਡਿੰਗ 'ਚ।" ਆਖ਼ਰ ਦੁਕਾਨਾਂ ਉੱਪਰ ਬਣਿਆ ਦੋ ਕਮਰੇ ਦਾ ਪੁਰਾਣਾ ਜਿਹਾ ਸੈੱਟ ਮਿਲਿਆ। ਪਿੱਛੇ ਬਾਮ ਦੀ ਫੈਕਟਰੀ ਸੀ। ਸਾਰੀ ਬਿਲਡਿੰਗ ਬਾਮ ਦੀ ਗੰਧ ਨਾਲ ਭਰੀ ਰਹਿੰਦੀ। ਸਾਡੇ ਨੱਕ ਤੇ ਛਾਤੀ ਖੁੱਲ੍ਹੇ ਰਹਿੰਦੇ। ਕਦੇ ਵੀ ਜ਼ੁਕਾਮ ਨੀ ਸੀ ਹੋਇਆ।"

ਇੱਜ਼ੀ ਹਮੇਸ਼ਾ ਸਮਾਜਕ ਬੇਇਨਸਾਫ਼ੀ ਦੇ ਖਿਲਾਫ਼ ਧਿਰ ਬਣ ਕੇ ਖੜ੍ਹੀ। ਉਸ ਨੇ ਯੌਰਪ ਤੋਂ ਆਈਆਂ ਫੌਜੀਆਂ ਦੀਆਂ ਪਤਨੀਆਂ ਦੀਆਂ ਦੁਸ਼ਵਾਰੀਆਂ ਬਾਰੇ ਸਟਰੈਟਫੋਰਡ ਦੇ ਲੋਕਲ ਅਖ਼ਬਾਰ 'ਚ ਵੀ ਛਪਵਾਇਆ। ਇਕ ਪੇਪਰ ਕਲਿਪਿੰਗ ਇਸ ਤਰ੍ਹਾਂ ਸੀ, "ਲੋਕਾਂ ਨੂੰ ਸ਼ਿਕਾਇਤ ਹੈ ਕਿ ਇੰਗਲੈਂਡ ਦੀਆਂ ਕੁੜੀਆਂ ਨੇ ਕਨੇਡੀਅਨ ਫੌਜੀ ਪੱਟ ਲਏ। ਮੈਂ ਪੁੱਛਦੀ ਆ ਕਿ ਤੁਸੀਂ ਭੁੱਲ ਗਏ ਜਦੋਂ ਇੰਗਲੈਂਡ 'ਚੋਂ 'ਰਾਇਲ ਏਅਰ ਫੋਰਸ' ਦੇ ਜਵਾਨ ਕੈਨੇਡਾ ਟਰੇਨਿੰਗ ਲੈਣ ਆਏ ਸਨ ਤਾਂ ਇੱਥੋਂ ਦੀਆ ਕੁੜੀਆਂ ਉਨ੍ਹਾਂ ਨਾਲ ਤੁਰ ਗਈਆਂ ਸਨ।"

ਇਕ ਹੋਰ ਚਿੱਠੀ।

"ਮੈਂ ਵਿਨੀਪੈੱਗ ਆ ਗਈ ਪਰ ਮੈਨੂੰ ਲੱਗਾ ਕਿ ਜਿਵੇਂ ਇਹ ਦੁਨੀਆਂ ਦੀ ਸਭ ਤੋਂ ਇਕਲਾਪੇ ਵਾਲੀ ਜਗ੍ਹਾ ਹੋਵੇ। ਸਾਡੇ ਸਾਰੇ ਰਿਸ਼ਤੇਦਾਰ ਕਹਿਣ, ਭਲਾ ਕੀ ਫ਼ਰਕ ਐ ਕੈਨੇਡਾ ਤੇ ਇੰਗਲੈਂਡ ਦਾ? ਯੌਰਪ ਤੋਂ ਹੀ ਆਈ ਏਂ ਨਾ....ਕਿਹੜਾ ਕਿਸੇ ਥਰਡ ਵਰਲਡ ਕੰਟਰੀ ਤੋਂ ਆਈ ਐਂ। ਓਪਰਾ ਤੈਨੂੰ ਕੀ ਲਗਦੈ ਇੱਥੇ? ਪਰ ਮੈਨੂੰ ਅੰਦਰੋਂ ਅੰਦਰ ਆਪਣੇ ਸ਼ਹਿਰ ਤੇ ਘਰ ਪਰਿਵਾਰ ਨੂੰ ਮਿਲਣ ਦੀ ਤੋੜ ਜਿਹੀ ਲੱਗੀ ਰਹਿੰਦੀ। ਲਗਦਾ ਸੀ ਜਿਵੇਂ ਕਿਸੇ ਮਾਨਸਿਕ ਉਲਝਣ 'ਚ ਫਸੀ ਹੋਵਾਂ। ਮਨ ਨੂੰ ਬੇਚੈਨੀ ਵੱਢ ਵੱਢ ਖਾਂਦੀ। ਕੈਨੇਡਾ ਦੀਆਂ ਸਰਦੀਆਂ ਤੇ ਬਰਫ਼? ਤੌਬਾ! ਤੌਬਾ!! ਮੈਂ ਤਾਂ ਪੰਜ ਸਾਲ ਮੁਸ਼ਕਿਲ ਨਾਲ ਕੱਟ ਸਕੀ। ਐਡਵਰਡ ਮੈਨੂੰ ਲੈ ਕੇ ਵਾਪਸ ਇੰਗਲੈਂਡ ਆ ਗਿਆ। ਸਾਡੇ ਤਾਂ ਪੰਜ ਬੱਚੇ ਇੰਗਲੈਂਡ 'ਚ ਹੀ ਹੋਏ। ਪਿਛਲੀ ਉਮਰ 'ਚ ਜਦੋਂ ਐਡਵਰਡ ਦਾ ਕੈਨੇਡਾ ਲਈ ਉਦਰੇਵਾਂ ਮੈਥੋਂ ਨਾ ਝੱਲਿਆ ਗਿਆ ਤਾਂ ਅਸੀਂ ਵਿਨੀਪੈੱਗ ਵਾਪਿਸ ਆ ਗਏ ਤੇ ਡੇਢ ਮਹੀਨੇ ਬਾਅਦ ਹੀ ਉਹ ਹਾਰਟ ਅਟੈਕ ਨਾਲ ਤੁਰ ਗਿਆ।"

ਟੇਬਲ ਦੇ ਸਭ ਤੋਂ ਹੇਠਲੇ ਦਰਾਜ ਵਿਚ ਕਾਲ਼ੇ ਮਖ਼ਮਲੀ ਡੱਬੇ 'ਚ ਇਕ ਤਾਰੇ ਨੁਮਾ ਸੋਨੇ ਦਾ ਤਗ਼ਮਾ ਸਾਂਭਿਆ ਹੋਇਆ ਸੀ; ਗੋਲਾਈ 'ਚ ਉਕਰਿਆ ਸੀ 'ਏਅਰ ਕਰੂ ਯੌਰਪ ਸਟਾਰ' ਇਸ ਤਗ਼ਮੇ ਨੇ ਮੇਰੇ ਮਸਤਕ 'ਚ ਉਲਝੇ ਸਵਾਲਾਂ ਦੇ ਜਵਾਬ ਸਾਹਮਣੇ ਲਿਆ ਧਰੇ। ਇਕ ਲੰਮਾ ਹਉਕਾ ਨਿਕਲਿਆ। ਇਕ ਪ੍ਰਮਾਣ ਪੱਤਰ 'ਤੇ ਮੋਟੇ ਅੱਖਰਾਂ 'ਚ ਲਿਖਿਆ ਸੀ ; ਫਰੈਂਕ ਕਲਾਈਨ ਕੇ. ਆਈ. ਏ. (ਕਿੱਲਡ ਇਨ ਐਕਸ਼ਨ) ਅਕਤੂਬਰ 31, 1944।

ਹੈਲੋਵੀਨ ਦੀਆਂ ਕਿੰਨੀਆਂ ਹੀ ਰਾਤਾਂ ਜਦੋਂ ਛੋਟੇ ਹੁੰਦੇ ਘਰ ਘਰ ਕੈਂਡੀਆਂ ਮੰਗਣ ਜਾਂਦੇ ਤਾਂ ਇੱਜ਼ੀ ਦੇ ਘਰ ਘੁੱਪ ਹਨੇਰਾ ਕਿਉਂ ਹੁੰਦਾ ਸੀ, ਉਸਦਾ ਦਰਵਾਜ਼ਾ ਬੰਦ ਕਿਉਂ ਹੁੰਦਾ ਸੀ? ਇਸਦਾ ਪਤਾ ਹੁਣ ਲੱਗਾ। ਇੱਜ਼ੀ ਉਸ ਦਿਨ ਜ਼ਰੂਰ ਤਗ਼ਮੇ ਨੂੰ ਸੀਨੇ ਨਾਲ ਲਗਾ ਕੇ ਬੈਠੀ ਹੁੰਦੀ ਹੋਵੇਗੀ। ਕਿੰਨੇ ਵੱਡੇ ਸਦਮੇ ਦਾ ਬੋਝ ਉਹਦੀ ਰੂਹ ਤੇ ਭਾਰੂ ਹੋਵੇਗਾ....ਉਸ ਨੇ ਕਿਵੇਂ ਸਾਰੀ ਉਮਰ ਆਪਣੇ ਦਰਦ ਨੂੰ ਹਨੇਰਿਆਂ ਵਿਚ ਅੰਦਰੋਂ ਅੰਦਰ ਪੀਤਾ ਹੋਵੇਗਾ..... ਮੇਰੀਆਂ ਅੱਖਾਂ ਛਲਕ ਪਈਆਂ।

ਹਿਸਟਰੀ ਦਾ ਲੇਖ ਤਾਂ ਸਾਹਮਣੇ ਬਣਿਆ ਪਿਆ ਹੈ। ਕੱਲ੍ਹ ਨੋਟਸ ਲੈਣੇ ਸ਼ੁਰੂ ਕਰ ਦਿਆਂਗਾ।000

***(93 McMillan Rd., Brantford, Ont. Canada N3R 0B9)***

# ਮੋਗੇ ਦਾ ਮਸਖਰਾ ਬਾਣੀਆ ਕੇ.ਐੱਲ. ਗਰਗ:
## ਰੇਖਾ-ਚਿਤਰ: ਹਰਜਿੰਦਰ ਸਿੰਘ ਸੂਰੇਵਾਲੀਆ

ਮੋਗੇ ਸ਼ਹਿਰ ਦੇ ਐਨ ਵਿਚਕਾਰ ਮੁਹੱਲਾ ਕ੍ਰਿਸ਼ਨਪੁਰਾ ਦੇ ਗਲ਼ੀ ਨੰਬਰ ਨੌਂ ਵਿਚ ਕ੍ਰਿਸ਼ਨ ਲਾਲ ਯਾਨੀ ਕੇ. ਐੱਲ. ਗਰਗ ਦਾ ਘਰ ਹੈ। ਗਲ਼ੀ ਭਾਵੇਂ ਪੰਦਰਾਂ ਸੋਲ਼ਾਂ ਫੁੱਟ ਚੌੜੀ ਹੈ ਪਰ ਬਾਣੀਆਂ ਦੇ ਘਰਾਂ ਅੱਗੇ ਬਣੀਆਂ ਥੜ੍ਹੀਆਂ ਅਤੇ ਢਲਾਣਾਂ ਕਰਕੇ ਬਰਾ-ਬਰੋਬਰ ਦੋ ਗੱਡੀਆਂ ਮੁਸ਼ਕਲ ਨਾਲ ਹੀ ਲੰਘਦੀਆਂ ਹਨ। ਗਲ਼ੀ ਦੇ ਸਿਰੇ 'ਤੇ ਮਾਡਲ ਸਕੂਲ ਦੀ ਮੌਜੂਦਗੀ ਕਈ ਵਾਰ ਟਰੈਫਿਕ ਜਾਮ ਵਾਲੀ ਸਮੱਸਿਆ ਖੜ੍ਹੀ ਕਰ ਦਿੰਦੀ ਹੈ। ਮੇਰੀ ਗੱਡੀ ਜਿਉਂ ਹੀ ਗਰਗ ਦੀ ਗਲ਼ੀ ਵਿਚ ਦਾਖਲ ਹੋਈ ਤਾਂ ਓਥੇ ਸਕੂਟਰਾਂ ਕਾਰਾਂ ਦਾ ਹੜ੍ਹ ਜਿਹਾ ਆਇਆ ਹੋਇਆ ਸੀ। ਬਹੁਤ ਦੇਰ ਪਹਿਲਾਂ ਆਇਆ ਹੋਣ ਕਾਰਨ ਮੈਨੂੰ ਗਰਗ ਦੇ ਘਰ ਦੀ ਪਛਾਣ ਵੀ ਭੁੱਲੀ ਹੋਈ ਸੀ ਤੇ ਓਧਰ ਮੈਂ ਜਾਮ ਵਿਚ ਫਸ ਚੱਲਿਆ ਸੀ। ਮੈਂ ਗਰਗ ਨੂੰ ਫੋਨ ਲਾ ਕੇ ਮੁਸ਼ਕਲ ਦੱਸੀ ਤਾਂ ਉਹ ਮੇਰੇ ਵੱਲ ਚੱਲ ਪਿਆ। ਉਸੇ ਸਮੇਂ ਮੈਨੂੰ ਇਕ ਪਾਸੇ ਤੋਂ ਰਸਤਾ ਮਿਲਿਆ ਤਾਂ ਮੈ ਗੱਡੀ ਅੱਗੇ ਕੱਢ ਲਈ ਪਰ ਉਸੇ ਵਕਤ ਇਕ ਸੇਠ ਨੇ ਅੱਗੇ ਤੋਂ ਆਪਣੀ ਆਲਟੋ ਮੂਹਰੇ ਲਿਆ ਅੜਾਈ। ਉਹ ਆਸਾਨੀ ਨਾਲ ਕਾਰ ਪਿੱਛੇ ਕਰ ਸਕਦਾ ਸੀ ਪਰ ਟਿੱਟਣ ਵਾਂਗ ਉਹ ਅੱਗੇ ਹੀ ਆਉਣ ਲਈ ਬਜ਼ਿੱਦ ਸੀ। ਮੇਰੇ ਸੱਜੇ ਹੱਥ ਵੀ ਇਕ ਘਰ ਦੇ ਅੱਗੇ ਕਾਰ ਖਲੋਤੀ ਸੀ ਤੇ ਪਿੱਛੇ ਖੱਬੇ ਹੱਥ ਇਕ ਮਕਾਨ ਦੇ ਮੂਹਰੇ ਵੀ ਕਾਰ ਛਾੜ ਦੇ ਕੇ ਖੜ੍ਹਾਈ ਹੋਈ ਸੀ। ਦੋਹਾਂ ਕਾਰਾਂ ਦੇ ਵਿਚਕਾਰ ਦੀ ਮੈਨੂੰ ਆਪਣੀ ਲੰਮੀ ਗੱਡੀ ਪਿਛਾਂਹ ਹਟਾਉਣੀ ਬਹੁਤ ਮੁਸ਼ਕਲ ਸੀ। ਸਕੂਟਰਾਂ ਵਾਲੇ ਵੀ ਲੰਘਣ ਲਈ ਕਾਹਲ਼ੇ ਸਨ। ਗਰਗ ਵੀ ਗਲ਼ੀ ਦੇ ਇਸ ਸਿਰੇ 'ਤੇ ਆ ਗਿਆ। ਕਾਰ ਵਾਲਾ ਸੇਠ ਮੈਨੂੰ ਪਿੱਛੇ ਹਟਣ ਲਈ ਹਾਰਨ ਮਾਰ ਰਿਹਾ ਸੀ ਤੇ ਮੈਂ ਗਰਗ ਵੱਲ ਮਦਦ ਲਈ ਝਾਕਿਆ ਪਰ ਉਹ ਤਾਂ ਸ਼ੋਲ੍ਹੇ ਫਿਲਮ ਦੇ ਠਾਕੁਰ ਸੰਜੀਵ ਕੁਮਾਰ ਵਾਂਗ ਸ਼ਾਲ ਦੀ ਬੁੱਕਲ ਮਾਰੀ ਥੜ੍ਹੀ ਉਪਰ ਬੇਬੱਸ ਖਲੋਤਾ ਸੀ। ਕਾਰ ਦੀ ਮੂਹਰਲੀ ਸੀਟ 'ਤੇ ਬੈਠੀ ਔਰਤ ਮੇਰੇ ਕੋਲ਼ ਆ ਕੇ ਝਿੜਕਣ ਵਾਂਗ ਬੋਲਣ ਲੱਗ ਪਈ, 'ਭਾਈ ਸਾਹਿਬ ਤੁਸੀਂ ਵੇਖਣਾ ਸੀ ਕਿ ਆਗੇ ਸੇ ਭੀ ਗਾੜੀ ਆ ਰਹੀ ਹੈ। ਹੁਣ ਤੁਸੀਂ ਆਪਣੀ ਗੱਡੀ ਪਿੱਛੇ ਹਟਾਓ...।' ਮੈਂ ਕਹਿਣਾ ਚਾਹੁੰਦਾ ਸੀ ਕਿ ਤੁਸੀਂ ਵੀ ਤਾਂ ਵੇਖਣਾ ਸੀ ਕਿ ਅੱਗੋਂ ਗੱਡੀ ਆ ਰਹੀ ਹੈ ਪਰ ਚੁੱਪ ਹੀ ਰਿਹਾ। ਪਹਿਲੀ ਵਾਰ ਮੈਨੂੰ ਅਹਿਸਾਸ ਹੋਇਆ ਕਿ ਆਪਣੀ ਗਲ਼ੀ ਵਿਚ ਕੁੱਤਾ ਕਿਵੇਂ ਸ਼ੇਰ ਹੁੰਦਾ ਹੈ। ਮੈਨੂੰ ਹੀ ਆਪਣੀ ਗੱਡੀ ਬੈਕ ਕਰਨੀ ਪਈ ਤੇ ਪੰਦਰਾਂ ਵੀਹ ਮਿੰਟ ਦੇ ਖਲਜਗਣ ਤੋਂ ਬਾਅਦ ਮੈਂ ਗੱਡੀ ਗਰਗ ਦੇ ਘਰ ਦੇ ਕੋਲ਼ ਇਕ ਪਾਸੇ ਖੜ੍ਹੀ ਕਰਨ ਵਿਚ ਸਫਲ ਹੋਇਆ।

ਗਲ਼ੀ ਦੇ ਦੋਵੇਂ ਪਾਸਿਆਂ ਦੇ ਮਕਾਨ ਇਕ ਦੂਜੇ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਹਨ ਤੇ ਕਿਤੇ ਇੰਚ ਥਾਂ ਦੀ ਵੀ ਵਿਰਲ ਨਹੀਂ। ਗਲੀ ਦੇ ਆਖੀਰ ਜਿਹੇ 'ਤੇ ਸੱਜੇ ਹੱਥ ਗਰਗ ਦਾ ਮਕਾਨ ਹੈ ਤੇ ਇਸ ਦੀ ਡਿਊਡੀ ਨੂੰ ਲੋਹੇ ਦੇ ਮੋਟੇ ਮੋਟੇ ਲਾਲ ਰੰਗ ਕੀਤੇ ਸਰੀਆਂ ਵਾਲਾ ਗੇਟ ਲੱਗਾ ਹੋਇਆ ਹੈ। ਗੇਟ ਦੀ ਉਚਾਈ ਛੱਤ ਤੀਕ ਜਾਂਦੀ ਹੈ ਤੇ ਇਸ ਤਰ੍ਹਾਂ ਲੱਗਦਾ ਹੈ ਜਿਵੇਂ ਕਿਸੇ ਸੈਂਟਰਲ ਜੇਲ੍ਹ ਦੀ ਡਿਊੜੀ ਵਿਚ ਦਾਖਲ ਹੋ ਰਹੇ ਹੋਈਏ। ਪਰ ਇਹ ਤਾਂ ਅੰਦਰੋਂ ਛੋਟੀ ਜਿਹੀ ਦਰਵਾਜ਼ੀ ਹੀ ਹੈ । ਬਾਹਰੋਂ ਤਾਂ ਇਸਦੇ ਖੱਬੇ ਪਾਸੇ ਵਾਲੀ ਬੈਠਕ ਵੀ ਗਰਗ ਦੇ ਮਕਾਨ ਦਾ ਹਿੱਸਾ ਹੀ ਜਾਪਦੀ ਸੀ। ਇਸ ਦਰਵਾਜ਼ੀ ਵਿਚ ਗਰਗ ਦਾ ਸਕੂਟਰ ਖੜ੍ਹਦਾ ਹੈ। ਇਸ ਦੇ ਖੱਬੇ ਹੱਥ ਛੋਟੀ ਜਿਹੀ ਬੈਠਕ ਹੈ ਜਿਸ ਵਿਚ ਇਕ ਸੋਫਾ ਅਤੇ ਇਕ ਦਿਵਾਨ ਹੀ ਲੱਗ ਸਕਦਾ ਹੈ ਅਤੇ ਉਹ ਲੱਗੇ ਹੋਏ ਹਨ। ਬੈਠਕ ਦਾ ਇਕ ਬੂਹਾ ਬਾਹਰ ਗਲ਼ੀ ਵਿਚ ਖੁੱਲ੍ਹਦਾ ਹੈ ਤੇ ਉਸਦੇ ਸਾਹਮਣੇ ਵਾਲਾ ਦੂਸਰਾ ਅੰਦਰ ਛੋਟੇ ਜਿਹੇ ਦੋ ਕੁ ਮੰਜਿਆਂ ਦੇ ਵਿਹੜੇ ਵਿਚ।



ਬੈਠਕ ਦੇ ਨਾਲ ਹੀ ਮੰਜੇ ਕੁ ਜਿੱਡੀ ਰਸੋਈ ਹੈ। ਰਸੋਈ ਦੇ ਸਾਹਮਣੇ ਇਕ ਬੈੱਡ ਰੂਮ ਹੈ ਤੇ ਨਾਲ ਛੋਟੀ ਜਿਹੀ ਗੈਲਰੀ ਵਿਚ ਬਾਥਰੂਮ ਤੇ ਟੁਆਇਲਟ ਦਾ ਬੂਹਾ ਹੈ। ਗਰਗ ਦਾ ਇਹ ਛੋਟਾ ਜਿਹਾ ਚਾਰ ਪੰਜ ਮਰਲੇ ਦਾ ਸਾਫ ਸੁਥਰਾ ਘਰ ਹੈ ਜਿਸ ਵਿਚ ਹਰ ਵਸਤੂ ਆਪਣੇ ਥਾਂ ਟਿਕਾਣੇ ਸਿਰ ਪਈ ਹੈ ਤੇ ਕੋਈ ਵੀ ਚੀਜ਼ ਫਾਲਤੂ ਨਜ਼ਰ ਨਹੀਂ ਆਉਂਦੀ। ਬੈੱਡ ਰੂਮ ਦੇ ਨਾਲੋਂ ਹੀ ਉੱਪਰ ਪੌੜੀਆਂ ਚੜ੍ਹਦੀਆਂ ਹਨ ਤੇ ਮਕਾਨ ਦੀ ਚੋੜਾਈ ਜਿੰਨਾ ਪੰਦਰਾਂ ਕੁ ਫੁੱਟ ਚੌੜਾ ਉਪਰ ਕਮਰਾ ਹੈ ਜੋ ਥਰੀ ਇਨ ਵੰਨ, ਗਰਗ ਦੀ ਲਾਇਬਰੇਰੀ , ਪਤਨੀ ਦਾ ਕੰਪਿਊਟਰ ਰੂਮ ਅਤੇ ਮਹਿਮਾਨ ਕਮਰਾ ਹੈ। ਚੁਬਾਰੇ ਦੀਆਂ ਬਾਹਰਲੀਆਂ ਦੋਹਾਂ ਕੰਧਾਂ ਦੇ ਨਾਲ ਕਿਤਾਬਾਂ ਦੇ ਭਰੇ ਰੈਕ ਲੱਗੇ ਹੋਏ ਹਨ। ਵੱਡੀ ਗਿਣਤੀ ਵਿਚ ਕਹਾਣੀਆਂ, ਹਾਸ ਵਿਅੰਗ ਅਤੇ ਅੰਗਰੇਜੀ ਦੀਆਂ ਕਿਤਾਬਾਂ ਵੱਖੋ ਵੱਖਰੇ ਖਾਨਿਆਂ ਵਿਚ ਬੜੇ ਸਲੀਕੇ ਤੇ ਤਰਤੀਬ ਅਨੁਸਾਰ ਚਿਣੀਆਂ ਹੋਈਆਂ ਹਨ। ਸਾਰੇ ਘਰ ਵਿਚ ਮਿੱਟੀ ਦੀ ਇਕ ਚੂੰਢੀ ਵੀ ਨਹੀਂ ਮਿਲ ਸਕਦੀ ਤੇ ਪਿੰਡਾਂ ਵਾਲਿਆਂ ਦੀ ਆਖਤ ਭਾਵੇਂ ਕਿਤੇ ਵੀ ਭੁੰਜੇ ਰੱਖ ਕੇ ਰੋਟੀ ਖਾ ਲਈ ਜਾਵੇ। ਮੋਗੇ ਦੇ ਇਸ ਬਹੁਪੱਖੀ ਲੇਖਕ ਦੀ ਬੱਸ ਇਹ ਹੀ ਜ਼ਮੀਨੀ ਜਾਇਦਾਦ ਜਾਂ ਅਚੱਲ ਪ੍ਰਾਪਰਟੀ ਹੈ ਜੋ ਇਹ ਮਾਸਟਰ ਆਪਣੀ ਸਾਰੀ ਜ਼ਿੰਦਗੀ ਵਿਚ ਬਣਾ ਸਕਿਆ ਹੈ। ਉਸਨੂੰ ਵਿਰਸੇ ਵਿਚੋਂ ਤਾਂ ਕੁੱਝ ਵੀ ਪ੍ਰਾਪਤ ਨਹੀਂ ਸੀ ਹੋਇਆ, ਸਿਵਾਏ ਭੁੱਖ ਨੰਗ ਅਤੇ ਗ਼ਰੀਬੀ ਦੇ।

ਜਦੋਂ ਮਾੜੇ ਦਿਨ ਆ ਜਾਣ ਤਾਂ ਜੱਟ ਨੂੰ ਸ਼ਰਾਬ ਪੀਣ ਦੀ ਲਤ ਲੱਗ ਜਾਂਦੀ ਹੈ ਤੇ ਬਾਣੀਏ ਨੂੰ ਸੱਟੇ ਦੀ। ਧੂਰੀ ਸ਼ਹਿਰ ਵਿਚ ਚੰਗੇ ਭਲੇ ਕਾਰੋਬਾਰ ਦਾ ਮਾਲਕ ਗਰਗ ਦਾ ਪਿਤਾ ਸੱਟੇ ਦਾ ਰੋਗ ਲਾ ਬੈਠਾ ਸੀ ਤੇ ਸੱਟੇ ਦੇ ਸਿੱਟੇ ਵਜੋਂ ਗਰਗ ਪਰਿਵਾਰ ਕੰਗਾਲ ਹੋ ਗਿਆ। ਜੂਏ ਨੇ ਤਾਂ ਕੌਰਵਾਂ ਪਾਂਡਵਾਂ ਦਾ ਕੁੱਝ ਨਹੀਂ ਸੀ ਛੱਡਿਆ ਤੇ ਗਰਗ ਦਾ ਬਾਈ 'ਬਚਨ' ਕਿਹੜੇ ਬਾਗ਼ ਦੀ ਮੂਲ਼ੀ ਸੀ। ਬਚਨ ਦੇ ਇਸ ਅਵੱਲੇ ਰੋਗ ਨੇ ਗਰਗ ਅਤੇ ਉਸਦੇ ਪੰਜਾਂ ਭਰਾਵਾਂ ਦਾ ਬਚਪਨ ਹੀ ਰੋਲ਼ ਦਿੱਤਾ ਸੀ। ਗਰਗ ਦੇ ਜਨਮ ਵੇਲ਼ੇ ਤਕ ਤਾਂ ਉਹਨਾਂ ਦਾ ਕਾਰੋਬਾਰ ਵਧੀਆ ਸੀ ਪਰ ਜਦੋਂ ਹੀ ਉਸਨੂੰ ਸੁਰਤ ਆਈ ਤਾਂ ਉਹ ਗ਼ੁਰਬਤ ਵਿਚ ਗੱਡੇ ਹੋਏ ਸਨ। ਉਸ ਦਾ ਬਚਪਨ ਅਤੇ ਜਵਾਨੀ ਘੋਰ ਗ਼ਰੀਬੀ ਵਿਚ ਹੀ ਬੀਤੇ ਤੇ ਗਰੀਬੀ ਨੇ ਹੀ ਉਸਨੂੰ ਬਚਪਨ ਤੋਂ ਹੀ ਮਿਹਨਤ ਕਰਨੀ ਸਿਖਾਅ ਦਿੱਤੀ ਸੀ। ਜਦੋਂ ਉਸਦੇ ਗਲ਼ੀਆਂ ਵਿਚ ਖੇਡਣ ਦੇ ਦਿਨ ਸਨ ਤਾਂ ਉਸਨੂੰ ਗਲ਼ੀਆਂ ਵਿਚ ਰੇੜ੍ਹੀਆਂ 'ਤੇ ਬਰਫ ਵੇਚਣੀ ਪੈ ਰਹੀ ਸੀ ਤੇ ਜਦੋਂ ਉਸਦੇ ਸਾਥੀ ਰੱਦੀ ਅਖਬਾਰਾਂ ਦੇ ਪਤੰਗ ਬਣਾ ਬਣਾ ਉਡਾਉਂਦੇ ਸਨ ਜਾਂ ਅਖਬਾਰਾਂ ਵਿਚੋਂ ਮੂਰਤਾਂ ਕੱਟ ਕੱਟ ਰਖਦੇ ਸਨ ਤਾਂ ਗਰਗ ਉਹਨਾਂ ਰੱਦੀ ਅਖਬਾਰਾਂ ਦੇ ਹਜ਼ਾਰਾਂ ਦੀ ਤਾਦਾਦ ਵਿਚ ਲਿਫਾਫੇ ਬਣਾ ਬਣਾ ਘਰ ਦੀ ਡਿਗਦੀ ਆਰਥਿਕਤਾ ਨੂੰ ਠੁੰਮਣਾ ਦੇਣ ਲਈ ਵੇਚਿਆ ਕਰਦਾ ਸੀ। ਸਕੂਲ ਦੀ ਫੀਸ ਦੇਣ ਲਈ ਵੀ ਉਹਨਾਂ ਕੋਲ਼ ਪੈਸੇ ਨਹੀਂ ਸਨ ਹੁੰਦੇ ਤੇ ਉਸ ਨੂੰ ਮਾਸਟਰਾਂ ਦੀਆਂ ਮਿੰਨਤਾਂ ਤਰਲੇ ਕਰ ਕੇ ਫੀਸਾਂ ਮਾਫ ਕਰਵਾਉਣੀਆਂ ਪੈਂਦੀਆਂ ਸਨ। ਗਰਗ ਨੂੰ ਬਚਪਨ ਵਿਚ ਫਿਲਮਾਂ ਵੇਖਣ ਦਾ ਵੀ ਮਾੜਾ ਭੁੱਸ ਪੈ ਗਿਆ ਸੀ ਤੇ ਉਹ ਘਰੇ ਜਗਦੀਆਂ ਜੋਤਾਂ ਦੇ ਅੱਗੋਂ ਪੈਸੇ ਚੋਰੀ ਕਰ ਕੇ ਅਪਦਾ ਇਹ ਝੱਸ ਪੂਰਾ ਕਰਨ ਲੱਗ ਪਿਆ ਸੀ। ਇਕ ਵਾਰ ਉਸਦੇ ਇਕ ਸਕੂਲ ਮਾਸਟਰ ਨੇ ਉਸਨੂੰ ਫਿਲਮ ਵੇਖਦਿਆਂ ਮੌਕੇ 'ਤੇ ਫੜ ਕੇ ਟਕੋਰ ਲਾਈ ਸੀ, 'ਫੀਸਾਂ ਦੇਣ ਵੇਲ਼ੇ ਮਾਂ ਦੇ ਖ਼ਸਮ ਗ਼ਰੀਬ ਬਣ ਜਾਂਦੇ ਆ ਤੇ ਫਿਲਮਾਂ ਵੇਖਣ ਨੂੰ ਇਹਨਾਂ ਕੋਲ਼ ਪੈਸੇ ਪਤਾ ਨਹੀਂ ਕਿੱਥੋਂ ਆ ਜਾਂਦੇ ਆ।' ਜਦੋਂ ਗਰਗ ਆਪ ਮਾਸਟਰ ਬਣ ਗਿਆ ਸੀ ਤਾਂ ਉਸ ਨੂੰ ਉਸ ਮਾਸਟਰ ਦੀ ਗੱਲ ਹਮੇਸ਼ਾ ਹੀ ਰੜਕਦੀ ਰਹੀ ਸੀ ਕਿਉਂਕਿ ਉਸਦੇ ਨਾਲ ਦੇ ਮਾਸਟਰ ਵੀ ਗ਼ਰੀਬ ਵਿਦਿਆਰਥੀਆਂ ਨੂੰ ਅਜਿਹੇ ਹੀ ਤਾਹਨੇ ਮਿਹਣੇ ਮਾਰਦੇ ਰਹਿੰਦੇ ਸਨ ਤੇ ਪੁੱਠੇ ਸਿੱਧੇ ਸਵਾਲ ਪੁੱਛਕੇ ਉਹਨਾਂ ਦੀ ਗ਼ਰੀਬੀ ਦਾ ਮਜ਼ਾਕ ਵੀ ਉਡਾਉਂਦੇ ਸਨ। ਪਰ ਗਰਗ ਨੇ ਆਪਣੇ ਪ੍ਰਿੰਸੀਪਲ ਨੂੰ ਕਹਿ ਦਿੱਤਾ ਸੀ ਉਹ ਕਦੇ ਵੀ ਫੀਸ ਮੁਆਫੀ ਵਾਲੇ ਗ਼ਰੀਬ ਵਿਦਿਆਰਥੀ ਤੋਂ ਅਜਿਹੀ ਘਟੀਆ ਕਿਸਮ ਦੀ ਇਨਕੁਆਰੀ ਨਹੀਂ ਕਰੇਗਾ। ਗਰਗ ਗ਼ਰੀਬ ਬੱਚਿਆਂ ਦਾ ਦਰਦ ਸਮਝਦਾ ਸੀ ਤੇ ਆਪਣੀ ਸਾਰੀ ਸਰਵਿਸ ਦੌਰਾਨ ਉਹ ਲੋੜਵੰਦ ਵਿਦਿਆਰਥੀਆਂ ਦੀ ਮਦਦ ਕਰਦਾ ਰਿਹਾ ਹੈ। ਇਕ ਵਾਰ

ਉਹ ਕਾਫੀ ਹਨੇਰਾ ਹੋਏ ਤੋਂ ਮੋਗੇ ਦੇ ਬੱਸ ਸਟੈਂਡ ਤੋਂ ਬਿਨਾਂ ਪੈਸੇ ਮੁਕਾਏ ਘਰ ਜਾਣ ਲਈ ਰਿਕਸ਼ੇ ’ਤੇ ਬੈਠ ਗਿਆ। ਉਸਦੀ ਛਿੱਟ ਲੱਗੀ ਵੀ ਹੋਈ ਸੀ ਤੇ ਉਹ ਸੋਚ ਰਿਹਾ ਸੀ ਕਿ ਅੱਜ ਰਿਕਸ਼ੇ ਵਾਲਾ ਜਿੰਨੇ ਵੀ ਪੈਸੇ ਮੰਗੇਗਾ ਉਹ ਓਨੇ ਹੀ ਦੇ ਦੇਵੇਗਾ ਤੇ ਮਾਸਟਰਾਂ ਵਾਲਾ ਲੀਚੜਪੁਣਾ ਨਹੀਂ ਵਿਖਾਵੇਗਾ। ਪਰ ਰਿਕਸ਼ਾ ਚਾਲਕ ਤਾਂ ਉਸ ਤੋਂ ਪੈਸੇ ਹੀ ਨਹੀਂ ਲੈ ਰਿਹਾ ਸੀ ਤੇ ਗਰਗ ਉਸ ਨੂੰ ਅੱਜ ਮੂਹੋਂ ਮੰਗੇ ਪੈਸੇ ਦੇਣ ਲਈ ਤਿਆਰ ਸੀ। ਅਖੀਰ ਰਿਕਸ਼ੇ ਵਾਲੇ ਨੇ ਹੱਥ ਜੋੜ ਕੇ ਕਿਹਾ, ‘ਮਾਸਟਰ ਜੀ ਮੈਂ ਤਾਂ ਤੁਹਾਡੇ ਕੋਲ਼ ਪੜ੍ਹਦਾ ਰਿਹਾ ਹਾਂ, ਮਸਾਂ ਹੀ ਤਾਂ ਮੈਨੂੰ ਅੱਜ ਮੌਕਾ ਮਿਲਿਆ ਹੈ ਕਿ ਤੁਹਾਡੇ ਕੀਤੇ ਅਹਿਸਾਨਾਂ ਦਾ ਕੁੱਝ ਕੁ ਤਾਂ ਬਦਲਾ ਚੁਕਾ ਸਕਾਂ। ਅੱਜ ਤਾਂ ਮੈਂ ਤੇ ਮੇਰਾ ਰਿਕਸ਼ਾ ਧੰਨ ਧੰਨ ਹੋ ਗਏ ਹਾਂ।’

ਦਸਵੀਂ ਵਿਚੋਂ ਗਰਗ ਨੇ ਹਾਈ ਫਸਟ ਡਿਵੀਜਨ ਪ੍ਰਾਪਤ ਕਰਕੇ ਮਲੇਰਕੋਟਲਾ ਦੇ ਸਰਕਾਰੀ ਕਾਲਿਜ ਤੋਂ ਐੱਫ.ਐਸ. ਸੀ. ਦੀ ਡਿਗਰੀ ਹਾਸਲ ਕਰ ਲਈ ਤਾਂ ਉਸਨੂੰ ਪੰਜਾਬ ਰਾਜ ਬਿਜਲੀ ਬੋਰਡ ਵਿਚ ਸੰਗਰੂਰ ਵਿਖੇ ਕਲਰਕ ਦੀ ਨੌਕਰੀ ਮਿਲ ਗਈ। ਉਹ ਰੋਜ਼ਾਨਾ ਬੱਸ ’ਤੇ ਧੂਰੀ ਤੋਂ ਸੰਗਰੂਰ ਜਾਣ ਆਉਣ ਕਰਨ ਲੱਗਿਆ। ਤਾਂਬੇ ਰੰਗਾ ਗੋਰਾ ਗਰਗ ਬਾਣੀਆਂ ਨਹੀਂ ਬ੍ਰਾਹਮਣਾਂ ਦਾ ਪੁੱਤ ਜਾਪਦਾ ਹੈ। ਚਿੱਟੇ ਦੰਦਾਂ ਦੀ ਉਸਦੀ ਮੁਸਕਰਾਹਟ ਕਿਸੇ ਦਾ ਵੀ ਮਨ ਮੋਹ ਸਕਣ ਦੇ ਕਾਬਲ ਸੀ ਤੇ ਇਸ ਬੱਸ ’ਤੇ ਕਾਲਿਜ ਜਾਣ ਵਾਲੀ ਇਕ ਬਹੁਤ ਹੀ ਸੋਹਣੀ ਕਾਲਜੀਏਟ ਕੁੜੀ, ਮੋਹੀ ਗਈ। ਗਰਗ ਦਾ ਉਸ ਨਾਲ ਅਫਲਾਤੂਨੀ ਪਿਆਰ ਲਗ ਪਗ ਇਕ ਸਾਲ ਚੱਲਿਆ। ਇਸ ਸਮੇਂ ਗਰਗ ਨੇ ਉਸ ਕੁੜੀ ਨੂੰ ਅਨੇਕਾਂ ਹੀ ਲੰਬੇ ਲੰਬੇ ਪ੍ਰੇਮ-ਪੱਤਰ ਲਿਖੇ? ਇਹਨਾਂ ਪ੍ਰੇਮ-ਪੱਤਰਾਂ ਨੇ ਹੀ ਅੱਗੇ ਚੱਲ ਕੇ ਉਸ ਨੂੰ ਲਿਖਣ ਦੇ ਰਸਤੇ ਤੋਰ ਦਿੱਤਾ ਸੀ। ਪਰ ਪਿਆਰ ਵਿਚ ਪਾਗ਼ਲ ਹੋਣ ਦੀ ਬਜਾਏ ਗਰਗ ਨੇ ਹੋਸ਼ ਓ ਹਵਾਸ਼ ਕਾਇਮ ਰਖਦੇ ਹੋਏ ਆਪਣੀ ਪੜ੍ਹਾਈ ਜਾਰੀ ਰੱਖੀ ਤੇ ਪ੍ਰਭਾਕਰ ਕਰ ਕੇ ਵਾਇਆ ਬਠਿੰਡਾ ਬੀ. ਏ. ਕਰਕੇ ਮੋਗੇ ਦੇ ਡੀ.ਐੱਮ. ਕਾਲਿਜ ਤੋਂ ਬੀ. ਐੱਡ ਦੀ ਡਿਗਰੀ ਹਾਸਲ ਕਰਕੇ ਆਪਣਾ ਮਾਸਟਰੀ ਦਾ ਸਫ਼ਰ ਫਿਰੋਜ਼ਪੁਰ ਛਾਉਣੀ ਦੇ ਇਕ ਪ੍ਰਾਈਵੇਟ ਸਕੂਲ ਤੋਂ ਆਰੰਭ ਕਰ ਲਿਆ ਤੇ ਕੁਝ ਚਿਰ ਬਾਅਦ ਹੀ ਮੋਗੇ ਦੇ ਆਰੀਆ ਸਕੂਲ ਵਿਚ ਪੱਕੀ ਨੌਕਰੀ ਮਿਲਣ ‘ਤੇ ਮੋਗੇ ਵਿਚ ਪੱਕੇ ਤੌਰ ‘ਤੇ ਹੀ ਡੇਰੇ ਗੱਡ ਲਏ। ਇਸੇ ਆਰੀਆ ਸਕੂਲ ਵਿਚ ਉਹ ਲੈਕਚਰਰ ਬਣਿਆ ਤੇ ਅਖੀਰ ਪ੍ਰਿੰਸੀਪਲ ਦੇ ਅਹੁਦੇ ਤੋਂ ਸੇਵਾਮੁਕਤ ਹੋਇਆ। ਮੋਗੇ ਸਕੂਲ ਮਾਸਟਰ ਲੱਗਣ ਸਾਰ ਹੀ ਉਸਨੂੰ ਮੋਗੇ ਦੇ ਹੀ ਆਰੀਆ ਸਕੂਲ ਲੜਕੀਆਂ ਵਿਚ ਕੰਮ ਕਰਦੀ ਮਾਸਟਰਾਨੀ ਜਨਕ ਰਾਣੀ ਜੀਵਨ ਸਾਥਣ ਬਣ ਕੇ ਟੱਕਰ ਗਈ ਤੇ ਉਸਦੇ ਗ੍ਰਹਿਸਤ ਦੀ ਗੱਡੀ ਜੀਵਨ-ਪੰਧ ‘ਤੇ ਸਮਤਲ ਦੌੜਨ ਲੱਗੀ। ਪ੍ਰਾਈਵੇਟ ਅਦਾਰਿਆਂ ਵਿਚ ਮੁਲਾਜ਼ਮਾਂ ਨੂੰ ਮਨੇਜਮੈਂਟ ਦੀ ਰੰਨ ਬਣ ਕੇ ਰਹਿਣਾ ਪੈਂਦਾ ਹੈ ਪਰ ਗਰਗ ਨੇ ਕਦੇ ਵੀ ਆਪਣੇ ਮਾਣ ਸਨਮਾਨ ਨੂੰ ਠੇਸ ਨਹੀਂ ਸੀ ਲੱਗਣ ਦਿੱਤੀ। ਉਸਨੇ ਕਦੇ ਵੀ ਮਨੇਜਮੈਂਟ ਦੀ ਈਨ ਨਹੀਂ ਸੀ ਮੰਨੀ ਤੇ ਉਹਨਾਂ ਦੀ ਅੱਖ ਤਿਣ ਹੋਣ ਕਾਰਨ ਉਸਨੂੰ ਲੰਮਾ ਸਮਾਂ ਬਣਦੀਆਂ ਪ੍ਰੋਮੋਸ਼ਨਾਂ ਤੋਂ ਵਾਂਝਾ ਹੀ ਰਹਿਣਾ ਪਿਆ। ਪ੍ਰਾਈਵੇਟ ਸਕੂਲ ਅਧਿਆਪਕਾਂ ਦੀ ਮੰਗਾਂ ਦੇ ਸੰਘਰਸ਼ ਵਿਚ ਉਸ ਨੇ ਅਹਿਮ ਰੋਲ ਅਦਾ ਕੀਤਾ ਸੀ ਤੇ ਅਨੇਕਾਂ ਵਾਰ ਜੇਲ ਯਾਤਰਾ ਵੀ ਉਸ ਨੂੰ ਕਰਨੀ ਪਈ ਸੀ ਪਰ ਅਖੀਰ ਉਸਦੀ ਜੱਥੇਬੰਦੀ ਦੀ ਹੀ ਜਿੱਤ ਹੋਈ ਸੀ। ਉਸਦਾ ਵਿਅੰਗਾਤਮਕ ਨਾਵਲ ‘ਹੁੰਮਸ’ ਉਸਦੇ ਜੱਥੇਬੰਦੀ ਵਿਚ ਕੰਮ ਕਰਨ ਦੇ ਤਜਰਬੇ ਦੀ ਹੀ ਉਪਜ ਹੈ। ਸਕੂਲ ਮਾਸਟਰ ਹੁੰਦਾ ਹੋਇਆ ਗਰਗ ਮਾਨਸਿਕ ਤੌਰ ‘ਤੇ ਮਾਸਟਰਾਂ ਵਰਗਾ ਨਹੀਂ ਸੀ ਬਣਿਆ। ਟਿਊਸ਼ਨਾਂ ਕਰਨ ਨਾਲੋਂ ਉਸਦਾ ਜ਼ਿਆਦਾ ਜ਼ੋਰ ਲਿਖਣ ਪੜ੍ਹਨ ‘ਤੇ ਹੀ ਲਗਦਾ ਸੀ।

ਉਹ ਆਪਣੇ ਸਮੇਂ ਦਾ ਵਿਦਿਆਰਥੀਆਂ ਦਾ ਬਹੁਤ ਹੀ ਹਰਮਨ ਪਿਆਰਾ ਤੇ ਚਹੇਤਾ ਅਧਿਆਪਕ ਰਿਹਾ ਹੈ ਅਤੇ ਵਿਦਿਆਰਥੀ ਉਸਦੀ ਦਿਲੋਂ ਇੱਜ਼ਤ ਕਰਦੇ ਸਨ। ਨਾਲਾਇਕ ਵਿਦਿਆਰਥੀਆਂ ਨੂੰ ਉਹ ਆਮ ਅਧਿਆਪਕਾਂ ਦੀ ਤਰ੍ਹਾਂ ਕੁੱਟ ਕੇ ਸ਼ਰਮਸਾਰ ਕਰਨ ਦੀ ਬਜਾਏ ਗੱਲਾਂ ਗੱਲਾਂ ਵਿਚ ਹੀ ਪਾਣੀਓਂ ਪਾਣੀ ਕਰ ਦਿੰਦਾ ਸੀ ਤੇ ਵਿਦਿਆਰਥੀ ਉਸਦੀ ਕੁੱਟ ਤੋਂ ਨਹੀਂ ਉਸਦੇ ਮਜ਼ਾਕ ਤੋਂ ਡਰਦੇ ਸਨ। ਉਸ ਨੇ ਆਰੀਆ ਸਕੂਲ ਵਿਚ ਆਪਣੀ ਤਿੰਨ ਦਹਾਕੇ ਦੀ



ਸਰਵਿਸ ਦੌਰਾਨ ਮੋਗੇ ਦੀਆਂ ਦੋ ਪੀੜ੍ਹੀਆਂ ਨੂੰ ਪੜ੍ਹਾਇਆ ਹੈ। ਮੋਗੇ ਦੇ ਬਾਜ਼ਾਰਾਂ ਵਿਚ ਉਸ ਦਾ ਕੋਈ ਸ਼ਾਗਿਰਦ ਗੋਲ਼ ਗੱਪਿਆਂ ਦੀ ਰੇੜ੍ਹੀ ਲਾਈ ਖੜ੍ਹਾ ਹੈ, ਕੋਈ ਸਬਜ਼ੀ ਵੇਚ ਰਿਹਾ ਹੈ, ਕਿਸੇ ਦੀ ਚਾਹ ਦੀ ਦੁਕਾਨ ਹੈ, ਕਿਸੇ ਦੀ ਸਾਈਕਲਾਂ ਦੀ ਦੁਕਾਨ ਹੈ, ਕੋਈ ਪੈਂਚਰ ਲਾ ਰਿਹਾ ਹੈ। ਕੋਈ ਬਜਾਜੀ ਦੀ ਦੁਕਾਨ ’ਤੇ ਬੈਠਾ ਹੈ, ਕੋਈ ਕਰਿਆਨੇ ਦੀ ਦੁਕਾਨ ’ਤੇ, ਕੋਈ ਮੁਨਿਆਰੀ ਦੀ ਦੁਕਾਨ ’ਤੇ ਕੋਈ ਸੁਨਿਆਰੇ ਦੀ ਦੁਕਾਨ ’ਤੇ। ਗੱਲ ਕੀ ਹਰ ਦੁਕਾਨ ’ਤੇ ਬੈਠਣ ਵਾਲਾ ਉਸ ਕੋਲ ਪੜ੍ਹਿਆ ਹੈ ਤੇ ਜੇ ਉਹ ਨਹੀਂ ਪੜ੍ਹਿਆ ਤਾਂ ਜ਼ਰੂਰ ਹੀ ਉਸਦਾ ਮੁੰਡਾ ਜਾਂ ਉਸਦਾ ਪਿਓ ਗਰਗ ਕੋਲ਼ ਪੜ੍ਹਦਾ ਰਿਹਾ ਹੋਵੇਗਾ। ਗਰਗ ਜਦੋਂ ਮੋਗੇ ਦੇ ਬਾਜ਼ਾਰਾਂ ਵਿਚੋਂ ਦੀ ਲੰਘਦਾ ਹੈ ਤਾਂ ਉਸ ਨੂੰ ਇਸ ਤਰ੍ਹਾਂ ਸਲੂਟ ਵਜਦੇ ਹਨ ਜਿਵੇਂ ਉਹ ਮੋਗੇ ਸ਼ਹਿਰ ਦਾ ਕੋਤਵਾਲ ਹੋਵੇ। ਗਰਗ ਨੂੰ ਵੀ ਆਪਣੇ ਚੇਲਿਆਂ ਬਾਲਕਾਂ ’ਤੇ ਮਾਣ ਹੈ, ਭਾਵੇਂ ਉਹ ਬੂਟ ਪਲਿਸ਼ ਕਰ ਰਿਹਾ ਤੇ ਭਾਵੇਂ ਉਹ ਗੰਨਿਆਂ ਦੇ ਜੂਸ ਦੀ ਰੇੜ੍ਹੀ ਲਾਈ ਖੜ੍ਹਾ ਹੈ। ਆਪਣੇ ਸੁਭਾਅ ਅਨੁਸਾਰ ਗਰਗ ਹੱਸ ਕੇ ਆਖਦਾ ਹੈ ਕਿ ਮੈਂ ਤਾਂ ਇਹਨਾਂ ਨੂੰ ਪਹਿਲਾਂ ਹੀ ਕਹਿ ਦਿੱਤਾ ਸੀ ਬਈ ਕਾਕਾ ਸਰਕਾਰੀ ਨੌਕਰੀ ਨੂਕਰੀ ਦੀ ਝਾਕ ਨਾ ਰੱਖਿਓ, ਬੇਝਿਜਕ ਹੋ ਕੇ ਆਪਣਾ ਕੰਮ ਸ਼ੁਰੂ ਕਰਿਓ, ਕੰਮ ਕੋਈ ਵੀ ਮਾੜਾ ਨਹੀਂ ਹੁੰਦਾ ਤੇ ਕਿਸੇ ਵੀ ਕੰਮ ਦਾ ਕੋਈ ਮਿਹਣਾ ਨਹੀਂ ਹੁੰਦਾ ਅਤੇ ਮਿਹਨਤ ਹੀ ਸਫਲਤਾ ਦੀ ਕੁੰਜੀ ਹੁੰਦੀ ਹੈ।

ਬਹੁਤੇ ਲੇਖਕਾਂ ਵਾਂਗ ਗਰਗ ਵਿਚ ਵੀ ਲਿਖਣ ਦੀ ਪ੍ਰਤਿਭਾ ਬਚਪਨ ਵਿਚ ਹੀ ਉਜਾਗਰ ਹੋ ਗਈ ਸੀ। ਸੱਤਵੀਂ ਵਿਚ ਪੜ੍ਹਦੇ ਗਰਗ ਨੇ ਸਵਿੱਤਰੀ ਅਤੇ ਸੱਤਿਆਵਾਨ ਦੀ ਸੁਣੀ ਹੋਈ ਕਹਾਣੀ ਦੇ ਡਾਇਲਾਗ ਲਿਖ ਕੇ ਆਪਣੇ ਕਲਾਸ ਫੈਲੋ ਬਾਬੂ ਨਾਲ ਰਲਕੇ ਡਰਾਮਾ ਖੇਡਣ ਦੀ ਕੋਸ਼ਿਸ ਕੀਤੀ ਸੀ ਪਰ ਕਿੱਛੀ ਅਤੇ ਬਾਬੂ ਦਾ ਇਹ ਉਪਰਾਲਾ ਸਫਲ ਨਹੀਂ ਸੀ ਹੋ ਸਕਿਆ। ਇਸ ਤੋਂ ਬਾਅਦ ਘਰ ਦੀ ਗ਼ਰੀਬੀ ਅਤੇ ਪੜ੍ਹਾਈ ਦੇ ਚੱਕਰ ਵਿਚ ਗਰਗ ਦਾ ਲਿਖਣ ਦਾ ਸ਼ੌਂਕ ਕਿਧਰੇ ਦੱਬਿਆ ਗਿਆ। ਉਸਦੇ ਨੌਕਰੀ ’ਤੇ ਲੱਗਣ ਉਪਰੰਤ ਪਰਿਵਾਰ ਦੀ ਦੇਖ-ਭਾਲ਼ ਦਾ ਜ਼ਿੰਮਾ ਉਸ ਦੇ ਸਿਰ ਪੈ ਗਿਆ ਸੀ ਜਾਂ ਉਸਨੇ ਆਪ ਹੀ ਇਹ ਜ਼ਿੰਮੇਵਾਰੀ ਓਟ ਲਈ ਸੀ। ਛੋਟੇ ਭੈਣ ਭਰਾਵਾਂ ਨੂੰ ਪੜ੍ਹਾ ਕੇ ਉਸਨੇ ਹੀ ਬਰ ਸਰੇ ਰੁਜ਼ਗਾਰ ਵੀ ਕੀਤਾ ਤੇ ਉਹਨਾਂ ਦੇ ਵਿਆਹ ਵੀ ਕੀਤੇ ਸੀ। ਪਰਿਵਾਰਕ ਝੰਜਟਾਂ ਤੋਂ ਥੋੜ੍ਹੀ ਜਿਹੀ ਵਿਹਲ ਮਿਲਣ ‘ਤੇ ਹੀ ਗਰਗ ਦੇ ਅੰਦਰਲੇ ਲੇਖਕ ਨੇ ਆਪਣਾ ਫਣ ਚੁੱਕ ਲਿਆ ਸੀ ਤੇ ਉਹ ਧੜਾਧੜ ਕਹਾਣੀਆਂ ਲਿਖਣ ਲੱਗਿਆ। ਉਸ ਦੀਆਂ ਕਹਾਣੀਆਂ ਉਸ ਸਮੇਂ ਦੇ ਸਭ ਪ੍ਰਸਿੱਧ ਰਸਾਲਿਆਂ ‘ਨਾਗਮਣੀ’ ਅਤੇ ‘ਦ੍ਰਿਸ਼ਟੀ’ ਆਦਿ ਵਿਚ ਛਪਣ ਲੱਗੀਆਂ। ਅਮ੍ਰਿਤਾ ਉਸ ਦੀਆਂ ਕਹਾਣੀਆਂ ਦੀ ਵੱਡੀ ਪ੍ਰਸ਼ੰਸਕ ਸੀ ਤੇ ‘ਨਾਗਮਣੀ’ ਵਿਚ ਉਸ ਦੀ ਕਹਾਣੀ ਨੂੰ ਯੋਗ ਸਥਾਨ ਦਿੰਦੀ ਸੀ। ਉਸਦੀ ਕਹਾਣੀ ‘ਸ਼ਹੀਦ’ ਨੂੰ ‘ਨਾਗਮਣੀ ਪੁਰਸਕਾਰ’ ਵੀ ਦਿੱਤਾ ਗਿਆ ਸੀ। ‘ਮੋਹ ਭੰਗ’, ‘ਐਨਟੀਨੇ ਵਿਚ ਫਸੀ ਪਤੰਗ’ ਅਤੇ ‘ਸ਼ਹੀਦ’ ਗਰਗ ਦੀਆਂ ਉਸ ਸਮੇਂ ਦੀਆਂ ਚਰਚਿਤ ਕਹਾਣੀਆਂ ਹਨ। ਅਮ੍ਰਿਤਾ ਗਰਗ ਨੂੰ ਗੰਭੀਰ ਲੇਖਕ ਮੰਨਦੀ ਸੀ ਤੇ ਉਸਦਾ ਸਤਿਕਾਰ ਕਰਦੀ ਸੀ। ਅਮ੍ਰਿਤਾ ਵੱਲੋਂ ਲਿਖੀ ਹਿੰਦੀ ਦੀ ਪੁਸਤਕ ‘ਸਾਤ ਸਵਾਲ’ ਵਿਚ ਚਰਚਿਤ ਲੇਖਕਾਂ ਨੂੰ ਸੱਤ ਸਵਾਲ ਕੀਤੇ ਗਏ ਹਨ ਤੇ ਕੇ.ਐੱਲ.ਗਰਗ ਨੂੰ ਵੀ ਉਹਨਾਂ ਲੇਖਕਾਂ ਵਿਚ ਸ਼ਾਮਲ ਹੋਣ ਦਾ ਮਾਣ ਹਾਸਲ ਹੈ। ਜਦੋਂ ਅਮ੍ਰਿਤਾ ਅਤੇ ਕ੍ਰਿਸ਼ਨਾ ਸੋਬਤੀ ਦਾ ਮੁਕੱਦਮਾ ਚੱਲ ਰਿਹਾ ਸੀ ਤਾਂ ਗਰਗ ਹੀ ਨੂਰ ਅਤੇ ਐੱਸ.ਬਲਵੰਤ ਨੂੰ ਉਸ ਕੋਲ਼ ਲੈ ਕੇ ਗਿਆ ਸੀ ਤਾਂ ਕਿ ਉਹ ਦੋਵੇਂ ਆਪਣੇ ਬੇਕਸੂਰ ਹੋਣ ਦਾ ਸਪਸ਼ਟੀਕਰਨ ਖੁਦ ਅਮ੍ਰਿਤਾ ਨੂੰ ਦੇ ਸਕਣ ਕਿਉਂਕਿ ਸੋਬਤੀ ਨੇ ਉਹਨਾਂ ਦੀ ਸਹਿਮਤੀ ਤੋਂ ਬਗ਼ੈਰ ਹੀ ਉਹਨਾਂ ਨੂੰ ਅਮ੍ਰਿਤਾ ਖਿਲਾਫ ਕੀਤੇ ਕੇਸ ਵਿਚ ਆਪਣੇ ਗਵਾਹ ਬਣਾ ਲਿਆ ਸੀ ਅਤੇ ਇਸੇ ਗੱਲ ਤੋਂ ਅਮ੍ਰਿਤਾ ਨੂਰ ਅਤੇ ਬਲਵੰਤ ਨਾਲ ਗੁੱਸੇ ਹੋ ਗਈ ਸੀ। ਡਾ. ਹਰਿਭਜਨ ਸਿੰਘ ਵੱਲੋਂ ਵੀ ਉਹ ਮਾਨਤਾ ਪਾਪਤ ਨਾਵਲਕਾਰ ਸੀ ਤੇ ਉਸ ਨੇ ਗਰਗ ਦੇ ਨਾਵਲ ‘ਹੁੰਮਸ’ ਬਾਰੇ ਲੇਖ ‘ਸਾਹਿਤ ਸੋਚਦਾ ਹੈ’ ਲਿਖ ਕੇ ‘ਨਾਗਮਣੀ’ ਵਿਚ ਪ੍ਰਕਾਸ਼ਤ ਕਰਵਾਇਆ ਸੀ। ਉਸ ਸਮੇਂ ਗਰਗ ਦੇ ਦੋ ਸਾਲ਼ੇ ਦਿੱਲੀ

ਵਿਚ ਰਹਿੰਦੇ ਸਨ ਤੇ ਉਸਦਾ ਦਿੱਲੀ ਦਾ ਗੇੜਾ ਲੱਗਦਾ ਹੀ ਰਹਿੰਦਾ ਸੀ ਤੇ ਆਪਣੇ ਦਿੱਲੀ ਦੌਰੇ ਦੌਰਾਨ ਉਹ ਅਮ੍ਰਿਤਾ ਦੀਦੀ ਕੋਲ ਜ਼ਰੂਰ ਹੋ ਕੇ ਆਉਂਦਾ। ਇਸ ਤਰ੍ਹਾਂ ਗਰਗ ਦਾ ਸਾਲ ਦੋ ਸਾਲ ਬਾਅਦ 'ਸਾਹਿਤਕ ਹੱਜ' ਹੋ ਜਾਂਦਾ ਸੀ।

ਗਰਗ ਨੂੰ ਲਿਖਣ ਲਈ ਕਿਸੇ ਵਿਸ਼ੇਸ਼ ਮਾਹੌਲ ਦੀ ਜ਼ਰੂਰਤ ਨਹੀਂ ਪੈਂਦੀ। ਉਹ ਦਿਨੇ-ਰਾਤ, ਧੁੱਪੇ-ਛਾਵੇਂ, ਗਰਮੀ-ਸਰਦੀ, ਬਸੰਤ-ਪੱਤਝੜ, ਕਮਰੇ ਵਿਚ , ਕੋਠੇ 'ਤੇ, ਅੰਦਰ-ਬਾਹਰ ਕਿਤੇ ਵੀ ਤੇ ਕਦੋਂ ਵੀ ਲਿਖ ਸਕਦਾ ਹੈ ਪਰ ਉਹ ਲਿਖਦਾ ਓਦੋਂ ਹੀ ਹੈ ਜਦੋਂ ਕੋਈ ਪੁੱਠਾ ਸਿੱਧਾ ਵਿਚਾਰ ਉਸਦੇ ਮਨ ਨੂੰ ਜਚ ਜਾਂਦਾ ਹੈ ਅਤੇ ਫਿਰ ਉਹ ਇਸ ਵਿਚਾਰ ਨੂੰ ਮਨ ਦੇ ਮਿਕਸਚਰ ਵਿਚ ਪਾ ਕੇ ਖੂਬ ਗੇੜੇ ਦਵਾ ਦਿੰਦਾ ਹੈ। ਜਦੋਂ ਉਸਦੀ ਤਸੱਲੀ ਹੋ ਜਾਂਦੀ ਹੈ ਤਾਂ ਉਹ ਆਪਣੀ ਸੁੰਦਰ ਲਿਖਾਈ ਕਰਕੇ ਇਸ ਨੂੰ ਕਾਗ਼ਜ਼ਾਂ 'ਤੇ ਉਤਾਰ ਲੈਂਦਾ ਹੈ। ਗਰਗ ਕਹਿੰਦਾ ਹੈ, 'ਲਿਖਦੇ ਸਮੇਂ ਇਕ ਵਾਰ ਪਿੰਨੇ ਦਾ ਸਿਰਾ ਹੱਥ ਆ ਜਾਵੇ ਸਹੀ, ਫਿਰ ਤਾਂ ਉਹ ਆਪ ਹੀ ਉਧੜਦਾ ਜਾਂਦਾ ਹੈ, ਵਾਕ ਬਣਤਰ, ਮੁਹਾਵਰੇ, ਅਖੌਤਾਂ ਘੱਗਰੀਆਂ ਪਾ ਪਾ ਨੱਚਣ ਲੱਗਦੇ ਹਨ।' ਗਰਗ ਜੋ ਕੁੱਝ ਮਰਜ਼ੀ ਲਿਖੇ ਵਿਅੰਗ, ਕਹਾਣੀ ਜਾਂ ਨਾਵਲ, ਉਸਦੀ ਹਰ ਰਚਨਾ ਵਿਚੋਂ ਮਾਨਵਵਾਦੀ ਦ੍ਰਿਸ਼ਟੀਕੋਣ ਹੀ ਉਜਾਗਰ ਹੁੰਦਾ ਹੈ। ਜਦੋਂ ਲਿਖ ਰਿਹਾ ਹੁੰਦਾ ਹੈ ਤਾਂ ਕਈ ਵਾਰ ਕੋਈ ਮਿਲਣ ਵਾਲਾ ਆ ਧਮਕਦਾ ਹੈ ਤਾਂ ਗਰਗ ਨੂੰ ਆਪਣਾ ਰਚਨਾ-ਪ੍ਰਵਾਹ ਰੋਕਣਾ ਪੈਂਦਾ ਹੈ। ਬਹੁਤੇ ਲੇਖਕਾਂ ਦੀਆਂ ਪਤਨੀਆਂ ਵਾਂਗ ਗਰਗ ਦੀ ਪਤਨੀ ਨੂੰ ਵੀ ਇਹ ਲਿਖਣ ਦਾ ਕੰਮ ਨਖਿੱਧ ਹੀ ਜਾਪਦਾ ਹੈ ਤੇ ਮਿਲਣ ਆਏ ਬੰਦੇ ਨੂੰ ਬਾਹਰੋਂ ਹੀ ਮੋੜਨ ਦੀ ਬਜਾਏ ਉਹ ਜਾਣ ਬੁੱਝ ਕੇ ਉਸ ਨੂੰ ਗਰਗ ਕੋਲ ਭੇਜ ਦਿੰਦੀ ਹੈ ਤੇ ਕਹਿੰਦੀ ਹੈ ਕਿ ਭਰਾ ਜੀ ਤੁਸੀਂ ਮਿਲ ਕੇ ਹੀ ਜਾਇਓ, ਇਹਨਾਂ ਦਾ ਲਿਖਣਾ ਲੁਖਣਾ ਤਾਂ ਐਂ ਚਲਦਾ ਹੀ ਰਹਿੰਦਾ ਹੈ।

ਕਹਾਣੀਆਂ ਲਿਖ ਕੇ ਚਰਚਾ ਵਿਚ ਆਇਆ ਗਰਗ ਇਕ ਨਾਵਲ 'ਦਰਅਸਲ' ਲਿਖ ਕੇ ਨਾਵਲੀ ਖੇਤਰ ਵਿਚ ਵੀ ਚਰਚਿਤ ਹੋ ਗਿਆ ਸੀ। ਪੰਜਾਬੀ ਦੇ ਇਕ ਬਹੁਤ ਵੱਡੇ ਲੇਖਕ ਦੀ ਕਹਿਣੀ ਤੇ ਕਥਨੀ ਦੇ ਫਰਕ ਨੂੰ ਬਿਆਨਦਾ ਇਹ ਨਾਵਲ ਸਾਡੇ ਜਾਤੀਵਾਦ ਵਿਚ ਗ੍ਰੱਸੇ ਸਮਾਜ 'ਤੇ ਗਹਿਰੀ ਚੋਟ ਮਾਰਦਾ ਹੈ। ਗਰਗ ਦੀਆਂ ਤਕਰੀਬਨ ਸਾਰੀਆਂ ਹੀ ਕਹਾਣੀਆਂ ਵਿਚ ਵਿਅੰਗ ਦੀ ਪੁੱਠ ਹੁੰਦੀ ਹੈ ਅਤੇ ਇਸੇ ਤਰ੍ਹਾਂ ਉਸਦੇ ਨਾਵਲਾਂ ਦੀ ਸੁਰ ਵੀ ਵਿਅੰਗਾਤਮਕ ਹੀ ਹੈ। ਬਚਪਨ ਦੀ ਗ਼ਰੀਬੀ ਨੇ ਉਸ ਨੂੰ ਸਮਾਜਕ ਵਰਤਾਰਿਆਂ ਨੂੰ ਨਿਰੀਖਣ ਦੀ ਅਨੋਖੀ ਸੂਝ ਬਖਸ਼ ਦਿੱਤੀ ਸੀ ਤੇ ਗਰਗ ਦੇ ਸੁਭਾਅ ਵਿਚ ਹਰ ਵਰਤਾਰੇ ਪ੍ਰਤੀ ਲਹਿਜਾ ਵਿਅੰਗਾਤਮਕ ਹੋ ਗਿਆ ਸੀ। ਗ਼ਰੀਬੀ ਅਤੇ ਕਰੂਰ ਪਰਿਸਿਥੀਆਂ ਕਾਰਨ ਗਰਗ ਦਾ ਮਨ ਸ਼ੁਰੂ ਤੋਂ ਹੀ ਕੁੱਝ ਕਠੋਰ ਹੋ ਗਿਆ ਸੀ । ਆਪਣੇ ਦਾਦੇ ਨੂੰ ਉਹ ਬੇਹੱਦ ਪਿਆਰ ਕਰਦਾ ਸੀ ਪਰ ਜਦੋਂ ਉਸਦੀ ਮੌਤ ਹੋਈ ਤਾ ਗਰਗ ਦੇ ਅੱਖੋਂ ਇਕ ਵੀ ਹੰਝੂ ਨਹੀਂ ਸੀ ਡਿੱਗਿਆ। ਉਲਟਾ ਜਦੋਂ ਉਹ ਆਪਣੇ ਦਾਦੇ ਦੇ ਗੰਜੇ ਸਿਰ ਵਿਚ ਦਹੀਂ ਪਾ ਕੇ ਮਲ਼ ਰਿਹਾ ਸੀ ਤਾਂ ਹੱਥ ਦੇ ਸਿਰ ਤੋਂ ਤਿਲਕਣ 'ਤੇ ਉਸਦਾ ਹਾਸਾ ਨਿਕਲ ਗਿਆ ਸੀ। ਅਜਿਹੀ ਮਾਨਸਿਕਤਾ ਦੇ ਨੌਜਵਾਨ ਨੇ ਫਿਰ ਵੱਡੇ ਹੋ ਕੇ ਵਿਅੰਗ ਲੇਖਕ ਤਾਂ ਬਣਨਾ ਹੀ ਸੀ। ਕਈ ਲੇਖਕਾਂ ਦਾ ਮੱਤ ਹੈ ਕਿ ਜੇ ਗਰਗ ਵਿਅੰਗ ਵਾਲੇ ਪਾਸੇ ਨਾ ਮੋੜਾ ਕੱਟਦਾ ਤਾਂ ਉਹ ਹੋਰ ਵੀ ਬਿਹਤਰ ਨਾਵਲ ਕਹਾਣੀਆਂ ਪੰਜਾਬੀ ਸਾਹਿਤ ਦੀ ਝੋਲ਼ੀ ਪਾ ਸਕਦਾ ਸੀ। ਹਾਲਾਂ ਕਿ ਪੰਜਾਬੀ ਵਿਅੰਗ ਦੂਸਰੀਆਂ ਸਿਨਫਾਂ ਦੇ ਮੁਕਾਬਲੇ ਅਜੇ ਬਹੁਤ ਹੀ ਪਿੱਛੇ ਹੈ ਤੇ ਇਸਨੂੰ ਕੋਈ ਸਨਮਾਨਯੋਗ ਸਥਾਨ ਵੀ ਹਾਸਲ ਨਹੀਂ ਹੈ ਪਰ ਗਰਗ ਨੂੰ ਵਿਅੰਗ ਲਿਖ ਕੇ ਲੋਹੜੇ ਦੀ ਤਸੱਲੀ ਮਿਲਦੀ ਹੈ। ਉਸਨੇ ਵਿਅੰਗ ਨੂੰ ਹਾਸੇ ਠੱਠੇ ਵਿਚੋਂ ਕੱਢ ਕੇ ਇਕ ਗਹਿਰ ਗੰਭੀਰ ਵਿਧਾ ਦੇ ਤੌਰ 'ਤੇ ਸਥਾਪਤ ਕਰਨ ਦਾ ਯਤਨ ਕੀਤਾ ਹੈ। ਉਸਨੇ ਪੰਜਾਬੀ ਵਿਚ ਰਾਜਨੀਤਕ ਵਿਅੰਗ ਲਿਖਣ ਦੀ ਪਰੰਪਰਾ ਤੋਰੀ ਹੈ ਅਤੇ ਰਾਜਸੀ ਨੇਤਾਵਾਂ ਦੇ ਮਖੌਟਿਆਂ ਨੂੰ ਲਾਹ ਕੇ ਜਨਤਾ ਨੂੰ ਉਹਨਾਂ ਦਾ ਅਸਲੀ ਚਿਹਰਾ ਵਿਖਾਇਆ ਹੈ। ਵਿਅੰਗ ਨੂੰ ਹੋਰ ਪ੍ਰਫੁਲਤ ਕਰਨ ਲਈ ਉਹ ਸਿਰ ਤੋੜ ਯਤਨ ਕਰ ਰਿਹਾ ਹੈ ਅਤੇ ਇਸੇ ਭਾਵਨਾ ਨਾਲ ਉਸਨੇ



ਪੰਜਾਬੀ ਹਾਸ ਵਿਅੰਗ ਅਕਾਡਮੀ ਸਥਾਪਨਤ ਕੀਤੀ ਹੈ। ਪਰ ਗਰਗ ਨਿਰਾਸ਼ ਹੈ ਕਿ ਉਸ ਨੂੰ ਇਸ ਦਿਸ਼ਾ ਵਿਚ ਨਵੇਂ ਲੇਖਕਾਂ ਤੋਂ ਯੋਗ ਹੁੰਗਾਰਾ ਨਹੀਂ ਮਿਲ ਸਕਿਆ। ਫਿਰ ਵੀ ਗਰਗ ਆਪਣੀ ਹਾਸ ਵਿਅੰਗ ਅਕੈਡਮੀ ਚਲਾਉਣ ਵਿਚ ਸਫਲ ਹੈ। ਅਕੈਡਮੀ ਦਾ ਉਹ ਇਕੱਲਾ ਹੀ ਕਰਤਾ ਧਰਤਾ ਹੈ।

ਗਰਗ ਹਾਸ ਵਿਅੰਗ ਲਿਖਦਾ ਹੀ ਨਹੀਂ ਉਹ ਹਾਸ ਵਿਅੰਗ ਜਿਉਂਦਾ ਵੀ ਹੈ। ਗਰਗ ਦੀ ਬੋਲ ਬਾਣੀ ਵਿਚ ਵੀ ਹਮੇਸ਼ਾ ਹਾਸ ਵਿਅੰਗ ਦੀ ਪੁੱਠ ਹੁੰਦੀ ਹੈ ਤੇ ਉਹ ਗੁੱਝੀਆਂ ਟਕੋਰਾਂ ਮਾਰਨ ਵਿਚ ਵੀ ਮਾਹਰ ਹੈ। ਉਹ ਜਿੱਥੇ ਵੀ ਬੈਠ ਜਾਂਦਾ ਹੈ ਓਥੇ ਹੀ ਹਾਸੇ ਦੇ ਫ਼ੁਹਾਰੇ ਛੁੱਟਦੇ ਹਨ। ਚੱਲ ਰਹੇ ਕਿਸੇ ਸਾਹਿਤਕ ਸਮਾਗਮ ਵਿਚ ਉਹ ਵੀ ਨਾਲੋ ਨਾਲ ਆਪਣੀਆਂ ਟਿੱਪਣੀਆਂ ਦੇਈ ਜਾਂਦਾ ਹੈ। ਇਕ ਵਾਰ ਕਿਸੇ ਸਮਾਗਮ 'ਤੇ ਡਾ. ਰਜਨੀਸ਼ ਬਹਾਦਰ ਟਿੱਪਣੀ ਕਰ ਰਿਹਾ ਸੀ ਕਿ ਬਲਦੇਵ ਸਿੰਘ ਆਪਣੇ ਨਾਵਲਾਂ 'ਪੰਜਵਾਂ ਸਾਹਿਬਜ਼ਾਦਾ' ਅਤੇ 'ਸਤਲੁਜ ਵਹਿੰਦਾ ਰਿਹਾ' ਵਿਚ ਫਿਕਸ਼ਨ ਨਹੀਂ ਸਿਰਜ ਸਕਿਆ ਅਤੇ ਉਸਨੇ ਇਤਿਹਾਸ ਵਿਚ ਵੀ ਖੋਟ ਪਾਈ ਹੈ। ਗਰਗ ਨੇ ਟਿੱਪਣੀ ਕੀਤੀ, 'ਉਸਨੇ ਤਾਂ ਇਹੀ ਕਰਨਾ ਸੀ, ਉਹ ਨਾਵਲ ਨਾ ਲਿਖਦਾ ਹੁੰਦਾ ਤਾਂ ਹੋਰ ਕਾਸੇ ਵਿਚ ਖੋਟ ਪਾਉਂਦਾ।' ਇਕ ਸਮਾਗਮ ਦੀ ਸਮਾਪਤੀ ਤੋਂ ਬਾਅਦ ਲੱਗੀ ਮਹਿਫਲ ਵਿਚ ਇਕ ਲੇਖਕ ਦੱਸ ਰਿਹਾ ਸੀ ਕਿ ਮੈਂ ਤਾਂ ਯਾਰ ਸਾਰੀ ਸਾਰੀ ਰਾਤ ਜਾਗ ਕੇ ਲਿਖਦਾ ਹਾਂ ਤੇ ਦਿਨੇ ਸੌਂਦਾ ਹਾਂ। ਉਸਦੀ ਗੱਲ ਸੁਣ ਕੇ ਗਰਗ ਨੇ ਕਿਹਾ, 'ਕਈ ਲੇਖਕ ਵੀ ਉਲੂਆਂ ਵਰਗੇ ਹੁੰਦੇ ਹਨ।'

ਗਰਗ ਆਪਣੀ ਵਿਅੰਗਾਤਮਕ ਸ਼ੈਲੀ ਵਾਲੀ ਗੱਲ-ਬਾਤ ਰਾਹੀਂ ਵੱਡੀ ਗੱਲ ਵੀ ਬਹੁਤ ਥੋੜ੍ਹੇ ਸ਼ਬਦਾਂ ਨਾਲ ਹੀ ਕਹਿ ਜਾਂਦਾ ਹੈ। ਸਾਹਿਤ ਸਭਾ ਬਰਨਾਲਾ ਵੱਲੋਂ ਬਲਦੇਵ ਸਿੰਘ ਦੀ ਕਹਾਣੀਆਂ ਦੀ ਪੁਸਤਕ 'ਤੇ ਵਿਚਾਰ ਚਰਚਾ ਦੌਰਾਨ ਤੇਜਵੰਤ ਮਾਨ ਨੇ ਆਪਣੇ ਨਾਟਕੀ ਭਾਸ਼ਣ ਸਮੇਂ ਬਲਦੇਵ ਦੇ ਭਿਉਂ ਭਿਉਂ ਮਾਰਨ ਵਾਲੀ ਗੱਲ ਕੀਤੀ। ਜਦੋਂ ਮਾਨ ਤੋਂ ਬਾਅਦ ਗਰਗ ਨੂੰ ਮੰਚ 'ਤੇ ਬੁਲਾਇਆ ਗਿਆ ਤਾਂ ਉਸ ਨੇ 'ਮਾਨ' ਦੀ ਡਾਂਗ-ਮਾਰੂ ਆਲੋਚਨਾ ਦਾ ਜਵਾਬ ਬੜਾ ਵਧੀਆ ਟੋਟਕਾ ਸੁਣਾ ਕੇ ਦਿੱਤਾ, 'ਇਕ ਵਾਰ ਇਕ ਬਾਣੀਆਂ ਦਾ ਮੁੰਡਾ ਕਹਾਣੀਆਂ ਲਿਖਣ ਲੱਗ ਪਿਆ। ਉਸ ਨੇ ਆਪਣੀ ਪਹਿਲੀ ਕਹਾਣੀ ਬਰਨਾਲੇ ਸਾਹਿਤ ਸਭਾ ਵਿਚ ਪੜ੍ਹੀ, ਖੂਬ ਤਾਰੀਫ ਹੋਈ। ਫਿਰ ਉਸਨੇ ਇਕ ਕਹਾਣੀ ਸਾਹਿਤ ਸਭਾ ਬਠਿੰਡੇ ਵਾਲਿਆਂ ਨੂੰ ਸੁਣਾਈ, ਓਥੇ ਵੀ ਚੰਗਾ ਹੁੰਗਾਰਾ ਮਿਲਿਆ। ਫਿਰ ਉਸਨੇ ਆਪਣੀ ਕਹਾਣੀ ਸਾਹਿਤ ਸਭਾ ਜੈਤੋ ਦੀ ਮੀਟਿੰਗ ਵਿਚ ਪੜ੍ਹੀ ਤੇ ਉਹਨਾਂ ਵੀ ਖੂਬ ਵਾਹ ਵਾਹ ਕੀਤੀ। ਫਿਰ ਉਹ ਆਪਣੀ ਕਹਾਣੀ ਸਾਹਿਤ ਸਭਾ ਸੰਗਰੂਰ ਵਿਖੇ ਤੇਜਵੰਤ ਮਾਨ ਦੀ ਹਾਜ਼ਰੀ ਵਿਚ ਪੜ੍ਹ ਬੈਠਾ ਤੇ ਉਸ ਤੋਂ ਬਾਅਦ ਤਾਂ ਉਹ ਫਿਰ ਆਪਣੀ ਹੱਟੀ 'ਤੇ ਹੀ ਜਾ ਬੈਠਾ ਅਤੇ ਕਹਾਣੀ ਲਿਖਣ ਤੋਂ ਹੀ ਤੋਬਾ ਕਰ ਗਿਆ।

ਜਿਵੇਂ ਪੰਜਾਬੀ ਫਿਲਮਾਂ ਦੇ ਦਰਸ਼ਕ ਮਿਹਰ ਮਿੱਤਲ ਨੂੰ ਪਰਦੇ 'ਤੇ ਵੇਖਣ ਸਾਰ ਹੀ ਹੱਸ ਪੈਂਦੇ ਸਨ, ਓਸੇ ਤਰ੍ਹਾਂ ਕਈ ਵਾਰੀ ਗਰਗ ਦੇ ਬੋਲਣ ਤੋਂ ਪਹਿਲਾਂ ਹੀ ਦਰਸ਼ਕਾਂ ਦੇ ਚਿਹਰੇ ਖਿੜ ਜਾਂਦੇ ਹਨ। ਬਰਨਾਲੇ ਵਿਖੇ ਇਕ ਕਹਾਣੀ ਦਰਬਾਰ ਚੱਲ ਰਿਹਾ ਸੀ ਤੇ ਉਸਦੀ ਪ੍ਰਧਾਨਗੀ ਤਿੰਨ ਜਣੇ ਰਾਮ ਸਰੂਪ ਅਣਖੀ , ਓਮ ਪ੍ਰਕਾਸ਼ ਗਾਸੋ ਤੇ ਪ੍ਰੀਤਮ ਸਿੰਘ ਰਾਹੀ ਕਰ ਰਹੇ ਸਨ। ਕਹਾਣੀ ਪੜ੍ਹਨ ਲਈ ਗਰਗ ਨੂੰ ਬੁਲਾਇਆ ਗਿਆ ਤਾਂ ਮਾਇਕ ਮੂਹਰੇ ਆ ਕੇ ਉਸ ਨੇ ਪ੍ਰਧਾਨਗੀ ਮੰਡਲ ਵਿਚ ਬੈਠੇ ਤਿੰਨਾਂ ਸੱਜਣਾਂ ਵੱਲ ਵੇਖ ਕੇ ਕਿਹਾ, 'ਮੇਰੀ ਕਹਾਣੀ ਦਾ ਨਾਂ ਹੈ - ਚੌਥਾ ਬਾਂਦਰ' ਤੇ ਉਸੇ ਸਮੇਂ ਪੰਡਾਲ ਵਿਚ ਹਾਸੜ ਮੱਚ ਗਿਆ।

ਗਰਗ ਤਾਂ ਜੇ ਮੂਹੋਂ ਗਾਲ੍ਹ ਵੀ ਕੱਢੇ ਤਾਂ ਗਾਲ੍ਹ ਵੀ ਉਸ ਦੇ ਮੂਹੋਂ ਜਚਦੀ ਹੈ। ਜਿੰਦਰ ਜਦੋਂ ਵੀ ਉਸ ਨੂੰ ਟੈਲੀਫੋਨ ਕਰਦਾ ਹੈ ਤਾਂ ਪਹਿਲਾਂ ਇਹੀ ਕਹਿੰਦਾ ਹੈ ਕਿ ਮਾਸਟਰ ਜੀ ਗਾਲ੍ਹ ਕੱਢੋ ਤੇ ਫਿਰ ਗਰਗ ਉਸ ਨੂੰ ਸ਼ਲੋਕ ਸੁਣਾ ਦਿੰਦਾ ਹੈ, 'ਭੈਂ ਚੋ ਸੁਨਿਆਰਿਆਂ ਦੇ ਪੈਰ ਹੇਠਾਂ ਬਟੇਰਾ ਆਇਐ!'

ਗੱਪੀ ਦਾ ਲੇਬਲ ਲੱਗੇ ਵਾਲਾ ਬੰਦਾ ਭਾਵੇਂ ਸੱਚ ਹੀ ਬੋਲਦਾ ਹੋਵੇ ਪਰ ਸੁਣਨ ਵਾਲਿਆਂ ਨੂੰ

ਉਹਦੀ ਹਰ ਗੱਲ ਗੱਪ ਹੀ ਜਾਪਦੀ ਹੈ। ਇਸੇ ਤਰ੍ਹਾਂ ਗਰਗ ਵਰਗਾ ਵਿਅੰਗਕਾਰ ਜੇ ਕਿਸੇ ਨਾਲ ਸਿੱਧੀ ਗੱਲ ਕਰਦਾ ਹੈ ਤਾਂ ਉਸਨੂੰ ਵੀ ਪੁੱਠੀ ਹੀ ਸਮਝਿਆ ਜਾਂਦਾ ਹੈ। ਜਦੋਂ ਰਾਮ ਸਰੂਪ ਅਣਖੀ ਨੂੰ ਸਹਿਤ ਅਕਾਦਮੀ ਅਵਾਰਡ ਮਿਲਿਆ ਤਾਂ ਉਸ ਦੇ ਸਨਮਾਨ ਵਿਚ ਬਰਨਾਲੇ ਇਕ ਸਮਾਗਮ ਕੀਤਾ ਗਿਆ। ਇਸ ਸਮਾਗਮ ਵਿਚ ਬੋਲਦਿਆਂ ਗਰਗ ਨੇ ਅਣਖੀ ਨੂੰ ਵਧਾਈ ਦਿੰਦਿਆਂ ਕਿਹਾ ਕਿ ਹੁਣ ਤਾਂ ਸਾਹਿਤ ਅਕਾਦਮੀ ਦਾ ਇਨਾਮ ਵੀ ਦਿੱਲੀ ਲੁਧਿਆਣਾ ਅੰਮ੍ਰਿਤਸਰ ਹੁੰਦਾ ਹੋਇਆ ਆਪਣੀਆਂ ਨਿੱਕੀਆਂ ਮੰਡੀਆਂ ਵਿਚ ਪਹੁੰਚ ਗਿਆ ਹੈ। ਕਿਸੇ ਸ਼ਰਾਰਤੀ ਲੇਖਕ ਨੇ ਅਣਖੀ ਦੇ ਦਿਮਾਗ਼ ਵਿਚ ਇਹ ਗੱਲ ਭਰ ਦਿੱਤੀ ਕਿ ਗਰਗ ਨੇ ਇਹ ਗੱਲ ਵਿਅੰਗ ਵਿਚ ਕਹੀ ਸੀ। ਅਣਖੀ ਗਰਗ ਨਾਲ ਨਾਰਾਜ਼ ਹੋ ਗਿਆ ਤੇ ਫਿਰ ਗਰਗ ਨੇ ਬੜੀ ਮੁਸ਼ਕਿਲ ਨਾਲ ਅਣਖੀ ਨੂੰ ਮਨਾਇਆ ਕਿ ਆਪਾਂ ਯਾਰ ਹਾਂ ਤੇ ਮੈਂ ਤੈਨੂੰ ਇਨਾਮ ਮਿਲਣ 'ਤੇ ਦਿਲੀ ਖੁਸ਼ੀ ਪ੍ਰਗਟ ਕੀਤੀ ਸੀ। ਛੋਟੀਆਂ ਮੰਡੀਆਂ ਵਿਚ ਵੱਡੇ ਇਨਾਮ ਦੇ ਆਉਣ ਵਾਲੀ ਗੱਲ ਮੈਂ ਵਿਅੰਗ ਵਿਚ ਨਹੀਂ ਕਹੀ ਸੀ।

ਉਂਝ ਰਾਮ ਸਰੂਪ ਅਣਖੀ ਅਤੇ ਕੇ.ਐੱਲ.ਗਰਗ ਦੀ ਆਪੋ ਵਿਚ ਪੂਰੀ ਸੱਥਰੀ ਪੈਂਦੀ ਸੀ ਤੇ ਉਹ ਇਕ ਦੂਜੇ ਨਾਲ ਹਾਸਾ ਠੱਠਾ ਕਰਦੇ ਰਹਿੰਦੇ ਸਨ। ਇਕ ਵਾਰ ਸਾਡੀ ਸਾਹਿਤ ਸਭਾ ਜੈਤੋ ਵਾਲਿਆਂ ਦੀ ਰਾਤ ਦੀ ਮੀਟਿੰਗ ਦਬੜੀਖਾਨੇ ਢਿੱਲੋਂ ਦੇ ਘਰ ਰੱਖੀ ਹੋਈ ਸੀ। ਉਸ ਨੇ ਮੀਟਿੰਗ ਘਰ ਦੀ ਬਜਾਏ ਖੇਤ ਮੋਟਰ 'ਤੇ ਰੱਖ ਲਈ। ਬਾਰਸ਼ਾਂ ਦਾ ਮੌਸਮ, ਅੱਧੀ ਰਾਤ ਨੂੰ ਬਿਜਲੀ ਚਲੀ ਗਈ ਤਾਂ ਮੱਛਰ ਤੋੜ ਤੋੜ ਖਾਣ ਲੱਗੇ। ਰੂੜੀ ਮਾਰਕਾ ਦਾਰੂ ਦਾ ਨਸ਼ਾ ਵੀ ਲਹਿ ਚੁੱਕਾ ਸੀ। ਮਸਾਂ ਮਸਾਂ ਦਿਨ ਚੜ੍ਹਿਆ। ਇਸ ਗੋਸ਼ਟੀ ਵਿਚ ਰਾਮ ਸਰੂਪ ਅਣਖੀ ਅਤੇ ਗਰਗ ਨੂੰ ਵਿਸ਼ੇਸ਼ ਤੌਰ 'ਤੇ ਬੁਲਾਇਆ ਗਿਆ ਸੀ ਪਰ ਗਰਗ ਨੇ ਨਾ ਪਹੁੰਚ ਕੇ ਬਾਣੀਆਂ ਵਾਲੀ ਸਿਆਣਪ ਵਰਤ ਲਈ ਸੀ। ਅਣਖੀ ਵੱਲੋਂ ਭੇਜੀ ਇਸ ਮੀਟਿੰਗ ਦੀ ਰੀਪੋਰਟ ਜਲੰਧਰ ਦੇ ਇਕ ਅਖਬਾਰ ਵਿਚ ਛਪੀ ਸੀ ਜਿਸ ਵਿਚ ਅਣਖੀ ਨੇ ਗਰਗ ਦੇ ਨਾ ਪਹੁੰਚਣ ਸੰਬੰਧੀ ਲਿਖਿਆ ਸੀ ਕਿ ਚੰਗਾ ਰਹਿ ਗਿਆ ਬਾਣੀਆ ਪੁੱਤ ਨਹੀਂ ਆਇਆ। ਜੇ ਆ ਜਾਂਦਾ ਤਾਂ ਪਤਾ ਲੱਗਦਾ ਪੁੱਤ ਮੇਰੇ ਨੂੰ ਜਦੋਂ ਉਹਦੇ ਕੂਲੇ ਕੂਲੇ ਚਿੱਤੜਾਂ 'ਤੇ ਮੱਛਰ ਦੰਦੀਆਂ ਵੱਢ ਵੱਢ ਖਾਂਦੇ। ਲੁਧਿਆਣੇ ਪੰਜਾਬੀ ਸਾਹਿਤ ਅਕੈਡਮੀ ਦੀਆਂ ਚੋਣਾਂ ਵਾਲੇ ਦਿਨ ਇਕ ਥੜ੍ਹੇ ਜਿਹੇ 'ਤੇ ਕੇ.ਐੱਲ.ਗਰਗ, ਜਿੰਦਰ ਅਤੇ ਬਲਦੇਵ ਸਿੰਘ ਦੇ ਵਿਚਾਲੇ ਬੈਠਾ ਸੀ। ਅਣਖੀ ਨੇ ਆ ਟਕੋਰ ਲਾਈ ਕਿ ਬਾਣੀਆ ਪੁੱਤਾ ਬਚ ਕੇ ਰਿਹਾ ਕਰ, ਕਿੱਧਰ ਦੋ ਸੁਨਿਆਰਿਆਂ ਦੇ ਵਿਚ ਫਸਿਆ ਬੈਠਾ ਐਂ। ਉਸੇ ਵਕਤ ਮੈਂ ਅਤੇ ਢਿੱਲੋਂ ਵੀ ਆ ਕੇ ਉਹਨਾਂ ਦੇ ਪਿੱਛੇ ਖੜ੍ਹ ਗਏ ਸਾਂ। ਗਰਗ ਨੇ ਸਾਨੂੰ ਵੇਖ ਕੇ ਅਣਖੀ ਨੂੰ ਜਵਾਬ ਦਿੱਤਾ, ' ਹੁਣ ਕੋਈ ਡਰ ਨਹੀਂ, ਪਿੱਛੇ ਦੋ ਜੱਟ ਆ ਗਏ ਹਨ।'

ਕੇ.ਐੱਲ.ਗਰਗ ਧੜਾ ਧੜ ਲਿਖਣ ਵਾਲਾ ਲੇਖਕ ਹੈ ਅਤੇ ਉਸ ਨੇ ਹੁਣ ਤਕ ਅੱਠ ਕਹਾਣੀ ਸੰਗ੍ਰਹਿ, ਨੌਂ ਨਾਵਲ, ਦੋ ਸਫ਼ਰਨਾਮੇ, ਸਤਾਰਾਂ ਪੁਸਤਕਾਂ ਵਿਅੰਗ ਲੇਖ, ਸੰਪਾਦਨਾਂ ਦੀਆਂ ਪੰਦਰਾਂ ਪੁਸਤਕਾਂ, ਪੰਜਾਬੀ ਸਾਹਿਤ ਦੀ ਝੋਲੀ ਪਾਉਣ ਤੋਂ ਇਲਾਵਾ ਚੌਦਾਂ ਪੁਸਤਕਾਂ ਅੰਗਰੇਜ਼ੀ ਤੋਂ ਪੰਜਾਬੀ ਵਿਚ ਅਨੁਵਾਦ ਕੀਤੀਆਂ ਹਨ। ਇਸ ਤਰ੍ਹਾਂ ਉਸਦੀਆਂ ਕਿਤਾਬਾਂ ਦੀ ਕੁੱਲ ਗਿਣਤੀ ਸੱਠ ਤੋਂ ਵੀ ਉਪਰ ਬਣ ਜਾਂਦੀ ਹੈ। ਪੰਜਾਬੀ ਸਾਹਿਤ ਲਈ ਜਿੰਨਾ ਕੰਮ ਹੁਣ ਤਕ ਗਰਗ ਨੇ ਕੀਤਾ ਹੈ ਉਸ ਹਿਸਾਬ ਨਾਲ ਉਸ ਦਾ ਮੁੱਲ ਨਹੀਂ ਮੋੜਿਆ ਗਿਆ। ਹੁਣ ਤਕ ਉਸ ਨੂੰ ਜੋ ਇਨਾਮ ਸਨਮਾਨ ਮਿਲੇ ਹਨ, ਉਹ ਉਸਦੇ ਸਾਹਿਤਕ ਕੱਦ ਮੁਤਾਬਕ ਬਹੁਤ ਹੀ ਛੋਟੇ ਹਨ। ਗਰਗ ਕਹਿੰਦਾ ਹੈ ਕਿ ਇਨਾਮਾਂ ਦੀ ਇਸ ਕੁੱਕੜ-ਖੇਹ ਵਿਚ ਸਾਰੇ ਹੀ ਖੇਹ ਉਡਾਈ ਜਾਂਦੇ ਹਨ ਅਤੇ ਇਨਾਮ ਲੈਣ ਵਿਚ ਮਦਾਰੀ ਕਿਸਮ ਦੇ ਬੰਦੇ ਜ਼ਿਆਦਾ ਕਾਮਯਾਬ ਰਹਿੰਦੇ ਹਨ। ਇੱਥੇ ਗੁੱਟਬੰਦੀਆਂ ਕੰਮ ਕਰਦੀਆਂ ਹਨ, ਭਾਈ-ਭਤੀਜਾਵਾਦ ਵੀ ਚਲਦਾ ਤੇ ਜਾਤ ਵੀ ਆਪਣੀ ਬੰਸਰੀ ਵਜਾਉਂਦੀ ਹੈ। ਕਦੇ ਕਦੇ ਇਸ ਘੜਮੱਸ ਚੌਦੇਂ ਵਿਚ ਕੋਈ ਹੱਕਦਾਰ ਲੇਖਕ ਵੀ ਇਨਾਮ ਲੈ ਜਾਂਦਾ ਹੈ ਪਰ ਇਹ ਓਦੋਂ ਹੀ ਹੁੰਦਾ ਹੈ ਜਦੋਂ ਦੋ ਖਲਨਾਇਕ ਆਪਸ ਵਿਚ ਹੀ ਭਿੜ ਜਾਣ। ਗਰਗ ਆਪਣੇ ਅੰਦਾਜ਼ ਵਿਚ ਕਹਿੰਦਾ ਹੈ ਕਿ ਖਾੜਾ ਲਾਉਣ ਵਾਲੇ ਸਿੰਗਰ ਆਪ



ਹੀ ਸਰੋਤਿਆਂ ਨੂੰ ਕਹਿ ਦਿੰਦੇ ਹਨ ਕਿ ਗਾਣਾ ਖਤਮ ਹੋਣ 'ਤੇ ਗਾਇਕ ਦਾ ਹੌਸਲਾ ਵਧਾਉਣ ਲਈ ਯਾਰ ਤਾੜੀ ਤਾਂ ਮਾਰ ਦਿਆ ਕਰੋ ਅਤੇ ਫਿਰ ਆਪ ਹੀ ਕਹਿਣਗੇ ਆਖ ਕੇ ਮਰਵਾਈ ਤਾਂ ਕੀ ਮਰਵਾਈ। ਉਹੀ ਹਾਲ ਇਨਾਮਾਂ ਸਨਮਾਨਾਂ ਦਾ ਹੈ, ਜੇ ਆਖ ਕੇ ਹੀ ਜਾਂ ਭੱਜ ਨੱਠ ਕਰ ਕੇ ਹੀ ਕੋਈ ਇਨਾਮ ਹਾਸਲ ਕੀਤਾ ਤਾਂ ਕੀ ਕੀਤਾ। ਇਨਾਮ ਤਾਂ ਲੇਖਕ ਨੂੰ ਲਾਟਰੀ ਦੇ ਇਨਾਮ ਵਾਂਗ ਹੀ ਨਿਕਲਣਾ ਚਾਹੀਦਾ ਹੈ। ਪਰ ਫਿਰ ਵੀ ਉਸ ਨੂੰ ਹੁਣ ਤਕ 'ਨਾਗਮਣੀ ਪੁਰਸਕਾਰ' ਉਸਦੀ ਕਹਾਣੀ 'ਸ਼ਹੀਦ' ਲਈ, 'ਲਾਭ ਸਿੰਘ ਚਾਤ੍ਰਿਕ ਪੁਰਸਕਾਰ' ਕਹਾਣੀ ਸੰਗ੍ਰਹਿ 'ਲੁਕੇ ਹੋਏ ਬੰਦੇ' ਲਈ ਮਿਲ ਚੁੱਕਿਆ ਹੈ। ਇਸ ਤੋਂ ਇਲਾਵਾ ਉਸ ਨੂੰ 'ਪਿਆਰਾ ਸਿੰਘ ਦਾਤਾ ਮੈਮੋਰੀਅਲ ਐਵਾਰਡ', 'ਗਿਆਨੀ ਸੁੰਦਰ ਸਿੰਘ ਐਵਾਰਡ', 'ਸਾਹਿਤਕ ਸੱਥ ਲਾਂਬੜਾਂ ਪੁਰਸਕਾਰ' ਅਤੇ 'ਢੁੱਡੀਕੇ ਟ੍ਰਸਟ' ਵੱਲੋਂ ਵੀ ਐਵਾਰਡ ਮਿਲ ਚੁੱਕਾ ਹੈ।

ਗਰਗ ਨੂੰ ਭਾਵੇਂ ਸਾਹਿਤ ਅਕਾਦਮੀ ਦਾ ਇਨਾਮ ਨਹੀਂ ਮਿਲਿਆ ਪਰ ਇਸ ਇਨਾਮ ਲਈ ਯੋਗ ਉਮੀਦਵਾਰਾਂ ਦੀ ਸੂਚੀ ਉਹ ਅਕਾਦਮੀ ਨੂੰ ਭੇਜਦਾ ਰਿਹਾ ਹੈ। ਕਈ ਸਾਲ ਉਹ ਗਿਆਨਪੀਠ ਇਨਾਮ ਲਈ ਵੀ ਨਾਂ ਭੇਜਦਾ ਰਿਹਾ ਹੈ। ਉਸ ਨੇ ਦੋ ਵਾਰ ਇਸ ਇਨਾਮ ਲਈ ਕਰਤਾਰ ਸਿੰਘ ਦੁੱਗਲ ਦਾ ਨਾਂ ਭੇਜਿਆ ਸੀ ਪਰ ਦੁੱਗਲ ਨੂੰ ਗਿਆਨਪੀਠ ਪੁਰਸਕਾਰ ਨਹੀਂ ਸੀ ਮਿਲ ਸਕਿਆ।

ਗਰਗ ਹੈ ਬਾਣੀਆ ਪਰ ਰੰਗ ਗੋਰਾ ਹੋਣ ਕਰਕੇ ਵੇਖਣ ਨੂੰ ਬ੍ਰਾਹਮਣ ਲੱਗਦਾ ਹੈ। ਉਂਝ ਹੈ ਉਹ ਜੱਟ ਬਾਣੀਆ। ਆਮ ਬਾਣੀਆਂ ਦੇ ਉਲਟ ਉਸਦੀ ਬੋਲੀ ਠੇਠ ਜੱਟਾਂ ਵਾਲੀ ਹੈ। ਉਸਦਾ ਲਹਿਜਾ ਵੀ ਜੱਟਕਾ ਹੀ ਹੈ। ਦੋ ਪੈੱਗ ਲੱਗੇ ਹੋਣ ਤਾਂ ਗਰਗ ਹੋਰ ਵੀ ਠੇਠ ਪੰਜਾਬੀ ਬੋਲਣ ਲੱਗ ਪੈਂਦਾ ਹੈ ਤੇ ਪੰਜਾਬੀ ਵਿਚ ਅਜਿਹੀਆਂ ਚੌਂਦੀਆਂ ਚੌਂਦੀਆਂ ਗਾਲ੍ਹਾਂ ਕੱਢਦਾ ਹੈ ਜਿਹੜੀਆਂ ਆਮ ਜੱਟ ਤਾਂ ਕੀ ਬਲਦੇਵ ਸਿੰਘ ਦੇ ਕਹਿਣ ਮੁਤਾਬਕ ਟਰੱਕ ਡਰਾਈਵਰ ਵੀ ਅਜਿਹੀਆਂ ਗਾਲ੍ਹਾਂ ਨਹੀਂ ਕੱਢਦੇ। ਪੰਜਾਬ ਵਿਚ ਇਕ ਦੌਰ ਅਜਿਹਾ ਵੀ ਸੀ ਜਦੋਂ ਹਿੰਦੂ ਆਪਣੇ ਘਰਾਂ ਵਿਚ ਬੋਲਦੇ ਤਾਂ ਪੰਜਾਬੀ ਸਨ ਪਰ ਲਿਖਵਾਉਂਦੇ ਹਿੰਦੀ ਸਨ। ਪਰ ਗਰਗ ਵਰਗੇ ਪੰਜਾਬੀ ਮਾਂ ਦੇ ਜਾਏ ਨੇ ਆਪਣੀ ਮਾਂ ਬੋਲੀ ਵਿਚ ਲਿਖ ਕੇ ਦੂਸਰਿਆਂ ਦੇ ਮੂੰਹ 'ਤੇ ਕਰਾਰੀ ਚਪੇੜ ਮਾਰੀ ਹੈ। ਪੰਜਾਬੀ ਹਿਤੈਸ਼ੀ ਜੱਥੇਬੰਦੀਆਂ ਨੂੰ ਤਾਂ ਅਜਿਹੇ ਹਿੰਦੂ ਲੇਖਕਾਂ ਨੂੰ ਸਿਰਾਂ 'ਤੇ ਚੁੱਕ ਲੈਣਾ ਚਾਹੀਦਾ ਸੀ।

ਗਰਗ ਬੇਹੱਦ ਸੰਵੇਦਨਸ਼ੀਲ, ਸੁਹਿਰਦ ਅਤੇ ਨੇਕ ਇਨਸਾਨ ਹੈ। ਉਹ ਹੱਦ ਦਰਜੇ ਦਾ ਮਿਲਣਸਾਰ ਆਦਮੀ ਹੈ ਤੇ ਯਾਰਾਂ ਦਾ ਯਾਰ ਹੈ। ਉਹ ਮਾਨਵਵਾਦੀ ਲੇਖਕ ਹੈ ਅਤੇ ਅਮਲੀ ਜ਼ਿੰਦਗੀ ਵਿਚ ਵੀ ਮਾਨਵਵਾਦੀ ਕਦਰਾਂ-ਕੀਮਤਾਂ ਦਾ ਧਾਰਨੀ ਮਨੁੱਖ ਹੈ। ਉਹ ਨਾ ਤਾਂ ਕਿਸੇ ਨਾਲ ਧੱਕਾ ਕਰ ਸਕਦਾ ਹੈ ਤੇ ਨਾ ਹੀ ਧੱਕਾ ਸਹਿ ਸਕਦਾ ਹੈ। ਬਚਪਨ ਤੋਂ ਹੀ ਉਹ ਅਜਿਹੀ ਹੀ ਕੁੱਝ ਕੁ ਸ਼ਰਾਰਤੀ ਪ੍ਰਵਿਰਤੀ ਦਾ ਮਾਲਕ ਸੀ। ਆਪਣੇ ਹਾਣੀਆਂ ਤੋਂ ਉਹ ਕੁੱਟ ਖਾ ਵੀ ਲੈਂਦਾ ਸੀ ਤੇ ਦਾਅ ਲੱਗਣ 'ਤੇ ਉਹਨਾਂ ਨੂੰ ਕੁੱਟ ਵੀ ਜਾਂਦਾ ਸੀ। ਇਕ ਵਾਰ ਸਾਥੀਆਂ ਨਾਲ ਸੂਏ 'ਚ ਨਹਾਉਣ ਗਿਆ ਉਹ ਡੁੱਬ ਹੀ ਚੱਲਿਆ ਸੀ ਪਰ ਆਪ ਹੀ ਹੱਥ ਪੈਰ ਮਾਰ ਕੇ ਉਹ ਡੁੱਬਣੋ ਬਚ ਨਿਕਲਿਆ ਸੀ। ਗਰਗ ਦੇ ਪਾਤਰ ਵੀ ਗਰਗ ਵਰਗੇ ਹੀ ਹਨ-ਉਹ ਸੰਘਰਸ਼ ਕਰਦੇ ਹਨ ਪਰ ਹਾਰਦੇ ਨਹੀਂ।

ਅੱਜ ਤੋਂ ਚਾਲ਼ੀ ਸਾਲ ਪਹਿਲਾਂ ਵੀ ਮਧਰੇ ਕੱਦ ਦਾ ਗਰਗ ਅਜਿਹਾ ਹੀ ਸੀ। ਨਾ ਉਸਦਾ ਭਾਰ ਵਧਿਆ ਹੈ ਨਾ ਘਟਿਆ ਹੈ। ਨਾ ਹੀ ਉਸਦੇ ਸਰੀਰਕ ਢਾਂਚੇ ਵਿਚ ਕੋਈ ਫਰਕ ਪਿਆ। ਉਸ ਦੀ ਦੇਹ ਦਾ ਆਇਤਨ ਓਹੀ ਹੈ। ਉਸਦੇ ਚਿਹਰੇ ਦੇ ਤੇਜ ਵਿਚ ਕੋਈ ਫਰਕ ਨਹੀਂ ਪਿਆ। ਚਿਹਰਾ ਅਜੇ ਵੀ ਦਗ ਦਗ ਕਰਦਾ ਹੈ, ਮੱਥੇ 'ਤੇ ਨੂਰ ਹੈ, ਅੱਖਾਂ ਵਿਚ ਚਮਕ ਹੈ ਤੇ ਬੋਲਾਂ ਵਿਚ ਗੜ੍ਹਕ ਹੈ। ਉਮਰ ਦੇ ਵਾਧੇ ਨਾਲ ਚਿਹਰੇ ਅਤੇ ਸਿਰ ਦੇ ਵਾਲ਼ ਜ਼ਰੂਰ ਹੀ ਕਾਲ਼ਿਆਂ ਤੋਂ ਬੱਗੇ ਹੋ ਗਏ ਹਨ ਤੇ ਗਿਣਤੀ ਵਿਚ ਵੀ ਘਟ ਗਏ ਹਨ। ਗੱਲ੍ਹਾਂ ਦਾ ਮਾਸ ਵੀ ਕੁਝ ਢਿਲਕ ਗਿਆ ਹੈ ਤੇ ਪਹਿਲਾਂ ਤੋਂ ਹੀ ਲੱਗੀ ਐਨਕ ਦਾ ਵੀ ਨੰਬਰ ਕੁਝ ਵਧ ਗਿਆ ਹੈ। ਹਰ ਵਕਤ ਹਸੂੰ ਹਸੂੰ ਕਰਦੇ ਗਰਗ ਦੇ ਚਿਹਰੇ 'ਤੇ ਹੁਣ ਕਦੇ ਕਦੇ ਉਦਾਸੀ ਦੀ ਲੀਕ ਜਿਹੀ ਉਭਰਦੀ ਦਿਖਾਈ ਦੇ ਹੀ ਜਾਂਦੀ ਹੈ।

ਗਰਗ ਦਾ ਬੇਟਾ ਅਤੇ ਇਕ ਬੇਟੀ ਅਮਰੀਕਾ ਵਿਚ ਸੈਟਲ ਹਨ। ਉਸਦੀ ਇਕ ਬੇਟੀ ਫਰੀਦਕੋਟ ਵਿਖੇ ਚੰਗੇ ਘਰਾਣੇ ਵਿਚ ਵਿਆਹੀ ਹੋਈ ਹੈ। ਗਰਗ ਦੇ ਪੋਤੇ ਪੋਤੀਆਂ ਤੇ ਦੋਹਤੇ ਦੋਹਤੀਆਂ ਜਵਾਨ ਹੋ ਗਏ ਹਨ। ਗਰਗ ਜੋੜੀ ਨੂੰ ਸੰਨ 2001 ਵਿਚ ਅਮਰੀਕਾ ਦਾ ਗਰੀਨ ਕਾਰਡ ਮਿਲ ਗਿਆ ਸੀ ਪਰ 2008 ਵਿਚ ਉਹਨਾਂ ਨੇ ਗਰੀਨ ਕਾਰਡ ਵਾਪਸ ਕਰ ਦਿੱਤਾ। ਲੋਕ ਤਾਂ ਅਜਿਹੇ ਦੇਸ਼ਾਂ ਨੂੰ ਜਾਣ ਲਈ ਰੱਸੇ ਤੁੜਾਉਂਦੇ ਫਿਰਦੇ ਹਨ ਪਰ ਇਹ ਗਰਗ ਜੋੜੀ ਓਧਰੋਂ ਰੱਸਾ ਤੁੜਾ ਕੇ ਏਧਰ ਆ ਗਈ ਹੈ। ਗਰਗ ਭਾਵੇਂ ਗ਼ੁਰਬਤ ਵਿਚ ਹੀ ਪਲ਼ਿਆ ਹੈ ਪਰ ਉਸਨੂੰ ਦੁਨੀਆਂ ਵੇਖਣ ਤੇ ਗਾਹੁਣ ਦਾ ਚਾਅ ਸੀ। ਜਦੋਂ ਉਸ ਨੇ ਨਵਾਂ ਸਾਈਕਲ ਲਿਆ ਤਾਂ ਚਾਅ ਚਾਅ 'ਚ ਸੰਗਰੂਰ ਦਾ ਗੇੜਾ ਲਾ ਆਇਆ ਸੀ। ਓਦੋਂ ਉਸ ਲਈ ਸੰਗਰੂਰ ਹੀ ਸਿਆਟਲ ਸੀ। ਪਰ ਹੁਣ ਉਹ ਦੋਵੇਂ ਜੀਅ ਪਤੀ ਪਤਨੀ ਆਪਣੇ ਛੋਟੇ ਜਿਹੇ ਆਸ਼ਿਆਨੇ ਵਿਚ ਅਰਾਮ ਦੀ ਜ਼ਿੰਦਗੀ ਬਸਰ ਕਰ ਰਹੇ ਹਨ। ਗਰਗ ਦਾ ਮੱਤ ਹੈ ਕਿ ਬਾਹਰਲੇ ਮੁਲਕਾਂ ਦੀ ਚਕਾਚੌਂਧ ਅਤੇ ਹਵਾਈ ਝੂਟੇ ਤਾਂ ਜਵਾਨੀ ਵਿਚ ਹੀ ਚੰਗੇ ਲਗਦੇ ਹਨ, ਬੁੱਢਿਆਂ ਲਈ ਤਾਂ ਅਪਣਾ ਮੁਲਕ ਹੀ ਵਾਰਾ ਖਾਂਦਾ ਹੈ। ਇਸ ਛੋਟੇ ਜਿਹੇ ਘਰ ਵਿਚ ਕਦੇ ਅੱਠ ਦਸ ਜੀਆਂ ਨਾਲ ਰੌਣਕਾਂ ਲੱਗੀਆਂ ਰਹਿੰਦੀਆਂ ਸਨ ਤੇ ਬੱਚਿਆਂ ਦੀਆਂ ਕਿਲਕਾਰੀਆਂ ਵਜਦੀਆਂ ਸਨ, ਪਰ ਹੁਣ ਹਰ ਸਮੇਂ ਚੁੱਪ ਛਾਈ ਰਹਿੰਦੀ ਹੈ। ਉਮਰਾਂ ਦੇ ਸਾਢੇ ਸੱਤ ਦਹਾਕੇ ਪਾਰ ਕਰ ਚੁੱਕੀ ਗਰਗ ਜੋੜੀ ਚੁੱਪ ਚਾਪ ਬੈਠੀ ਇਕ ਦੂਜੇ ਨੂੰ ਵੇਖਦੀ ਰਹਿੰਦੀ ਹੈ। ਇਕ ਵਾਰ ਵਿਅੰਗਕਾਰ ਬਲਦੇਵ ਸਿੰਘ ਆਜ਼ਾਦ ਸਵੇਰੇ ਸਵੇਰੇ ਹੀ ਗਰਗ ਨੂੰ ਮਿਲਣ ਚਲਾ ਗਿਆ। ਗਰਗ ਦੀ ਪਤਨੀ ਦੋ ਵਾਰ ਚਾਹ ਬਣਾ ਕੇ ਦੇ ਗਈ ਸੀ ਪਰ ਉਹਨਾਂ ਦੀਆਂ ਤਾਂ ਗੱਲਾਂ ਮੁੱਕਣ ਵਿਚ ਹੀ ਨਹੀਂ ਆ ਰਹੀਆਂ ਸਨ ਅਤੇ ਨਾ ਹੀ ਆਜ਼ਾਦ ਜਾਣ ਦਾ ਨਾਂ ਲੈ ਰਿਹਾ ਸੀ। ਦੋ ਕੁ ਵਜੇ ਉਸ ਨੇ ਦੋਹਾਂ ਲਈ ਦੁਪਹਿਰ ਦੀ ਰੋਟੀ ਟੇਬਲ 'ਤੇ ਲਾਈ ਅਤੇ ਉਹਨਾਂ ਨੂੰ ਖਾਣ ਲਈ ਕਹਿ ਕੇ ਆਪ ਚੁਬਾਰੇ ਚੜ੍ਹ ਕੇ ਕੰਪਿਊਟਰ 'ਤੇ ਗੇਮਾਂ ਖੇਡਣ ਲੱਗ ਪਈ। ਜਦੋਂ ਦੋਵੇਂ ਵਿਅੰਗਕਾਰ ਰੋਟੀ ਖਾ ਰਹੇ ਸਨ ਤਾਂ ਅਚਾਨਕ ਗਰਗ ਨੂੰ ਅਹਿਸਾਸ ਹੋਇਆ ਕਿ ਪਤਨੀ ਤਾਂ ਕਿਤੇ ਦਿਸ ਹੀ ਨਹੀਂ ਰਹੀ ਅਤੇ ਜਦੋਂ ਦਾ ਆਜ਼ਾਦ ਆਇਆ ਹੈ ਉਹ ਚੱਜ ਨਾਲ ਮੱਥੇ ਹੀ ਨਹੀਂ ਲੱਗੀ। ਉਹ ਉੱਚੀ ਉੱਚੀ ਉਸਨੂੰ ਆਵਾਜ਼ਾਂ ਦੇਣ ਲੱਗਾ। ਪਤਨੀ ਭੱਜੀ ਭੱਜੀ ਥੱਲੇ ਉੱਤਰ ਆਈ ਤੇ ਬੜੀ ਨਿਮਰਤਾ ਨਾਲ ਪੁੱਛਣ ਲੱਗੀ ਕਿ ਗਰਗ ਸਾਹਿਬ ਕੀ ਚਾਹੀਦਾ ਹੈ।

' ਚਾਹੀਦਾ ਚੂਹੀਦਾ ਕੁੱਝ ਨਹੀਂ, ਬੱਸ ਤੂੰ ਸਾਹਮਣੇ ਹੋ ਕੇ ਬੈਠ ਜਾ। ' ਗਰਗ ਨੇ ਕਿਹਾ ਤੇ ਉਸ ਵੱਲ ਵੇਖਦਾ ਹੋਇਆ ਰੋਟੀ ਖਾਂਦਾ ਰਿਹਾ। ਹੱਥ ਧੋ ਕੇ ਉਸ ਨੇ ਆਜ਼ਾਦ ਨੂੰ ਕਿਹਾ, 'ਬਲਦੇਵ ਆਪਣੀ ਮੱਧ ਵਰਗੀ ਲੋਕਾਂ ਦੀ ਕੀ ਜ਼ਿੰਦਗੀ ਐ ਸਾਲ਼ੀ? ਪਹਿਲਾਂ ਆਪ ਸੈੱਟ ਹੋਣ ਲਈ ਸੰਘਰਸ਼ ਕਰੋ, ਫਿਰ ਬੱਚਿਆਂ ਨੂੰ ਸੈੱਟ ਕਰੋ ਤੇ ਫਿਰ ਬੱਚਿਆਂ ਦੇ ਬੱਚਿਆਂ ਨੂੰ ਸੰਭਾਲੋ! ...ਚਲੋ ਖੈਰ ਸਾਡੇ ਬੱਚੇਂ ਆਪੋ ਆਪਣੇ ਘਰਾਂ ਵਿਚ ਰੰਗੀਂ ਵਸਦੇ ਹਨ ਅਤੇ ਉਹਨਾਂ ਦੇ ਬੱਚੇ ਵੀ ਹੁਣ ਉਡਾਰ ਹੋ ਗਏ ਹਨ। ਅਸੀਂ ਤਾਂ ਆਪਣੀਆਂ ਜ਼ੁੰਮੇਵਾਰੀਆਂ ਨਿਭਾਅ ਕੇ ਸੁਰਖ਼ੁਰੂ ਹੋ ਗਏ ਹਾਂ। ਕਹਿੰਦੇ ਹੁੰਦੇ ਹਨ ਕਿ 'ਰੈਡੀ ਮਨੀ ਐਂਡ ਓਲਡ ਵਾਈਫ ਆਰ ਦਾ ਬੈਸਟ ਫਰੈਂਡਜ਼ ਇਨ ਓਲਡ ਏਜ; ਮੇਰੇ ਕੋਲ਼ ਤਾਂ ਦੋਵੇਂ ਹੀ ਹਨ। ਅਸੀਂ ਦੋਵੇਂ ਜੀਅ ਏਥੇ ਖੁਸ਼ ਹਾਂ। ਸਾਡੀ ਬੁੱਢਿਆਂ ਦੀ ਤਾਂ ਉਹ ਹਾਲਤ ਹੋਈ ਪਈ ਐ ਬਈ ਤੈਨੂੰ ਤਾਪ ਚੜ੍ਹੇ ਮੈਂ ਹੂੰਗਾਂ। ਅਸੀਂ ਤਾਂ ਹੁਣ ਇਕ ਦੂਜੇ ਨੂੰ ਵੇਖ ਵੇਖ ਹੀ ਜਿਉਂਦੇ ਹਾਂ। ' ਇਹ ਕਹਿੰਦਿਆਂ ਭਾਵੁਕ ਹੋਏ ਗਰਗ ਦੀਆਂ ਅੱਖਾਂ ਸਿੰਮ ਆਈਆਂ। ਪਰ ਅਗਲੇ ਪਲ ਹੀ ਉਸਦੇ ਚਿਹਰੇ 'ਤੇ ਖੁਸ਼ੀ ਦਾ ਝਲਕਾਰਾ ਵੱਜਿਆ ਤੇ ਉਹ ਹੱਥ 'ਤੇ ਹੱਥ ਮਾਰ ਕੇ ਹੱਸਦਾ ਹੋਇਆ ਬੋਲਿਆ, 'ਇਹ ਤਾਂ ਜ਼ਿੰਦਗੀ ਹੈ ਮਿੱਤਰ ਪਿਆਰਿਓ!'

ਓਧਰ ਕੁਰਸੀ 'ਤੇ ਬੈਠੀ ਜਨਕ ਰਾਣੀ ਚੁੰਨੀ ਨਾਲ ਆਪਣੀਆਂ ਅੱਖਾਂ ਪੂੰਝ ਰਹੀ ਸੀ।000

***(ਸੂਰੇਵਾਲੀਆ ਕੰਪਲੈਕਸ, ਬਠਿੰਡਾ ਬਾਈਪਾਸ ਰੋਡ, ਮੁਕਤਸਰ -152026***
***ਫੋਨ: 95010-50016)***



# ਗੁਰਪ੍ਰੀਤ ਤੇ ਉਸਦੀ ਕਵਿਤਾ ਨਾਲ ਮੁਲਾਕਾਤ: ਧਰਮਿੰਦਰ ਸੇਖੋਂ

*ਮਾਨਸਾ ਵਿਚ ਜਿੱਥੇ ਸਾਡੇ ਕੋਲ਼ ਪੰਜਾਬੀ ਨਾਟਕ ਦਾ ਵੱਡਾ ਹਸਤਾਖਰ ਰਿਹਾ ਹੈ ਅਜਮੇਰ ਸਿੰਘ ਔਲਖ, ਉੱਥੇ ਮਾਨਸਾ ਨੂੰ ਕਹਾਣੀ, ਕਵਿਤਾ ਤੇ ਆਲੋਚਨਾ ਵਿਚ ਵੀ ਜ਼ਿਕਰਯੋਗ ਸਥਾਨ ਪ੍ਰਾਪਤ ਹੈ। ਰਾਮ ਸਿੰਘ ਚਾਹਲ ਅਤੇ ਦੇਵਨੀਤ ਤੋਂ ਬਾਅਦ ਗੁਰਪ੍ਰੀਤ ਪਹਿਲੀ ਕਤਾਰ ਦੇ ਕਵੀਆਂ ਵਿਚੋਂ ਹੈ। ਗੁਰਪ੍ਰੀਤ ਦੇ ਕੋਲ਼ ਬੈਠਣਾ ਹੀ ਕਵਿਤਾ ਨੂੰ ਮਾਣਨਾ ਹੈ। ਗੁਰਪ੍ਰੀਤ ਸਹਿਜ ਸੁਭਾਅ ਗੱਲਾਂ ਕਰਦਾ ਕਵਿਤਾ ਕਹਿੰਦਾ ਲਗਦਾ ਹੈ। ਗੁਰਪ੍ਰੀਤ ਛੋਟੀਆਂ ਛੋਟੀਆਂ ਗੱਲਾਂ/ਘਟਨਾਵਾਂ ਤੇ ਵੱਡੀ ਕਵਿਤਾ ਲਿਖਦਾ ਹੈ। ਤੁਰਦੇ ਤੁਰਦੇ ਜੇ ਕਿਧਰੇ ਪੱਤਿਆਂ ਵਿਚ ਫੁੱਲ ਪਿਆ ਹੋਵੇ ਤਾਂ ਗੁਰਪ੍ਰੀਤ ਉੱਥੋਂ ਲੰਘ ਨਹੀਂ ਸਕਦਾ, ਉਸਦੀ ਨੀਝ ਸਾਡੇ ਲਈ ਉਸ ਦ੍ਰਿਸ਼ ਨੂੰ ਕੈਮਰੇ ਵਿਚ ਉਤਾਰ ਲੈਂਦੀ ਹੈ। ਇੰਝ ਹੀ ਗੁਰਪ੍ਰੀਤ ਕਵਿਤਾ ਕਹਿੰਦਾ ਹੈ। ਮੈਂ ਕੋਈ ਆਲੋਚਕ ਨਹੀਂ ਖੁਦ ਕਵਿਤਾ ਦਾ ਮੁਦਈ ਹਾਂ, ਇਸ ਲਈ ਜਦ ਗੁਰਪ੍ਰੀਤ ਨਾਲ ਮੁਲਾਕਾਤ ਕਰਨ ਦੀ ਗੱਲ ਚੱਲੀ ਤਾਂ ਮੇਰੇ ਸੁਆਲ ਇਕ ਕਵੀ ਦੇ ਹੀ ਸੁਆਲ ਨੇ,ਜੋ ਗੁਰਪ੍ਰੀਤ ਨੂੰ ਅਤੇ ਗੁਰਪ੍ਰੀਤ ਦੀ ਕਵਿਤਾ ਨੂੰ ਹੋਰ ਸਮਝਣ ਲਈ ਨੇ...ਆਓ ਗੁਰਪ੍ਰੀਤ ਨਾਲ ਦੋ ਗੱਲਾਂ ਕਰੀਏ ਅਤੇ ਉਸਦੀਆਂ ਕਵਿਤਾ ਵਰਗੀਆ ਗੱਲਾਂ ਨੂੰ ਮਾਣੀਏ... ਧਰਮਿੰਦਰ ਸੇਖੋਂ*

**ਗੁਰਪ੍ਰੀਤ ਜੀ ਮੇਰਾ ਪਹਿਲਾ ਸਵਾਲ, ਤੁਹਾਨੂੰ ਕਦ ਲੱਗਿਆ ਕਿ ਤੁਹਾਡੇ ਸ਼ਬਦ ਕਵਿਤਾ ਬਣ ਰਹੇ ਨੇ..?**

-- ਧਰਮਿੰਦਰ ਇਹ ਸ਼ੱਕ ਤਾਂ ਮੈਨੂੰ ਅਜੇ ਵੀ ਬਣਿਆ ਰਹਿੰਦਾ ਹੈ ਕਿ ਮੇਰੇ ਸ਼ਬਦ ਕਵਿਤਾ ਬਣਦੇ ਹਨ ਜਾਂ ਨਹੀਂ? ਕਵਿਤਾ ਦੇ ਘਰ ਦੂਰ ਨੇ। ਕਦੇ ਪਹੁੰਚ ਜਾਂਦਾ ਹੋਵਾਂਗਾ ਸ਼ਾਇਦ, ਕਦੇ ਕਿਤੇ ਉਰ੍ਹਾਂ ਹੀ ਰਹਿ ਜਾਂਦਾ ਹੋਵਾਂਗਾ। ਹਾਂ ਜੇ ਮੈਂ ਆਪਣੇ ਲਿਖਣ-ਸਫਰ 'ਤੇ ਝਾਤ ਮਾਰਾਂ ਤਾਂ ਦਸਵੀਂ 'ਚ ਪੜ੍ਹਦਿਆਂ ਮੈਂ ਕਹਾਣੀ ਲਿਖੀ, ਜੋ 'ਜਨ ਸਾਹਿਤ' ਨੂੰ ਛਪਣ ਲਈ ਭੇਜੀ ਅਤੇ ਵਾਪਸ ਆ ਗਈ। ਫੇਰ ਕਾਲਿਜ ਪੜ੍ਹਦਿਆਂ ਸਭਿਆਚਾਰਕ ਲੇਖ ਲਿਖੇ ਜੋ ਧੜਾ ਧੜ ਅਖਬਾਰਾਂ 'ਚ ਛਪੇ। ਇਨ੍ਹਾਂ ਲੇਖਾਂ ਨੂੰ ਲਿਖਣ ਲਈ ਪ੍ਰੋ. ਅੱਛਰੂ ਸਿੰਘ ਹੁਰਾਂ ਨੇ ਪ੍ਰੇਰਤ ਕੀਤਾ। ਉਸ ਵੇਲ਼ੇ ਕੁਝ ਲਘੂ ਕਹਾਣੀਆਂ ਵੀ ਲਿਖੀਆਂ। ਆਪਣੇ ਕਵੀ ਮਿੱਤਰ ਅੰਮ੍ਰਿਤ ਸਮਿਤੋਜ ਨੂੰ ਸਟੇਜਾਂ 'ਤੇ ਕਵਿਤਾ ਪੜ੍ਹਦੇ ਦੇਖਦਾ ਤਾਂ ਮੈਨੂੰ ਲਗਦਾ ਮੈਂ ਵੀ ਕਵਿਤਾ ਲਿਖ ਸਕਦਾਂ ਤੇ ਫੇਰ 85-86 'ਚ ਕਵਿਤਾ ਲਿਖੀ 'ਖਾਮੋਸ਼ ਮੇਲਾ' ਜੋ ਮਾਸਿਕ 'ਲੋਅ' ਵਿਚ ਛਪੀ। ਮੇਲੇ ਨੂੰ ਖਾਮੋਸ਼ ਕਹਿਣਾ ਉਸ ਵੇਲ਼ੇ ਦੇ ਹਾਲਾਤ ਨੂੰ ਆਪਣੇ ਤਰੀਕੇ ਨਾਲ਼ ਦਰਸਾਉਣਾ ਸੀ। ਮੈਨੂੰ ਹੁਣ ਵੀ ਹੈਰਾਨੀ ਹੁੰਦੀ ਹੈ ਕਿ ਮੈਂ ਸ਼ੁਰੂ ਤੋਂ ਵੱਖਰਾ ਸੀ। ਮੇਲਾ ਜੋ ਚਾਵਾਂ ਸੱਧਰਾਂ ਤੇ ਮੌਜ ਨਾਲ਼ ਭਰਿਆ ਹੁੰਦਾ ਹੈ ਉਹ ਖਾਮੋਸ਼ ਹੋਵੇ, ਉਸ ਮਾਹੌਲ ਬਾਰੇ ਇਹ ਮੇਰਾ ਪਹਿਲਾ ਅਨੁਭਵ ਸੀ। ਫੇਰ ਮੇਰੀ ਕਵਿਤਾ 'ਸਿਰਜਣਾ' ਵਿਚ ਛਪੀ 'ਖਿੜਕੀਆਂ', ਜਿਸ ਦੀਆਂ ਦੋ ਪੰਕਤੀਆਂ ਇਸ ਤਰ੍ਹਾਂ ਸਨ: *ਜਿਉਣ ਲਈ ਸਾਹਾਂ ਦਾ ਆਉਣਾ ਹੀ ਜ਼ਰੂਰੀ ਨਹੀਂ/ ਖਿੜਕੀਆਂ ਦਾ ਖੋਲ੍ਹਿਆ ਜਾਣਾ ਬਹੁਤ ਲਾਜ਼ਮੀ ਹੈ* / ਇਹ ਕਵਿਤਾ ਵੀ ਉਸੇ ਮਾਹੌਲ ਨਾਲ਼ ਸੰਬੰਧਤ ਸੀ।

**ਪਹਿਲੇ ਸਵਾਲ ਦਾ ਅਗਲਾ ਪੇਚ ਤੁਹਾਡੀ ਪੱਗ ਦੇ ਪੇਚਾਂ ਵਾਂਗ, ਸ਼ਬਦ ਕਵਿਤਾ ਬਣ ਗਏ, ਤੁਹਾਡਾ ਵਿਆਕਤੀਤਵ ਕਵਿਤਾ ਦੇ ਸਮਾਨਾਂਤਰ ਨਿਖਰਦਾ ਹੈ...ਇਸ ਸਭ ਕੁਝ ਪਿੱਛੇ ... ਜਾਂ ਕਹਿ ਲਈਏ ਕਿਹੜੇ 'ਫੈਕਟਰ' ਕੰਮ ਕਰ ਰਹੇ ਸੀ, ਜਿਹਨਾਂ ਤੁਹਾਨੂੰ ਕਵੀ ਬਣਾ ਦਿੱਤਾ?**

--ਦੇਖਣਾ ਮੇਰੇ ਸੁਭਾਅ 'ਚ ਸਭ ਤੋਂ ਵੱਧ ਹੈ ਤੇ ਬਹੁਤੀਆਂ ਸਿਆਣੀਆਂ ਗੱਲਾਂ ਮੈਨੂੰ ਨਹੀਂ ਆਉਂਦੀਆਂ। ਸ਼ਾਇਦ ਇਹ ਦੋ ਗੱਲਾਂ ਹੀ ਮੇਰਾ ਕਵਿਤਾ ਲਿਖਣ ਦਾ ਸਬੱਬ ਬਣੀਆਂ। ਇਹ ਮੇਰਾ ਅੰਦਾਜ਼ਾ ਹੈ, ਸੱਚ ਇਹ ਹੈ ਕਿ ਇਹਦੇ ਕਾਰਨਾਂ ਦਾ ਮੈਨੂੰ ਪਤਾ ਨਹੀਂ।

**ਤੁਸੀਂ ਅਧਿਆਪਕ ਹੋ, ਬਹੁਤ ਸਾਰੇ ਕਵੀ ਅਧਿਆਪਕ ਨੇ...ਕੀ ਇਹ ਕਿੱਤਾ ਕਵਿਤਾ ਦੇ ਅਨੁਕੂਲ ਹੈ...? ਕਦੇ ਲੱਗਿਆ ਕਿ ਕਿੱਤਾ ਕਵਿਤਾ 'ਚ ਖੜੋਤ ਪੈਦਾ ਕਰ ਰਿਹਾ ਹੈ... ਜਾਂ ਫਿਰ ਕਿੱਤੇ ਨੇ ਸਾਥ ਦਿੱਤਾ ਹੋਵੇ...?**

-- ਅਧਿਆਪਨ ਦੇ ਕਿੱਤੇ ਨੇ ਸਾਥ ਹੀ ਦਿੱਤਾ ਹੈ। ਵੱਖ-ਵੱਖ ਤਰ੍ਹਾਂ ਦੇ ਬੱਚਿਆਂ ਦੇ ਮੇਲ-ਮਿਲਾਪ ਨੇ ਮੈਨੂੰ ਆਪਣੇ ਆਪ ਨੂੰ ਜਾਣਨ ਦਾ ਮੌਕਾ ਵੀ ਦਿੱਤਾ ਹੈ। ਇਹ ਬੱਚੇ ਕਿਵੇਂ ਨਾ ਕਿਵੇਂ ਮੇਰੀਆਂ ਕਵਿਤਾਵਾਂ 'ਚ ਆਏ ਨੇ। 'ਮਾਂ-ਬੋਲੀ' ਅਤੇ 'ਮੇਰੇ ਕੋਲ਼ ਪੜ੍ਹਨ ਆਉਂਦੇ ਬੱਚੇ' ਤਾਂ ਲਿਖੀਆਂ ਹੀ ਆਪਣੇ ਕਿੱਤੇ 'ਚੋਂ ਨੇ। ਇਸ ਕਿੱਤੇ 'ਚ ਪੜ੍ਹਨ ਲਿਖਣ ਦਾ ਵਕਤ ਮਿਲ ਜਾਂਦਾ ਹੈ।

**ਸੋਸ਼ਲ ਮੀਡੀਆ 'ਤੇ ਨਜ਼ਰ ਮਾਰਿਆਂ ਪਤਾ ਲਗਦੈ ਕਿ ਤੁਹਾਨੂੰ ਫੋਟੋਗ੍ਰਾਫੀ ਤੇ ਪੇਟਿੰਗ ਨਾਲ ਕਾਫੀ ਪਿਆਰ ਹੈ, ਸਾਡੀ ਜਾਣਕਾਰੀ ਵਿਚ ਹੋਰ ਵਾਧਾ ਕਰ ਦੇਵੋ ਜੀ?**

-- ਮੈਂ ਬਚਪਨ 'ਚ ਪੇਂਟਿੰਗ ਹੀ ਕਰਦਾ ਸੀ। ਮੇਰੀ ਡਰਾਇੰਗ ਚੰਗੀ ਸੀ ਤੇ ਸਭ ਤੋਂ ਵੱਧ ਪਸੰਦ ਦਾ ਵਿਸ਼ਾ ਵੀ ਇਹੋ ਹੀ ਸੀ। ਮੈਂ ਸ਼ਾਇਦ ਚੌਥੀ ਪੰਜਵੀਂ ਦਾ ਵਿਦਿਆਰਥੀ ਹੋਵਾਂਗਾ। ਘਰੇ ਸਹਿਜ-ਪਾਠ ਪ੍ਰਕਾਸ਼ ਹੋਇਆ ਸੀ। ਚਾਨਣੀ 'ਤੇ ਬਣੇ ਬਾਬਾ ਜੀ ਦੀ ਫੋਟੋ ਮੈਂ ਕੋਇਲੇ ਨਾਲ਼ ਹੇਠਾਂ ਫਰਸ਼ 'ਤੇ ਵਾਹ ਦਿੱਤੀ। ਭੂਆ ਜੀ ਨੇ ਗੱਲ੍ਹ 'ਤੇ ਥੱਪੜ ਮਾਰਦਿਆਂ ਕਿਹਾ, "ਬਾਬਾ ਜੀ ਦੀ ਫੋਟੋ ਹੇਠਾਂ ਬਣਾਈ ਜਾਨੈ, ਕੋਈ ਅਕਲ ਤੈਨੂੰ ਹੈ ਕਿ ਨਹੀਂ।" ਬਾਲ਼-ਮਨ ਨੂੰ ਇੰਨੀ ਕੁ ਹੀ ਅਕਲ ਹੋਵੇਗੀ। ਪਰ ਖੁਸ਼ੀ ਇਹ ਹੋਈ ਕਿ ਮੈਂ ਬਾਬਾ ਜੀ ਹੂ ਬ ਹੂ ਬਣਾ ਲਿਆ ਸੀ। ਫਿਰ ਮੈਂ ਰੰਗਾਂ ਨਾਲ਼ ਖੇਡਣ ਲੱਗਿਆ। ਬਾਜ਼ ਸਮੇਤ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮੈਂ ਕਈ ਵਾਰ ਚਿਤਰੇ ਬਚਪਨ ਵਿਚ। ਫੋਟੋਕਾਰੀ ਦਾ ਸ਼ੌਕ ਵੀ ਹੈ। ਮੋਬਾਇਲ 'ਚ ਕੈਮਰਾ ਆਉਣ ਨਾਲ ਇਹ ਹੋਰ ਵੀ ਸੌਖੀ ਹੋ ਗਈ ਹੈ। ਜਿਵੇਂ ਮੈਂ ਪਹਿਲਾਂ ਕਿਹਾ ਕਿ 'ਦੇਖਣਾ' ਮੇਰਾ ਸੁਭਾਅ ਹੈ। ਇਸੇ ਕਰਕੇ ਆਲ਼ੇ ਦੁਆਲ਼ੇ ਨੂੰ ਫਰੇਮ ਕਰਦਾ ਰਹਿੰਦਾ ਹਾਂ ਤੇ ਫਰੇਮ ਤੋੜਦਾ ਵੀ ਰਹਿੰਦਾ ਹਾਂ। ਮੈਂ ਸ਼ਬਦਾਂ ਨਾਲ ਵੀ ਤਸਵੀਰਾਂ ਖਿੱਚਣ ਤੇ ਵਾਹੁਣ ਦੀ ਕੋਸ਼ਿਸ਼ 'ਚ ਰਹਿੰਦਾ ਹਾਂ।ਮੇਰੀਆਂ ਬਹੁਤੀਆਂ ਕਵਿਤਾਵਾਂ ਫੋਟੋਕਾਰੀ ਨੇ ਜਾਂ ਫਿਰ ਚਿਤਰਕਾਰੀ।

**ਜਿਵੇਂ ਤੁਸੀਂ ਕਿਹਾ ਕਿ ਤੁਹਾਡੀਆਂ ਬਹੁਤੀਆਂ ਕਵਿਤਾਵਾਂ ਫੋਟੋਕਾਰੀ ਨੇ ਜਾਂ ਫਿਰ ਚਿੱਤਰਕਾਰੀ... ਕੋਈ ਨਮੂਨਾ ਪੇਸ਼ ਕਰ ਦੇਵੋ ਜੋ ਤੁਹਾਨੂੰ ਲਗਦੈ ਤੁਹਾਡੀ ਇਸ ਗੱਲ ਦੀ ਸ਼ਾਹਦੀ ਭਰਦਾ ਹੋਵੇ ...**

-- ਕਿਸੇ ਵੀ ਕਵਿਤਾ ਦੀ ਉਦਾਹਰਣ ਲਈ ਜਾ ਸਕਦੀ ਹੈ। ਹਰ ਕਵਿਤਾ ਕੋਈ ਨਾ ਕੋਈ ਦ੍ਰਿਸ਼ ਸਿਰਜਦੀ ਹੈ, ਫੋਟੋ ਖਿਚਦੀ ਹੈ ਜਾਂ ਫਿਰ ਬੁਰਸ਼ ਚਲਾ ਰਹੀ ਹੁੰਦੀ ਹੈ। ਕਿਤਾਬ ਖੋਲ੍ਹਦਿਆਂ ਮੇਰੇ ਸਾਹਮਣੇ ਹੈ ਕਵਿਤਾ- 'ਪਿਤਾ'। ਇਹਦੀਆਂ ਪਹਿਲੀਆਂ ਸਤਰਾਂ ਦੇਖੋ: *ਤੁਸੀਂ ਕਦੇ/ ਗਾਰਾ ਬਣਾਉਂਦੇ/ ਮਜ਼ਦੂਰ ਦੇ ਪੈਰਾਂ ਨੂੰ/ ਦੇਖਿਆ ਹੈ ...* ਇਹ ਸਤਰਾਂ ਸੁਣਦਿਆਂ ਇਕਦਮ ਸਾਡੇ ਸਾਹਵੇਂ ਗਾਰਾ ਬਣਾਉਂਦੇ ਮਜ਼ਦੂਰ ਦੀ ਫੋਟੋ ਆ ਜਾਂਦੀ ਹੈ। ਇਸੇ ਤਰ੍ਹਾਂ ਇਸੇ ਕਵਿਤਾ ਦੀਆਂ ਅਗਲੀਆਂ ਸਤਰਾਂ ਦੇਖਦੇ ਹਾਂ: *ਉਹ ਫੈਲੇ ਹੁੰਦੇ ਨੇ/ ਚਾਰੋਂ ਤਰਫ/ ਰੁੱਖ ਦੀਆਂ ਜੜ੍ਹਾਂ ਵਾਂਙ ...* ਇਹ ਅਗਲੀਆਂ ਸਤਰਾਂ ਫੇਰ ਇਕ ਚਿਤਰ ਸਿਰਜਦੀਆਂ ਹਨ। ਸੋ ਇਸੇ ਤਰ੍ਹਾਂ ਕਵਿਤਾ 'ਚ ਮੈਂ ਬਿਆਨ ਦੀ ਥਾਂ ਦ੍ਰਿਸ਼ਾਂ ਰਾਹੀਂ ਆਪਣੀ ਗੱਲ ਕਹਿਣ ਦੀ ਕੋਸ਼ਿਸ਼ 'ਚ ਹੁੰਦਾ ਹਾਂ। ਅਗਲੀ ਕਵਿਤਾ ਜਿਹੜੀ ਖੁੱਲ੍ਹੀ ਹੈ- 'ਚਾਰ ਪਹਿਰ' ਇਹ ਤਾਂ ਹੈ ਹੀ ਨਿਰੀ ਪੇਂਟਿੰਗ। ਇਕ ਪਹਿਰ ਦੇਖਦੇ ਹਾਂ : *ਸਫੇਦ ਨੀਲਾ ਹਲਕਾ/ ਸੰਤਰੀ ਗੂੜ੍ਹਾ/ ਤਰ੍ਹਾਂ ਤਰ੍ਹਾਂ ਦੇ ਖੰਭ ਖਿਲਾਰਦਾ/ ਛੋਟਾ ਜਿਹਾ/ਹੋਰ ਵੱਡਾ/ਫੈਲ ਜਾਂਦਾ/ਸਾਰੇ ਅਕਾਸ਼/ ਸਵੇਰ ਦਾ ਪੰਛੀ ਮੁਸਕਰਾਉਂਦਾ/ ਖੁਲ੍ਹੀਆਂ ਅੱਖਾਂ ਲਈ...* ਬਾਕੀ ਪਾਠਕ ਦੋਸਤਾਂ ਦੀ ਆਪਣੀ ਤੱਕਣੀ ਹੈ, ਉਨ੍ਹਾਂ ਨੇ ਆਪ ਹੀ ਫੋਟੋਆਂ ਚਿਤਰਾਂ ਨੂੰ ਬਣਾਉਣਾ ਤੇ ਮਿਟਾਉਣਾ ਹੁੰਦਾ ਹੈ।

**ਗੁਰਪ੍ਰੀਤ ਦੀ ਕਵਿਤਾ ਗੁਰਪ੍ਰੀਤ ਦੇ ਆਲ਼ੇ-ਦੁਆਲ਼ੇ ਹੀ ਰਹਿੰਦੀ ਹੈ...?**

-- ਵਾਕਈ ਗੁਰਪ੍ਰੀਤ ਦੀ ਕਵਿਤਾ ਗੁਰਪ੍ਰੀਤ ਦੇ ਆਲ਼ੇ-ਦੁਆਲ਼ੇ ਘੁੰਮਦੀ ਹੈ। ਮੈਂ ਬਹੁਤ ਨੇੜੇ-ਨੇੜੇ ਦੇਖਦਾਂ, ਦੂਰ ਦੀਆਂ ਉਨ੍ਹਾਂ ਗੱਲਾਂ ਬਾਰੇ ਮੈਂ ਕਦੇ ਗੱਲ ਨਹੀਂ ਕਰਦਾ ਜਿਨ੍ਹਾਂ ਨਾਲ਼ ਮੇਰਾ ਵਾਹ ਨਹੀਂ ਹੁੰਦਾ। ਮੇਰੀਆਂ ਕਵਿਤਾਵਾਂ ਦੇ ਪਾਤਰ ਬਹੁਤੇ ਮੇਰੇ ਘਰ 'ਚੋਂ ਹੀ ਹੁੰਦੇ ਨੇ। ਤੇ ਮੈਥੋਂ ਛੋਟੀਆਂ ਛੋਟੀਆਂ ਗੱਲਾਂ 'ਤੇ ਹੀ ਕਵਿਤਾਵਾਂ ਲਿਖੀਆਂ ਜਾਂਦੀਆਂ ਨੇ। ਇਹ ਸਿੱਧ ਪੱਧਰੀਆਂ ਹੀ ਹੁੰਦੀਆਂ ਨੇ, ਕੋਈ ਫਿਲਾਸਫੀ ਨ੍ਹੀਂ ਹੁੰਦੀ ਇਹਨਾਂ 'ਚ। ਜੇ ਮੈਂ 'ਬੰਤ ਸਿੰਘ ਝੱਬਰ', 'ਮਕਬੂਲ ਫਿਦਾ ਹੁਸੈਨ' ਅਤੇ 'ਤਾਇਆ ਨਾਥੀ ਰਾਮ' ਜਿਹੀਆਂ ਕਵਿਤਾਵਾਂ ਲਿਖੀਆਂ ਨੇ ਤਾਂ ਸੱਚ ਇਹ ਹੋਵੇਗਾ ਕਿ ਕਿਵੇਂ ਨਾ ਕਿਵੇਂ ਮੇਰਾ ਇਨ੍ਹਾਂ ਨਾਲ਼ ਵਾਹ-ਵਾਸਤਾ ਹੈ। ਇਹ ਮੇਰੇ ਅੰਦਰ ਦੇ ਹੀ ਬੰਦੇ ਹਨ। ਕਵੀ ਚਿਤਰਕਾਰ ਦੇਵ ਆਖਦਾ ਹੈ ਕਿ ਕਵੀ ਦੀ ਕਵਿਤਾ ਉਹਦੀ ਸਵੈ-ਜੀਵਨੀ ਹੀ ਹੁੰਦੀ ਹੈ, ਭਾਵੇਂ ਹਰ ਵੇਲੇ ਉਹ ਆਪਣੇ ਬਾਰੇ ਹੀ ਕਵਿਤਾ ਨਹੀਂ ਲਿਖਦਾ। ਗੁਰਪ੍ਰੀਤ 'ਚੋਂ ਗੁਰਪ੍ਰੀਤ ਦਿਸੇ-ਇਹ ਚੰਗਾ ਹੈ। ਨਾਲ਼ੇ ਮੈਂ ਆਪਣੀ ਕਵਿਤਾ ਕਿਸੇ ਨੂੰ ਕੁਝ ਦੱਸਣ ਲਈ ਨਹੀਂ, ਆਪਣੇ ਆਪ ਨੂੰ ਸਿਆਣਨ ਲਈ ਲਿਖਦਾ ਹਾਂ। ਜਾਪਾਨੀ ਸ਼ਾਇਰਾ ਮਾਚੀ ਤਵਾਰਾ ਦੀ ਗੱਲ ਪਤੇ ਦੀ ਹੈ ਕਿ ਜਿਉਣ ਵਿਚ ਕਵਿਤਾ ਦੀ ਸਿਰਜਣਾ ਪਈ ਹੈ ਤੇ ਕਵਿਤਾ ਸਿਰਜਣ ਵਿਚ ਜਿਉਣਾ ਪਿਆ ਹੈ।

**ਤੁਹਾਡੀ ਕਾਵਿ ਪੁਸਤਕ ਵਿਚ ਟਾਈਟਲ ਕਵਿਤਾ 'ਸਿਆਹੀ ਘੁਲ਼ੀ ਹੈ' ਵਿਚ ਸ਼ਬਦ ਆਉਂਦਾ ਹੈ 'ਕਾਗਦੁ' ਤੇ ਇਸੇ ਕਵਿਤਾ ਵਿਚ 'ਕਾਗ਼ਜ਼' ਵੀ ਲਿਖਿਆ ਹੈ... ਕੀ ਫਰਕ ਹੈ ਜੀ..?**

-- ਤੂੰ ਮੇਰੀਆਂ ਕਵਿਤਾਵਾਂ ਨੀਝ ਨਾਲ਼ ਪੜ੍ਹੀਆਂ ਨੇ, ਧੰਨਵਾਦ ਧਰਮਿੰਦਰ। ਮੈਂ ਕੋਈ ਵੀ ਕਵਿਤਾ ਸੁਚੇਤ ਹੋ ਕੇ ਜਾਂ ਉਚੇਚ ਨਾਲ਼ ਨਹੀਂ ਲਿਖਦਾ। ਸਹਿਜ ਸੁਭਾਅ ਹੀ ਇਹ ਆਉਂਦੀ ਹੈ ਤੇ ਲਿਖੀ / ਅਲਿਖੀ ਜਾਂਦੀ ਹੈ। ਤੇਰਾ ਸੁਆਲ ਕਮਾਲ ਦਾ ਹੈ, ਜਿਸ ਦਾ ਉੱਤਰ ਮੈਂ ਇਸ ਕਵਿਤਾ ਦੇ ਕਵੀ ਵਜੋਂ ਨਹੀਂ ਸਗੋਂ ਪਾਠਕ ਵਜੋਂ ਦੇ ਰਿਹਾ ਹਾਂ। ਇਹ ਕਵਿਤਾ ਭਾਸ਼ਾ ਦੇ ਲਿਖਤ ਰੂਪ ਅਤੇ ਮਨੁੱਖ ਦੀ ਇਹਦੇ ਅੰਦਰ ਆਪਣੀ ਹੋਂਦ ਨਾਲ ਜੁੜੀ ਹੋਈ ਹੈ। ਸੋ ਇਹ ਕਵਿਤਾ ਇਕੋ ਵੇਲ਼ੇ ਉਸ ਸਮੇਂ ਨਾਲ ਜਾ ਮਿਲਦੀ ਹੈ ਜਦੋਂ ਭਾਸ਼ਾ ਦਾ ਰੂਪ ਮੌਖਿਕ ਹੀ ਸੀ ਤੇ ਇਹਦੇ ਲਿਖੇ ਜਾਣ ਲਈ ਮਾਧਿਆਮਾਂ ਦੀ ਤਲਾਸ਼ ਸੀ। ਉਦੋਂ ਸਹਿਜ ਰੂਪ 'ਚ ਕਵਿਤਾਕਾਰ ਤੋਂ ਕਾਗਦੁ ਸ਼ਬਦ ਲਿਖਿਆ ਗਿਆ ਹੋਵੇਗਾ, ਜੋ ਇਕ ਵਾਰ ਫਿਰ ਕਾਗਦੁ ਹੀ ਲਿਖਿਆ ਜਾਂਦਾ ਹੈ। ਤੇ ਜਦੋਂ ਆਖਰੀ ਸਤਰਾਂ ਵਿਚ ਇਹ ਕਵਿਤਾ ਮੇਰੀ ਮੈਂ ਤੇ ਮੇਰੇ ਸਮਕਾਲ ਨਾਲ਼ ਜੁੜਦੀ ਹੈ ਤਾਂ ਇਹ ਸ਼ਬਦ 'ਕਾਗ਼ਜ਼' ਹੋ ਜਾਂਦਾ ਹੈ: *ਅੱਖਰਾਂ ਨੂੰ ਕਾਗ਼ਜ਼ 'ਤੇ/ ਥਾਂ ਮਿਲੀ,ਤਾਂ ਹੀਂ/ ਮੈਨੂੰ ਧਰਤੀ 'ਤੇ ਥਾਂ ਮਿਲੀ ਹੈ।* ਹੋ ਸਕਦੈ ਉਦੋਂ ਮੇਰੇ ਮਨ 'ਚ ਇਹ ਵੀ ਹੋਵੇ ਕਿ ਦੋ ਵਾਰ ਕਾਗਦੁ ਸ਼ਬਦ ਲਿਖ ਦਿੱਤਾ, ਹੁਣ ਤੀਜੀ ਵਾਰ ਕਾਗ਼ਜ਼ ਲਿਖ ਦੇਣਾ ਚਾਹੀਦਾ ਹੈ। ਉਂਝ ਵੀ ਮੈਨੂੰ ਕਾਗਦ ਤੇ ਕਾਗਤ ਕਹਿਣਾ ਲਿਖਣਾ ਕਾਗ਼ਜ਼ ਨਾਲੋਂ ਵੱਧ ਚੰਗਾ ਲਗਦਾ ਹੈ।

**ਇਕ ਵਾਰ ਤੁਸੀਂ ਕੁਝ ਸ਼ਬਦਾਂ ਦਾ ਜ਼ਿਕਰ ਕੀਤਾ ਸੀ ਜਿਵੇਂ 'ਵਾਂਙ' ਤੇ ਅਜਿਹੇ ਹੀ ਕੁਝ ਹੋਰ ਸ਼ਬਦ... ਇਹਨਾਂ ਦੀ ਵਰਤੋਂ ਬਾਰੇ ਥੋੜ੍ਹਾ ਵਿਸਥਾਰ 'ਚ ਦੱਸ ਦੇਵੋ..**

-- ਆਪਣੀ ਗੱਲ ਉਦੋਂ ਵੀ ਹੋਈ ਸੀ ਕਿ ਸ਼ਰਮ ਲਈ ਮੈਂ ਸ਼ਬਦ ਸੰਙ ਲਿਖਦਾ ਹਾਂ ਨਾ ਕਿ ਸੰਗ। ਕਿਉਂਕਿ ਸੰਗ ਦਾ ਅਰਥ ਤਾਂ ਸਾਥ ਹੁੰਦਾ ਹੈ। ਇਸੇ ਤਰ੍ਹਾਂ ਵਾਂਙ 'ਚ ਵੀ ਮੈਂ ਙ ਹੀ ਪਾਉਂਦਾ

ਹਾਂ। 'ਵੰਙ' ਵੀ ਮੈਂ ਙ ਨਾਲ਼ ਹੀ ਲਿਖਦਾ ਹਾਂ 'ਗ' ਨਾਲ਼ ਨਹੀਂ। ਇਸ ਤਰ੍ਹਾਂ ਵੰਙਾਂ 'ਚ ਖਣਕ ਪੈਦਾ ਹੁੰਦੀ ਹੈ,ਗੱਗੇ ਨਾਲ਼ ਨਹੀਂ। 'ਙ' ਦੀਆਂ ਗੁਲਾਈਆਂ ਵੀ ਮੈਨੂੰ ਦੇਖਣ 'ਚ ਸੁਹਣੀਆਂ ਲਗਦੀਆਂ ਨੇ। ਉਂਞ ਤਾਂ ਹਰ ਅੱਖਰ ਦਾ ਆਪਣਾ ਆਕਾਰ ਤੇ ਧੁਨੀ ਹੈ ਪਰ 'ਙ' ਵਿਲੱਖਣ ਹੈ। ਇਸ ਅੱਖਰ ਦੀ ਵਰਤੋਂ ਅਸੀਂ ਪੰਜਾਬੀ ਨਾ ਦੇ ਬਰਾਬਰ ਕਰ ਰਹੇ ਹਾਂ।

**'ਸਿਆਹੀ ਘੁਲ਼ੀ ਹੈ' ਦੇ ਆਖਰ ਵਿਚ ਤੁਸੀਂ ਆਖਦੇ ਹੋ, 'ਕਵਿਤਾ ਬਾਰੇ ਮੈਂ ਬਹੁਤਾ ਨਹੀਂ ਜਾਣਦਾ...' । ਇਕ ਵਾਰ ਮੇਰਾ ਮਿੱਤਰ ਮੈਨੂੰ ਸਲਾਹ ਦਿੰਦਾ ਹੈ, ਕੋਲ਼ ਖੜ੍ਹਾ ਕਵੀ ਮਿੱਤਰ ਹਾਮੀ ਵੀ ਭਰਦਾ ਹੈ... 'ਯਾਰ, ਉਹ ਕਿਤਾਬ ਪੜ੍ਹ' 'ਕਵਿਤਾ ਕਿਵੇਂ ਲਿਖੀ ਜਾਂਦੀ ਹੈ'... ਕੀ ਕਵੀ ਲਈ ਜ਼ਰੂਰੀ ਹੈ ਕਿ ਉਹ ਪੜ੍ਹੇ ਕਵਿਤਾ ਕਿਵੇਂ ਲਿਖੀ ਜਾਂਦੀ ਹੈ?**

-- ਕਸੇ ਕਵੀ ਨੂੰ ਅਜਿਹੀ ਕੋਈ ਕਿਤਾਬ ਪੜ੍ਹਨ ਦੀ ਕੋਈ ਲੋੜ ਨਹੀਂ। ਮੈਨੂੰ ਤਾਂ ਇਹ ਵੀ ਲਗਦੈ ਕਿ ਇਹ ਗੱਲ ਦੱਸੀ ਤੇ ਸਮਝੀ ਨਹੀਂ ਜਾ ਸਕਦੀ ਕਿ ਕਵਿਤਾ ਕਿਵੇਂ ਲਿਖੀ ਜਾਂਦੀ ਹੈ। ਇਹ ਮਕੈਨੀਕਲ ਕਾਰਜ ਨਹੀਂ, ਨਾ ਹੀ ਹਿਸਾਬ ਦਾ ਕੋਈ ਫਾਰਮੂਲਾ। ਇਹ ਤੁਹਾਡੇ ਮਨਚਿੱਤ ਨਾਲ਼ ਜੁੜੀ ਹੋਈ ਗੱਲ ਹੈ।

**'ਮਾਨਸਾ ਸਕੂਲ ਆਫ ਪੋਇਟਰੀ' ਦਾ ਜ਼ਿਕਰ ਹੁੰਦਾ ਹੈ... ਕਿਵੇਂ ਲਗਦੈ?**

-- ਇਹਦਾ ਅਰਥ ਸ਼ਾਇਦ ਇਹ ਹੈ ਕਿ ਮਾਨਸਾ 'ਚ ਰਹਿੰਦੇ ਕਵੀ ਚੰਗੀ ਕਵਿਤਾ ਲਿਖਦੇ ਨੇ। ਇਹ ਗੱਲ ਸਾਡੇ ਸਭ ਦੇ ਚੰਗੀ ਲੱਗਣ ਵਾਲ਼ੀ ਹੈ। ਰਾਮ ਸਿੰਘ ਚਾਹਲ ਤੇ ਦੇਵਨੀਤ ਪੰਜਾਬੀ ਦੇ ਅਜਿਹੇ ਕਵੀ ਹੋਏ ਨੇ, ਜਿਹਨਾਂ ਦੀ ਕਵਿਤਾ ਦੀ ਵਿਲੱਖਣਤਾ ਨੇ ਸਭ ਦਾ ਧਿਆਨ ਖਿੱਚਿਆ ਹੈ। ਸਤਪਾਲ ਭੀਖੀ, ਰਾਜਵਿੰਦਰ ਮੀਰ, ਤਨਵੀਰ, ਜਗਦੀਪ ਸਿੱਧੂ, ਮਹਾਂਦੇਵ, ਅੰਮ੍ਰਿਤ ਸਮਿਤੋਜ, ਸੁਖਵਿੰਦਰ ਸੁੱਖੀ, ਨਰਿੰਦਰਪਾਲ ਤੇ ਤੂੰ ਆਪਣੇ ਅੰਦਾਜ਼ ਨਾਲ਼ ਇਸ ਪਰੰਪਰਾ ਨੂੰ ਅੱਗੇ ਤੋਰ ਰਹੇ ਹੋਂ। ਕੁਝ ਮਹੀਨੇ ਪਹਿਲਾਂ ਬਲਵੰਤ ਭਾਟੀਆ ਦੀ ਕਾਵਿ-ਕਿਤਾਬ ਵੀ ਚਰਚਾ 'ਚ ਹੈ। ਕੁਲਜੀਤਪਾਲ ਸਿੰਘ, ਹਰਿਭਜਨ ਸਿੱਧੂ ਮਾਨਸਾ ਤੇ ਕੁਲਵਿੰਦਰ ਬੱਛੋਆਣਾ ਚੰਗੀ ਗ਼ਜ਼ਲ ਲਿਖ ਰਹੇ ਨੇ। ਮੈਨੂੰ ਲਗਦੈ ਇਕ ਖਿੱਤੇ ਦੇ ਐਨੇ ਤੇ ਚੰਗੇ ਕਵੀ ਹੋਰ ਕਿਧਰੇ ਨਹੀਂ ਮਿਲਦੇ। ਇਸੇ ਲਈ ਆਲੋਚਕ ਵਿਦਵਾਨ ਲੋਕ ਮਾਨਸਾ ਨੂੰ 'ਸਕੂਲ ਆਫ ਪੋਇਟਰੀ' ਕਹਿੰਦੇ ਹੋਣੈ ਆਂ ... ਖੁਸ਼ੀ ਹੁੰਦੀ ਹੈ।

**ਕਹਿੰਦੇ ਨੇ ਅਸੀਂ ਦਿਮਾਗ਼ ਦਾ 5-7 ਪ੍ਰਤੀਸ਼ਤ ਵਰਤਦੇ ਹਾਂ, ਜੇਕਰ ਇਹ ਵਰਤੋਂ ਪ੍ਰਤੀਸ਼ਤ ਵਧ ਜਾਵੇ ਤਾਂ ਕਵਿਤਾ ਕਿਹੋ ਜਿਹੀ ਹੋ ਸਕਦੀ ਹੈ...?**

-- ਮੈਂ ਤਾਂ ਸ਼ਾਇਦ ਆਪਣੇ ਦਿਮਾਗ ਦਾ 5-7 ਪ੍ਰਤੀਸ਼ਤ ਵੀ ਨਹੀਂ ਵਰਤਦਾ ਹੋਣਾ, ਇਸ ਲਈ ਮੇਰੀ ਸੋਚ ਤੋਂ ਬਾਹਰ ਹੈ ਇਹਦਾ ਉੱਤਰ। ਮੈਨੂੰ ਭੋਰਾ ਵੀ ਅੰਦਾਜ਼ਾ ਨਹੀਂ ਕਿ ਵਰਤੋਂ ਪ੍ਰਤੀਸ਼ਤ ਵਧਣ ਨਾਲ਼ ਕਵਿਤਾ ਕਿਹੋ ਜਿਹੀ ਹੋਵੇਗੀ।

**ਪਹਿਲੇ ਜ਼ਮਾਨੇ 'ਚ ਕਵੀ ਦਾ ਦਰਜਾ ਰਿਸ਼ੀ ਦੇ ਬਰਾਬਰ ਸੀ, ਇਸ ਕਰਕੇ ਪੁੱਛਣ ਲੱਗਾਂ ਕਿ ਰੱਬ ਬਾਰੇ ਬਾਰੇ ਤੁਹਾਡੇ ਕੀ ਵਿਚਾਰ ਨੇ...?**

-- ਰੱਬ ਜ਼ਰੂਰ ਕਵੀਆਂ ਨੇ ਘੜਿਆ ਹੋਵੇਗਾ। ਇਸੇ ਲਈ ਇਹਦੇ ਕਿੰਨੇ ਅਰਥ ਨੇ, ਇਹਦੀਆਂ ਕਿੰਨੀਆਂ ਪਰਤਾਂ ਨੇ। 'ਰੱਬ' ਸ਼ਬਦ ਸੁਣਦਿਆਂ ਪੜ੍ਹਦਿਆਂ ਮੇਰੇ ਸਾਹਮਣੇ ਨੀਲਾ ਆਕਾਸ਼ ਫੈਲ ਜਾਂਦਾ ਹੈ। ਮੇਰੀ ਮਾਂ ਇਹਦੇ ਲਈ 'ਉਪਰਲਾ' ਸ਼ਬਦ ਵਰਤਦੀ ਹੈ। ਕਈ ਲੋਕ 'ਨੀਲੀ ਛਤਰੀ' ਵੀ ਆਖਦੇ ਨੇ। ਕਵਿਤਾ ਤੇ ਰੱਬ ਇਕੋ ਗੱਲ ਹੈ। ਬਹੁਤੇ ਲੋਕ ਆਪਣੀ ਡੋਰ ਇਹਦੇ ਹੱਥ ਫੜਾ ਕੇ ਆਪ ਨਜ਼ਾਰੇ ਲੈਂਦੇ ਨੇ। ਕਿੰਨਾ ਚੰਗਾ ਹੋਵੇ, 'ਰੱਬ' ਜੇ ਉਹਨਾਂ ਲੋਕਾਂ ਨੂੰ ਸੁਮੱਤ ਬਖਸ਼ੇ ਜਿਹੜੇ ਇਹਨੂੰ ਆਪਣੇ ਸੁਆਰਥ ਲਈ ਵਰਤ ਕੇ ਸੰਸਾਰ 'ਚ ਅਸ਼ਾਂਤੀ ਫੈਲਾਉਂਦੇ ਨੇ ...

**ਪਿਛਲੇ ਤਿੰਨ-ਚਾਰ ਦਹਾਕੇ ਪੰਜਾਬੀ ਕਵਿਤਾ ਖੱਬੇ-ਪੱਖੀ ਲਹਿਰਾਂ 'ਤੇ ਚੜ੍ਹੀ ਰਹੀ, ਹੁਣ**



**ਵੀ ਕਈ ਆਲੋਚਕ ਕਵਿਤਾ ਨੂੰ ਖੱਬੇ-ਪੱਖੀ ਤੱਕੜੀ 'ਤੇ ਤੋਲ ਕੇ ਹੀ ਕਵਿਤਾ ਮੰਨਦੇ ਨੇ... ਤੁਹਾਡੇ ਕੀ ਵਿਚਾਰ ਨੇ?**

-- ਇਹ ਗੱਲ ਸਹੀ ਹੈ ਕਿ ਪਿਛਲੇ ਤਿੰਨ-ਚਾਰ ਦਹਾਕਿਆਂ 'ਚ ਕਵਿਤਾ ਖੱਬੇ-ਪੱਖੀ ਲਹਿਰਾਂ ਨਾਲ਼ ਸੰਬੰਧਤ ਰਹੀ ਹੈ। ਇਹਦੇ 'ਚੋਂ ਚੰਗੀ ਕਵਿਤਾ ਵੀ ਪੈਦਾ ਹੋਈ ਹੈ ਤੇ ਬਹੁਤੀ ਅਕਵਿਤਾ। ਨਿਰਾ ਨਾਅਰਾ। ਚੰਗਾ ਹੋਵੇ ਆਲੋਚਕ ਦੋਸਤ ਕਵਿਤਾ ਨੂੰ ਕਵਿਤਾ ਦੀ ਤੱਕੜੀ 'ਚ ਤੋਲਣ ਨਾ ਕਿ ਕਿਸੇ ਸੱਜੇ ਖੱਬੇ ਪੱਲੜੇ 'ਚ।

**ਪਿਛਲੀ ਪੀੜ੍ਹੀ ਦੇ ਕਵੀ ਅਜੇ ਕਵਿਤਾ ਦੇ ਮੈਦਾਨ 'ਚ ਪੂਰੇ ਤਾਣ ਨਾਲ ਲੜ ਰਹੇ ਨੇ ... ਨਵੀਂ ਪੀੜ੍ਹੀ ਦੇ ਪੈਰ ਈ ਨੀਂ ਲੱਗਣ ਦੇ ਰਹੇ.... ਹਾਹਾਹਾ... ( ਸਿਰਫ ਮਜ਼ਾਕ 'ਚ)**

-- ਅਜਿਹੀ ਕੋਈ ਗੱਲ ਨਹੀਂ, ਪੈਰ ਕਵਿਤਾ ਦੇ ਲੱਗਣੇ ਨੇ ਤੇ ਉਹਨੂੰ ਕੋਈ ਰੋਕ ਨਹੀਂ ਸਕਦਾ। ਪੀੜ੍ਹੀ-ਪਾੜਾ ਉੱਥੇ ਹੀ ਹੁੰਦਾ ਹੈ ਜਿੱਥੇ ਪੁਰਾਣੇ ਆਪਣੇ ਆਪ ਨੂੰ ਨਵਾਂ ਨਹੀਂ ਕਰਦੇ ਤੇ ਨਵੇਂ ਪੁਰਾਣਿਆਂ ਨੂੰ ਨਹੀਂ ਪੜ੍ਹਦੇ। ਪਿਛਲੀ ਪੀੜ੍ਹੀ ਨੂੰ ਚਾਹੀਦਾ ਹੈ ਕਿ ਉਹ ਨਵਿਆਂ ਦਾ ਸੁਆਗਤ ਕਰਨ, ਸਗੋਂ ਉਨ੍ਹਾਂ ਦੀ ਰਚਨਾ ਨੂੰ ਸਾਹਮਣੇ ਲੈਕੇ ਆਉਣ...ਇਹਦੇ 'ਚ ਹੀ ਉਨ੍ਹਾਂ ਦਾ ਵੱਡਾਪਣ ਹੈ।

**ਧਰਮਿੰਦਰ: ਅੱਜ ਕਵਿਤਾ ਸਭ ਤੋਂ ਵੱਧ ਲਿਖੀ ਜਾ ਰਹੀ ਹੈ, ਕਵਿਤਾ ਦੇ ਖੇਤਰ ਵਿਚ ਬੜੇ ਪ੍ਰਯੋਗ ਹੋ ਰਹੇ ਨੇ...? ਅੱਜੋਕੀ ਪੰਜਾਬੀ ਕਵਿਤਾ ਕਿੱਥੇ ਖੜ੍ਹੀ ਹੈ ...**

-- ਇਹੀ ਸੁਆਲ ਕਈ ਸਾਲ ਪਹਿਲਾਂ ਮੈਂ ਦੇਵਨੀਤ ਨੂੰ ਪੁੱਛਿਆ ਸੀ ਤਾਂ ਉਹ ਬੋਲਿਆ- 'ਪੰਜਾਬੀ ਕਵਿਤਾ ਛੋਲਿਆਂ ਦਾ ਟਾਂਗਰ ਹੈ ਜਿਸ ਵਿਚ ਕੋਈ ਕੋਈ ਦਮ ਖਮ ਵਾਲੀ ਟਾਟ ਲੱਗੀ ਹੁੰਦੀ ਹੈ।' ਦੋ ਦਿਨ ਪਹਿਲਾਂ ਕਵੀ ਗੁਰਦੇਵ ਚੌਹਾਨ ਦੀ ਈਮੇਲ ਆਈ। ਉਹਨੇ ਲਿਖਿਆ ਹੈ-'ਮੈਂ ਕਹਾਣੀ ਤਾਂ ਬਹੁਤੀ ਪੜ੍ਹੀ ਨਹੀਂ,ਪਰ ਪੰਜਾਬੀ ਦੀ ਬਹੁਤੀ ਕਵਿਤਾ ਟਰੈਸ਼ ਹੈ।' ਅੰਬਰੀਸ਼ ਤੇ ਦੀਦ ਦੀ ਇਹੋ ਚਿੰਤਾ ਹੈ। ਸੋਸ਼ਲ ਮੀਡੀਏ ਨੇ ਸਬਰ ਮੁਕਾ ਦਿੱਤਾ ਹੈ। ਸੰਪਾਦਕ ਗ਼ੈਰ ਹਾਜ਼ਰ ਹੋ ਗਿਆ ਹੈ। ਬਹੁਤੇ ਪ੍ਰਕਾਸ਼ਕਾਂ 'ਚ ਪ੍ਰਕਾਸ਼ਕ ਨਹੀਂ ਰਿਹਾ, ਉਹ ਛਾਪਕ ਬਣ ਗਏ ਨੇ। ਪੈਸੇ ਲੈ ਕੇ ਕਿਸੇ ਦੀ ਵੀ, ਕਿਹੋ ਜਿਹੀ ਰਚਨਾ ਛਾਪ ਦਿੰਦੇ ਨੇ। ਮੇਰੇ ਵਰਗਾ ਰਾਤੋ ਰਾਤ ਲੇਖਕ ਬਣ ਜਾਂਦਾ ਹੈ। ਇਸ ਗੱਲ ਨੇ ਕਵਿਤਾ 'ਚ ਹੀ ਨਹੀਂ ਸਗੋਂ ਸਾਹਿਤ ਦੀ ਹਰ ਸਿਨਫ 'ਚ ਮਿਆਰ ਨੂੰ ਘਟਾਇਆ ਹੈ। ਫਿਰ ਵੀ ਮੈਂ ਨਿਰਾਸ਼ ਨਹੀਂ, ਚੰਗੀ ਕਵਿਤਾ ਲਿਖੀ ਜਾ ਰਹੀ ਹੈ, ਭਾਵੇਂ ਟਾਵੀਂ-ਟਾਵੀਂ ਹੀ ਸਹੀ।

**ਕੀ ਤੁਹਾਡੀ ਕਵਿਤਾ ਨੂੰ ਕਿਸੇ 'ਵਾਦ' ਚ ਸ਼ਾਮਲ ਕੀਤਾ ਜਾ ਸਕਦੈ, ਜਾਂ 'ਵਾਦ-ਮੁਕਤ' ਹੈ ਤੁਹਾਡੀ ਕਵਿਤਾ...?**

-- ਵਾਦ-ਅਵਾਦ ਵਾਲ਼ਾ ਕੰਮ ਆਲੋਚਕਾਂ ਵਿਦਵਾਨਾਂ ਦਾ ਹੈ। ਅਧਿਆਪਕਾਂ ਨੇ ਵਿਦਿਆਰਥੀਆਂ ਨੂੰ ਪੜ੍ਹਾਉਣ/ਅਪੜ੍ਹਾਉਣ ਲਈ ਸਾਂਚੇ ਬਣਾਏ ਨੇ। ਕੋਈ ਕਵੀ ਆਪਣੀ ਕਵਿਤਾ ਕਿਸੇ ਵਾਦ ਨੂੰ ਧਿਆਨ 'ਚ ਰੱਖ ਕੇ ਨਹੀਂ ਲਿਖਦਾ ਹੋਣਾ ਤੇ ਮੈਂ ਤਾਂ ਬਿਲਕੁਲ ਹੀ ਨਹੀਂ। ਇਹ ਖੁੱਲ੍ਹੇ ਸੁਭਾਅ ਦੀ ਹੈ ਤੇ ਇਸੇ ਤਰ੍ਹਾਂ ਇਸਨੂੰ ਪੜ੍ਹਨਾ ਗੁੜ੍ਹਨਾ ਤੇ ਭੁੱਲਣਾ ਚਾਹੀਦਾ ਹੈ।

**ਕਵਿਤਾ ਬਾਰੇ ਇਹ ਗੱਲ ਅਕਸਰ ਕੀਤੀ ਜਾਂਦੀ ਹੈ ਕਿ ਇਹ ਸਮਝ 'ਚ ਨਹੀਂ ਆਉਂਦੀ ...ਇਹ ਪਾਠਕ ਤੋਂ ਦੂਰ ਹੁੰਦੀ ਜਾ ਰਹੀ ਹੈ ... ਤੁਹਾਡਾ ਕੀ ਵਿਚਾਰ ਐ?**

-- ਮੇਰੇ ਖਿਆਲ 'ਚ ਇਹ ਉਹ ਲੋਕ ਨੇ ਜੋ ਕਿਸੇ ਰਚਨਾ ਦੇ ਇਕ ਅਤੇ ਪਹਿਲਾਂ ਤੋਂ ਹੀ ਪਰੋਸੇ ਅਰਥ ਨਾਲ ਪੜ੍ਹਦੇ ਨੇ। ਪਰ ਸਾਹਿਤ ਦਾ ਧਰਮ ਬਹੁ-ਅਰਥੀ ਹੋਣਾ ਹੈ। ਮੈਨੂੰ ਤਾਂ ਉਹੀ ਕਵਿਤਾ ਕਹਾਣੀ ਚਿਤਰ ਸਮਝ ਆਉਂਦੇ ਨੇ ਜਿਹੜੇ ਅਸਮਝੇ ਰਹਿ ਜਾਣ, ਜਿਨ੍ਹਾਂ ਨੂੰ ਮੈਂ ਵਾਰ ਵਾਰ ਪੜ੍ਹਦਾ ਰਹਾਂ। ਨਵੀਂ ਕਵਿਤਾ ਬਾਰੇ ਇਹ ਕਹਿਣਾ ਉਹਨਾਂ ਦੋਸਤਾਂ ਦਾ ਵੀ ਹੋ ਸਕਦਾ ਹੈ ਜਿਹੜੇ ਕਵਿਤਾ ਨੂੰ ਪੜ੍ਹਦੇ ਨਹੀਂ। ਨਵਤੇਜ ਭਾਰਤੀ ਦੀ ਕਵਿਤਾ ਹੈ: *ਜਿੱਥੇ ਸੜਕ ਮੁੱਕੀ/ ਉਸ ਤੋਂ ਅੱਗੇ*

*ਵੀ/ ਇਕ ਪੈੜ ਸੀ /* ਅਸੀਂ ਇਸ ਪੈੜ ਤਕ ਜਾਣਾ ਹੈ, ਸਗੋਂ ਇਸ ਤੋਂ ਵੀ ਅਗਾਂਹ, ਹੋਰ ਅਗਾਂਹ। ਇਹ ਪੈੜ ਹੀ ਕਵਿਤਾ ਹੈ। ਇਹ ਮਿਟ ਮਿਟ ਕੇ ਮੁੜ ਬਣਦੀ ਰਹਿਣੀ ਹੈ। ਅਸੀਂ ਕਈ ਵਾਰ ਮੁੱਕੀ ਸੜਕ ਤੋਂ ਅਗਾਂਹ ਨਹੀਂ ਦੇਖਦੇ। ਕਵਿਤਾ ਤੇ ਪਾਠਕ ਵਿਚਾਲੇ ਮੀਲਾਂ ਲੰਮਾਂ ਫਾਸਲਾ ਫੈਲਿਆ ਹੁੰਦਾ ਹੈ। ਇਹ ਫਾਸਲਾ ਤੈਅ ਕਰਨ 'ਚ ਹੀ ਕਵਿਤਾ ਤੇ ਪਾਠਕ ਦਾ ਤੁਰਨਾ ਪਿਆ ਹੈ। ਇੱਥੇ ਹੀ ਮੈਂ ਆਪਣੇ ਮਿੱਤਰ ਸੁਖਵੀਰ ਸਿੰਘ 'ਸੂਹੇ ਅੱਖਰ' ਦੀ ਇਕ ਕਵਿਤਾ ਵੀ ਸਾਂਝੀ ਕਰਦਾਂ ਤੇਰੇ ਨਾਲ਼, ਜੋ ਕਵਿਤਾ ਬਾਰੇ ਸਹਿਜ ਸੁਭਾਅ ਹੀ ਕਮਾਲ ਦੀ ਗੱਲ ਕਰਦੀ ਹੈ: *ਕਵਿਤਾ ਸਮਝਣ ਦੀ ਚੀਜ਼ ਨਹੀਂ ਹੁੰਦੀ/ ਇਹ ਤਾਂ ਸ਼ਬਦਾਂ ਨੂੰ/ ਦਿਲ ਦੇ ਧਰਾਤਲ 'ਤੇ ਮਹਿਸੂਸ ਕਰਨਾ ਹੈ/ ਜਿਵੇਂ ਕੋਈ ਮਾਂ/ ਆਪਣੇ ਨਿੱਕੇ ਜਿਹੇ ਬੱਚੇ ਦਾ/ ਛੋਟਾ ਜਿਹਾ ਅੱਧ-ਖੁੱਲ੍ਹਿਆ ਹੱਥ/ ਆਪਣੇ ਮੂੰਹ 'ਤੇ ਰੱਖ ਕੇ ਅੱਖਾਂ ਮੀਚ ਲੈਂਦੀ ਹੈ।*

**'ਲਕੀਰ' ਵਿਚ ਤੁਹਾਡੀ ਕਵਿਤਾ ਬਾਰੇ ਛਪੀ ਇਕ ਬਹਿਸ ਵਿਚ ਅਜਮੇਰ ਔਲਖ ਦਾ ਆਖਣਾ ਸੀ ਕਿ ਗੁਰਪ੍ਰੀਤ ਦੀ ਕਵਿਤਾ ਸਮੂਹਕ ਪਾਠਕ ਵਰਗ ਲਈ ਨਹੀਂ ਹੈ । ਇਹਨੂੰ ਪੜ੍ਹਨ ਲਈ ਪਾਠਕ ਦਾ ਚੇਤਨ ਹੋਣਾ, ਸਾਹਿਤਕ ਹੋਣਾ ਜ਼ਰੂਰੀ ਹੈ ...**

-- ਪ੍ਰੋਫੈਸਰ ਸਾਹਬ ਦੀ ਇਹ ਗੱਲ ਕਵਿਤਾ ਲਈ ਕੰਪਲੀਮੈਂਟ ਹੈ ਤੇ ਨਾਲ ਹੀ ਕਵਿਤਾ ਨੂੰ ਪੜ੍ਹਨ ਤੇ ਸਮਝਣ ਦੀ ਕੁੰਜੀ ਵੀ। ਕਵਿਤਾ ਦੀ ਆਪਣੀ ਇਕ ਭਾਸ਼ਾ ਹੁੰਦੀ ਹੈ, ਇਸ ਨੂੰ ਅਸੀਂ ਉਵੇਂ ਨਹੀਂ ਪੜ੍ਹ ਸਕਦੇ ਜਿਵੇਂ ਕਹਾਣੀ ਨੂੰ ਪੜ੍ਹਦੇ ਹਾਂ। ਇਹ ਗੱਲ ਵੱਖਰੀ ਹੈ ਕਿ ਕਹਾਣੀ 'ਚ ਕਵਿਤਾ ਵੀ ਪਈ ਹੁੰਦੀ ਹੈ ਤੇ ਕਵਿਤਾ 'ਚ ਕਹਾਣੀ। ਕਿਸੇ ਵੀ ਕਵਿਤਾ ਦਾ ਸਮੂਹਕ ਪਾਠਕ ਵਰਗ ਨਹੀਂ ਹੁੰਦਾ। ਗੀਤਾ, ਰਾਮਾਇਣ, ਮਹਾਂਭਾਰਤ ਦਾ ਵੀ ਸਮੂਹਕ ਪਾਠਕ ਵਰਗ ਨਹੀਂ। ਨੋਬਲ ਪੁਰਸਕ੍ਰਿਤ ਕਵੀ ਟਾਮਸ ਟ੍ਰਾਂਸਟਰੋਮਰ ਨੂੰ ਕਿੰਨੇ ਕੁ ਲੋਕਾਂ ਨੇ ਪੜ੍ਹਿਆ ਹੈ। ਸੰਤ ਰਾਮ ਉਦਾਸੀ, ਪਾਸ਼ ਨੂੰ ਪੜ੍ਹਨ ਵਾਲੇ ਵੀ ਸਾਰੇ ਨਹੀਂ ਹਨ। ਤੇ ਲਾਲ ਸਿੰਘ ਦਿਲ ਨੂੰ ਵੀ ਪੜ੍ਹਨ ਵਾਲੇ ਸਾਰੇ ਨਹੀਂ।

**ਕਵਿਤਾ 'ਚ ਆਉਂਦੇ-ਜਾਂਦੇ ਗੁਰਪ੍ਰੀਤ ਨੇ ਆਪਣੇ ਨਾਂ ਨਾਲ ਗੋਤ ਜਾਂ ਤਖ਼ੱਲਸ ਕਿਉਂ ਨ੍ਹੀਂ ਲਾਇਆ?**

-- ਪਹਿਲਾਂ ਮੈਂ ਅਪਣਾ ਗੋਤ 'ਧੌਂਸੀ' ਲਿਖਦਾ ਸੀ, ਪਰ ਬਾਅਦ 'ਚ ਛੱਡ ਦਿੱਤਾ। ਨਾ ਤਾਂ ਮੇਰੇ ਸੁਭਾਅ 'ਚ ਧੌਂਸ ਦੇਣੈ, ਨਾ ਹੀ ਕਵਿਤਾ ਵਿਚ। ਪਰ ਮਾਨਸਾ ਦੇ ਬਹੁਤੇ ਦੋਸਤ ਮੈਨੂੰ ਅਜੇ ਵੀ ਧੌਂਸੀ ਕਰਕੇ ਹੀ ਜਾਣਦੇ ਨੇ। ਤਖ਼ੱਲਸ ਲਾਉਣ ਦੀ ਕਈ ਵਾਰ ਕੋਸ਼ਿਸ਼ ਕੀਤੀ, ਪਰ ਕਾਮਯਾਬ ਨਹੀਂ ਹੋਇਆ ।ਇਕ ਵਾਰ 'ਸੰਯੋਗ' ਲਿਖਣ ਲੱਗਿਆ, ਜਿੰਦਰ ਨੇ ਲਤੀਫੇ 'ਚ ਕਿਹਾ ਕਿ ਜੇਕਰ ਕਿਸੇ ਨੇ 'ਜ' ਦੀ ਥਾਂ 'ਭ' ਲਿਖ ਦਿੱਤਾ। ਗੀਤ, ਗਗਨ, ਗੌਰਵ ਲਿਖਣ ਦੀ ਸੋਚੀ। ਕੁਝ ਥਾਵਾਂ 'ਤੇ ਨਾਨਕਪ੍ਰੀਤ ਨਾਂ ਹੇਠ ਵੀ ਛਪਿਆ ਹਾਂ। ਹਿੰਦੀ ਪੱਤ੍ਰਿਕਾ 'ਵਾਗਾਰਥ' ਵਿਚ ਕੁਝ ਰੇਖਾਂਕਣ ਗੁਰਪ੍ਰੀਤ ਗ੍ਰਾਸ ਦੇ ਨਾਂ ਹੇਠ ਛਪੇ। ਪਰ ਕਿਤਾਬ ਛਪਣ ਵੇਲੇ ਨੂਰ ਸਾਹਬ ਤੋਂ ਸਲਾਹ ਲਈ ਤਾਂ ਉਨ੍ਹਾਂ ਆਖਿਆ, "ਗ੍ਰਾਸ ਦੀ ਕੀ ਲੋੜ ਐ , ਤੈਨੂੰ ਸਾਰੇ ਗੁਰਪ੍ਰੀਤ ਕਰਕੇ ਜਾਣਦੇ ਨੇ।"

**ਇਕ ਵਾਰ ਤੁਸੀਂ ਫੇਸਬੁੱਕ ਤੇ ਸਟੇਟਸ ਪਾਇਆ ਸੀ, ਕਿ ਤੁਹਾਨੂੰ ਸਿਰਫ 'ਗੁਰਪ੍ਰੀਤ, ਮਾਨਸਾ' ਲਿਖੀ ਚਿੱਠੀ ਮਿਲ ਗਈ ਸੀ, ਤੁਹਾਨੂੰ ਲਗਦੈ ਬਈ ਤੁਹਾਨੂੰ ਸਾਰੇ ਗੁਰਪ੍ਰੀਤ ਕਰਕੇ ਹੀ ਜਾਣਦੇ ਨੇ।**

-- ਜਾਣਨ ਵਾਲੇ ਗੁਰਪ੍ਰੀਤ ਕਰਕੇ ਜਾਣਦੇ ਨੇ, ਇਹ ਗੱਲ ਸਹੀ ਹੈ। ਪਰ ਜਿਨ੍ਹਾਂ ਲੋਕਾਂ ਨੇ ਮੈਨੂੰ ਤਖ਼ੱਲਸ ਕਰਕੇ ਜਾਣਨਾ ਸੀ ਉਹ ਨਹੀਂ ਜਾਣਦੇ। ਇਹਦਾ ਘਾਟਾ ਮੈਨੂੰ ਪਿਆ। ਉਹ ਲੋਕ ਜਿਨ੍ਹਾਂ ਨੇ ਬਿਨ ਪੜ੍ਹਿਆਂ ਲੇਖਕ ਨੂੰ ਜਾਣਨਾ ਹੁੰਦੈ, ਉਹ ਅਕਸਰ ਪੁਛਦੇ ਨੇ, "ਥੋਡਾ ਤਖ਼ੱਲਸ ਕੀ ਹੈ?" ਮੇਰਾ ਤਖ਼ੱਲਸ ਹੈ ਕਿ ਕੋਈ ਤਖ਼ੱਲਸ ਨਹੀਂ। ਡਾ. ਨਾਹਰ ਸਿੰਘ ਹੁਰਾਂ ਨੇ ਇਕ ਵਾਰ ਹੱਥ ਮਿਲਾਉਂਦਿਆਂ



ਕਿਹਾ, "ਤੂੰ ਉਹੀ ਗੁਰਪ੍ਰੀਤ ਹੈਂ ਜੋ ਆਪਣੇ ਨਾਂ ਨਾਲ ਕੁਛ ਨਹੀਂ ਲਾਉਂਦਾ ?" ਚਿੱਠੀ ਵਾਲੀ ਗੱਲ ਸਹੀ ਹੈ। ਲੇਖਕਾਂ ਨੂੰ ਡਾਕੀਏ ਜ਼ਰੂਰ ਜਾਣਦੇ ਹੁੰਦੇ ਆ, ਹੋਰ ਕੋਈ ਭਾਵੇਂ ਨਾ ਵੀ ਜਾਣਦਾ ਹੋਵੇ।

**ਤੁਹਾਡੀ ਕਵਿਤਾ ਨੂੰ ਕੌਣ ਕੌਣ ਪੜ੍ਹੇ , ਤੁਹਾਡੀ ਇੱਛਾ ਕੀ ਹੈ?**

-- ਮੈਂ ਚਾਹੁੰਨੈ, ਮੇਰੀ ਕਵਿਤਾ ਮੇਰਾ ਆਂਢ-ਗੁਆਂਢ, ਪ੍ਰੈੱਸ ਕਰਨ ਵਾਲਾ ਧੋਬੀ, ਮੋਚੀ, ਬਸਾਤੀ ਤੇ ਕਰਿਆਨੇ ਵਾਲਾ ਪੜ੍ਹੇ, ਮੇਰੀ ਬੇਟੀ ਦੇ ਸਕੂਲ ਰਿਕਸ਼ੇ ਵਾਲਾ ਪੜ੍ਹੇ ...ਪਰ ਤੈਨੂੰ ਸੱਚੀ ਗੱਲ ਦੱਸਾਂ, ਇਹਨੂੰ ਮੇਰੇ ਬਾਪੂ ਨੇ ਵੀ ਨਹੀਂ ਪੜ੍ਹਿਆ ਕਦੇ, ਜੀਹਦੇ ਬਾਰੇ ਮੈਂ ਕਿੰਨੀਆਂ ਹੀ ਕਵਿਤਾਵਾਂ ਲਿਖੀਆਂ ਨੇ, ਨਵੀਂ ਕਿਤਾਬ ਤਾਂ ਸਮਰਪਤ ਹੀ ਬਾਪੂ ਨੂੰ ਕੀਤੀ ਹੈ। ਸਪੈਨਿਸ਼ ਕਵੀ ਵੀਸੈਂਤ ਅਲੈਕਸਾਂਦਰ ਦਾ ਆਖਣਾ ਹੈ : ਸ਼ਾਇਦ ਮੈਂ ਉਹਨਾਂ ਲੋਕਾਂ ਲਈ ਲਿਖਦਾ ਹਾਂ ਜੋ ਮੇਰੀਆਂ ਨਜ਼ਮਾਂ ਨਹੀਂ ਪੜ੍ਹਦੇ। ਉਸ ਔਰਤ ਲਈ ਜੋ ਗਲ਼ੀ ਵਿਚ ਸਿਰਤੋੜ ਨੱਸੀ ਜਾ ਰਹੀ ਹੈ, ਜਿਵੇਂ ਚੜ੍ਹਦੇ ਸੂਰਜ ਲਈ ਦਰਵਾਜ਼ਾ ਖੋਲ੍ਹਣਾ ਹੋਵੇ।

**ਹਾਇਕੂ ਬਾਰੇ ਤੁਹਾਡਾ ਕੀ ਵਿਚਾਰ ਐ , ਪੰਜਾਬੀ 'ਚ ਇਹਨੂੰ ਮਜ਼ਾਕ ਦੀ ਪੱਧਰ 'ਤੇ ਲਿਆ ਜਾਂਦੈ।**

-- ਹਾਇਕੂ ਜਾਪਾਨੀ ਕਾਵਿ ਵਿਧਾ ਹੈ, ਹੁਣ ਇਹਨੂੰ ਪੂਰੀ ਦੁਨੀਆਂ 'ਚ ਲਿਖਿਆ ਜਾਣ ਲੱਗਿਆ ਹੈ। ਇਹ ਇਸ ਵਿਧਾ ਦੀ ਸਮਰੱਥਾ ਹੈ। ਅਸੀਂ ਪੰਜਾਬੀ ਮੋਟੇ ਠੁੱਲ੍ਹੇ ਆਂ, ਜਾਪਾਨੀ ਜਿਹੇ ਬਾਰੀਕ ਨਹੀਂ, ਨਾ ਹੀ ਉਨ੍ਹਾਂ ਜਿੰਨੇ ਸੰਵੇਦਨਸ਼ੀਲ। ਇਸ ਕਰਕੇ ਇਹਨੂੰ ਲਿਖਣ ਪੜ੍ਹਨ ਪੱਖੋਂ ਆਪਣੇ ਸੁਭਾਅ ਮੁਤਾਬਕ ਹਲਕੇ ਪੱਧਰ 'ਤੇ ਲੈਂਦੇ ਸਮਝਦੇ ਹਾਂ। ਹਾਇਕੂ ਬਹੁਤ ਹੀ ਸੂਖਮ ਕਾਵਿ-ਵਿਧਾ ਹੈ, ਇਹਨੂੰ ਲਿਖਣ ਪੜ੍ਹਨ ਲਈ ਹਵਾ ਪਾਣੀ ਵਾਂਗ ਕੁਦਰਤ ਜਿਹਾ ਹੋਣਾ ਪੈਂਦੈ। ਪੰਜਾਬੀ 'ਚ ਹਾਇਕੂ ਅਜੇ ਅਭਿਆਸੀ ਦੌਰ 'ਚੋਂ ਗੁਜ਼ਰ ਰਿਹੈ। ਇਹਦੇ ਬਾਵਜੂਦ ਕੁਝ ਅਜਿਹੇ ਪੰਜਾਬੀ ਹਾਇਕੂ ਚੁਣੇ ਜਾ ਸਕਦੇ ਨੇ ਜੋ ਜਾਪਾਨੀਆਂ ਨਾਲ ਬਰ ਮੇਚਦੇ ਨੇ। ਸੰਜਮੀ ਤੇ ਦ੍ਰਿਸ਼ ਵਾਲੀ ਕਵਿਤਾ ਲਿਖਣਾ ਮੇਰੇ ਸੁਭਾਅ 'ਚ ਮੁੱਢ ਤੋਂ ਹੀ ਸ਼ਾਮਲ ਹੈ। ਇਹ ਮੇਰੇ ਪਸੰਦ ਦੀ ਵਿਧਾ ਹੈ, ਇਹਦਾ ਪਾਠਕ ਹੋਣਾ ਮੈਨੂੰ ਚੰਗਾ ਲਗਦੈ। ਵੈਸੇ ਲਹਿਰ ਬਣਾਉਣ ਨਾਲ ਇਹਦਾ ਮੂੰਹ ਮੱਥਾ ਵਿਗੜ ਤਾਂ ਸਕਦੈ, ਬਣਨਾ ਨਹੀਂ ।

**ਜ਼ਰੂਰੀ ਜੀਵਨ ਵੇਰਵਾ ਵੀ ਦੱਸ ਦਿਓ ਜੀ...**

-- ਆਮ ਜਿਹਾ ਬੰਦਾ ਹਾਂ। ਖਾਮੀਆਂ ਵੱਧ ਨੇ, ਖੂਬੀਆਂ ਨਾ-ਬਰਾਬਰ ਨੇ। ਸ਼ਾਇਦ ਤੁਸੀਂ ਮੇਰੇ ਜਨਮ ਤੇ ਆਰ-ਪਰਿਵਾਰ ਬਾਰੇ ਪੁੱਛ ਰਹੇ ਹੋਂ। ਮੇਰਾ ਜਨਮ ਮਾਨਸਾ 'ਚ 7 ਮਈ 1968 ਨੂੰ ਹੋਇਆ। ਮੇਰੇ ਪਿਤਾ ਜੀ ਰਾਜ-ਮਿਸਤਰੀ ਦਾ ਕੰਮ ਕਰਦੇ ਨੇ। ਆਪਣੇ ਵੇਲ਼ੇ ਦੀਆਂ ਚਾਰ-ਪੰਜ ਜਮਾਤਾਂ ਵੀ ਪੜ੍ਹੇ ਹੋਏ ਨੇ। ਜਿਵੇਂ ਮੈਂ ਪਹਿਲਾਂ ਦੱਸਿਆ ਕਿ ਕਈ ਕਵਿਤਾਵਾਂ ਮੈਂ ਆਪਣੇ ਬਾਪੂ 'ਤੇ ਲਿਖੀਆਂ ਨੇ, ਭਾਵੇਂ ਉਹਨੇ ਪੜ੍ਹੀਆਂ ਨਹੀਂ। ਮਾਤਾ ਅਨਪੜ੍ਹ ਹੈ, ਪਰ ਕਿੰਨੀਆਂ ਹੀ ਕਵਿਤਾਵਾਂ ਦੀਆਂ ਗੱਲਾਂ ਮੈਂ ਇਹਤੋਂ ਲਈਆਂ ਨੇ। ਕਈ ਕਵਿਤਾਵਾਂ ਮਾਂ 'ਤੇ ਵੀ ਲਿਖੀਆਂ ਨੇ। ਪਤਨੀ ਦਾ ਨਾਂ ਹੈ-ਸੁਰਮੇਲ। ਮੇਰੀ ਕਵਿਤਾ ਦੀ ਪਹਿਲੀ ਪਾਠਕ ਤੇ ਆਲੋਚਕ। ਬੇਟਾ ਸੁਖਨ ਅੱਜ-ਕੱਲ੍ਹ ਪੰਜਾਬੀ ਯੂਨੀਵਰਸਿਟੀ 'ਚ 'ਫਿਲਮ ਐਂਡ ਟੈਲੀਵਿਜਨ ਪ੍ਰੋਡਕਸ਼ਨ' 'ਚ ਮਾਸਟਰਜ਼ ਕਰ ਰਿਹਾ ਹੈ। ਬੇਟੀ ਸਨੋਅ ਨੌਵੀਂ ਦੇ ਇਮਤਿਹਾਨ ਦੇ ਰਹੀ ਹੈ। ਮੈਂ ਐੱਮ.ਏ. ਪੰਜਾਬੀ ਤੇ ਬੀ ਐੱਡ ਹਾਂ, ਮਾਨਸਾ ਦੇ ਸਰਕਾਰੀ ਸਕੂਲ 'ਚ ਪੰਜਾਬੀ ਪੜ੍ਹਾਉਂਦਾ ਹਾਂ। ਮੇਰੀ ਕਵਿਤਾ 'ਹਰੀਕੇ ਪੱਤਣ' ਪੰਜਾਬ ਸਕੂਲ ਸਿੱਖਿਆ ਬੋਰਡ ਦੇ ਗਿਆਰਵੀਂ ਦੇ ਵਿਸ਼ੇ 'ਪੰਜਾਬੀ ਇਲੈਕਟਿਵ' ਵਿਚ ਪੜ੍ਹਾਈ ਜਾਂਦੀ ਹੈ। ਭਾਈ ਵੀਰ ਸਿੰਘ ਤੋਂ ਲੈਕੇ ਮੇਰੇ ਤਕ ਇਸ ਵਿਚ ਪੱਚੀ ਕਵੀ ਹਨ। ਮੇਰੀ ਕਵਿਤਾ 'ਤੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੋ ਖੋਜਾਰਥੀ ਐੱਮ ਫਿਲ ਦਾ ਕੰਮ ਕਰ ਚੁੱਕੇ ਹਨ।

**ਇਨਾਮਾਂ ਸਨਮਾਨਾਂ ਦਾ ਕਵਿਤਾ 'ਚ ਕੀ ਯੋਗਦਾਨ ਮੰਨਦੇ ਹੋ...ਤੁਹਾਨੂੰ ਕੋਈ ਇਨਾਮ ਸਨਮਾਨ ਮਿਲਿਆ ਹੈ?**

-- ਪਹਿਲੀ ਕਾਵਿ-ਕਿਤਾਬ 'ਸ਼ਬਦਾਂ ਦੀ ਮਰਜ਼ੀ' ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਮੋਹਨ ਸਿੰਘ ਮਾਹਰ ਕਵਿਤਾ ਪੁਰਸਕਾਰ-1996 'ਚ ਦਿੱਤਾ। ਮੇਰੀ ਇਹ ਕਿਤਾਬ ਉਸੇ ਵਰ੍ਹੇ ਪ੍ਰਕਾਸ਼ਤ ਹੋਈ ਸੀ। ਇਸ ਸਨਮਾਨ ਵਿਚ 5000 ਰੁਪਏ, ਸ਼ੋਭਾ ਪੱਤਰ ਤੇ ਇਕ ਮੈਡਲ ਮਿਲਿਆ ਸੀ। ਰੁਪਏ ਉਸ ਵੇਲੇ ਬੜੇ ਕੰਮ ਆਏ। ਮੈਡਲ ਕਈ ਵਰ੍ਹੇ ਪਹਿਲਾਂ ਸੁਨਿਆਰੇ ਤੋਂ ਧੁਆ ਕੇ ਕੰਧ 'ਤੇ ਟੰਗਿਆ ਸੀ ਪਰ ਘਰਾਂ ਦੀ ਅਦਲਾ-ਬਦਲੀ 'ਚ ਕਿਧਰੇ ਗੁੰਮ ਗੁਆਚ ਗਿਆ। ਕੁਝ ਸਾਲ ਪਹਿਲਾਂ ਬਰਨਾਲੇ ਵਾਲ਼ਿਆਂ ਨੇ ਪ੍ਰੋ. ਜੋਗਾ ਸਿੰਘ ਯਾਦਗਾਰੀ ਪੁਰਸਕਾਰ ਦਿੱਤਾ ਸੀ। ਬੜਾ ਚੰਗਾ ਲੱਗਿਆ - ਦੋ ਸਨਮਾਨ ਮਿਲੇ, ਦੋਹੇਂ ਕਵੀਆਂ ਦੇ ਨਾਂ 'ਤੇ।

ਸਹੀ ਲੇਖਕ ਨੂੰ ਸਨਮਾਨ ਮਿਲਣ ਨਾਲ਼ ਆਰਥਿਕ ਸਹਿਯੋਗ ਵੀ ਮਿਲ ਜਾਂਦਾ ਹੈ ਤੇ ਲੇਖਕ ਸਾਹਮਣੇ ਹੋਰ ਚੰਗਾ ਲਿਖਣ ਲਈ ਚਣੌਤੀ ਵੀ ਹੋ ਜਾਂਦੀ ਹੈ। ਇਨਾਮਾਂ-ਸਨਮਾਨਾਂ 'ਚ ਗੁੱਟਬੰਦੀਆਂ, ਭਾਈ ਭਤੀਜਾਵਾਦ ਮਾੜੀ ਗੱਲ ਹੈ।

**ਪੰਜਾਬੀ ਸਾਹਿਤ 'ਚ ਵਧ ਰਹੇ 'ਜੱਥੇਦਾਰੀ ਕਲਚਰ' ਜਾਂ ਧੜੇਬੰਦੀਆਂ ਬਾਰੇ ਕੀ ਕਹਿਣਾ ਹੈ ?**

-- ਇਹ ਸ਼ਾਇਦ ਹਰ ਭਾਸ਼ਾ 'ਚ ਹੈ ਤੇ ਹਰ ਖੇਤਰ 'ਚ ਹੈ। ਚੰਗਾ ਹੋਵੇ ਸਾਹਿਤ ਇਸ ਗੱਲ ਤੋਂ ਬਚਿਆ ਰਹੇ।

**ਕੁਝ ਪ੍ਰਤਿਭਾਵਾਨ ਕਵੀ ਅਸਲੋਂ ਅਣਗੌਲੇ ਰਹਿ ਜਾਂਦੇ ਨੇ... ਸਾਨੂੰ ਕੀ ਕਰਨਾ ਚਾਹੀਦੈ .. ਜਾਂ ਤੁਹਾਡੀ ਕੋਈ ਖਾਸ ਅਪਰੋਚ...**

-- ਤੁਹਾਡੀ ਗੱਲ ਸਹੀ ਹੈ ਕਿ ਕੁਝ ਪ੍ਰਤਿਭਾਵਾਨ ਕਵੀ ਅਣਗੌਲੇ ਰਹਿ ਜਾਂਦੇ ਹਨ। ਉਨ੍ਹਾਂ ਦੀਆਂ ਰਚਨਾਵਾਂ ਨੂੰ ਕਿਤਾਬੀ ਰੂਪ ਅਤੇ ਵਿਚਾਰ-ਚਰਚਾ ਰਾਹੀਂ ਸਾਹਮਣੇ ਲਿਆਉਣਾ ਚਾਹੀਦਾ ਹੈ। 'ਜੱਥੇਦਾਰੀ ਕਲਚਰ' ਜਾਂ ਧੜੇਬੰਦੀਆਂ ਕਾਰਨ ਅਜਿਹਾ ਬਹੁਤ ਵਾਰ ਵਾਪਰ ਜਾਂਦਾ ਹੈ ਕਿ ਚੰਗੀ ਲਿਖਤ, ਮਾੜੀਆਂ ਲਿਖਤਾਂ 'ਚ ਕਿਧਰੇ ਗੁੰਮ ਗੁਆਚ ਜਾਂਦੀ ਹੈ।

**ਮੈਂ ਖੁਦ ਨਵੀਂ ਪੀੜ੍ਹੀ ਦਾ ਹਾਂ, ਸਾਡੇ ਲਈ ਜਾਂ...ਨਵੀਂ ਪੀੜ੍ਹੀ ਦੇ ਲੇਖਕਾਂ ਕਵੀਆਂ ਨੂੰ ਕੀ ਅਗਵਾਈ ਦੇਣਾ ਚਾਹੋਗੇ, ਹੁਣ ਇਹ ਨਾ ਕਹਿਣਾ ਕਿ ਮੈਂ ਕੀ ਅਗਵਾਈ ਦੇ ਸਕਦਾਂ...**

-- ਮੇਰੇ ਸੁਭਾਅ ਅਨੁਸਾਰ ਤੂੰ ਇਹਦਾ ਉੱਤਰ ਆਪ ਹੀ ਦੇ ਦਿੱਤਾ। ਵਾਕਈ ਹੀ ਮੈਂ ਕਿਸੇ ਨੂੰ ਅਗਵਾਈ ਦੇਣ ਯੋਗ ਨਹੀਂ। ਨਵੀਂ ਪੀੜ੍ਹੀ ਦਾ ਮੈਂ ਦੋਸਤ ਬਣ ਸਕਦਾ ਹਾਂ ਜੇ ਉਹ ਮੈਨੂੰ ਮੌਕਾ ਦੇਣ। ਤੇ ਇਸ ਗੱਲ ਦੀ ਮੈਨੂੰ ਅਥਾਹ ਖੁਸ਼ੀ ਵੀ ਹੋਵੇਗੀ। ਚੰਗੀ ਗੱਲ ਹੋਵੇਗੀ ਜੇਕਰ ਉਹ ਲਿਖਣ ਦੇ ਨਾਲ਼ ਪੜ੍ਹਨ ਵੀ। ਦੁਨੀਆਂ ਦੇ ਸਾਹਿਤ ਨਾਲ਼ ਆਪਣਾ ਵਾਹ ਪਾਉਣ... ਸ਼ੋਸ਼ਲ ਮੀਡੀਏ ਤੇ ਇੰਟਰਨੈਟ ਦੇ ਭਾਵੇਂ ਨੁਕਸਾਨ ਵੀ ਨੇ ਪਰ ਇਹਦੇ ਫਾਇਦੇ ਵੀ ਬਹੁਤ ਨੇ। ਇਹਦੇ ਕਰਕੇ ਅਸੀਂ ਬੋੜਾਵਾਲ ਬੈਠੇ ਵੀ ਦੁਨੀਆਂ ਦੇ ਲੇਖਕਾਂ ਅਤੇ ਕਿਤਾਬਾਂ ਨਾਲ਼ ਜੁੜ ਸਕਦੇ ਹਾਂ।

**ਤੁਹਾਡਾ ਬਹੁਤ ਬਹੁਤ ਧੰਨਵਾਦ ਗੁਰਪ੍ਰੀਤ ਜੀ, ਤੁਸੀਂ ਇਸ ਮੁਲਾਕਾਤ ਲਈ ਸਮਾਂ ਦਿੱਤਾ ਤੇ ਖੁੱਲ੍ਹੇ ਦਿਲ ਨਾਲ ਜਵਾਬ ਦੇ ਕੇ ਮੇਰੇ ਸੁਆਲਾਂ ਨੂੰ ਸਾਰਥਕ ਕਰ ਦਿੱਤਾ ...**

-- ਧਰਮਿੰਦਰ ਤੇਰਾ ਵੀ ਬਹੁਤ ਧੰਨਵਾਦ, ਤੇਰੇ ਚੰਗੇ ਸੁਆਲਾਂ ਨੇ ਮੈਨੂੰ ਆਪਣੇ ਅੰਦਰ ਝਾਤ ਮਾਰਨ ਦਾ ਮੌਕਾ ਦਿੱਤਾ।000

***(ਪਿੰਡ ਬੋੜਾਵਾਲ, ਜ਼ਿਲ੍ਹਾ ਮਾਨਸਾ, ਫੋਨ: 89680-66775)***



# ਇੰਦਰਜੀਤ ਨੰਦਨ ਦੀ ਕਾਵਿ-ਸੰਵੇਦਨਾ: ਲੇਖ: ਹਰਪ੍ਰੀਤ ਸਿੰਘ

ਸਾਹਿਤ-ਸਿਰਜਣਾ ਦੇ ਖੇਤਰ ਵਿਚ ਪਿਛਲੇ ਕੁਝ ਦਹਾਕਿਆਂ ਤੋਂ ਨਾਰੀ ਲੇਖਕ ਵਿਭਿੰਨ ਵਿਧਾਵਾਂ ਰਾਹੀਂ, ਪ੍ਰਗਟਾਅ ਵਿਧੀਆਂ ਰਾਹੀਂ ਸਮਕਾਲੀ ਸਥਿਤੀ ਨਾਲ ਟੱਕਰ ਲੈ ਰਹੇ ਹਨ। ਸਮਕਾਲ ਵਿਚ ਰਚੀ ਜਾ ਰਹੀ ਪੰਜਾਬੀ ਕਵਿਤਾ ਵਿਚ ਵਿਸ਼ੇਸ਼ ਤੌਰ 'ਤੇ ਨਾਰੀ ਲੇਖਕਾਂ ਨੇ ਗੌਲਣਯੋਗ ਵਾਧਾ ਕੀਤਾ ਹੈ ਜੋ ਕਿ ਗੁਣਾਤਮਕ ਤੇ ਸਾਕਰਾਤਮਕ ਹੈ। ਸਮਾਜ ਵਿਚ ਜ਼ਿੰਦਗੀ ਨਾਲ ਦੋ-ਚਾਰ ਹੋ ਰਹੀ ਨਾਰੀ ਆਪਣੀਆਂ ਤਲਖੀਆਂ, ਉਦਾਸੀਆਂ, ਅਤੇ ਹਕੀਕਤਾਂ ਦੇ ਕਾਵਿ ਰੂਪਾਂਤਰਣ ਰਾਹੀਂ ਸਿਰਜਣਾ ਦੇ ਰਾਹ ਪੈਂਦੀ ਹੈ। ਨਾਰੀ ਦਾ ਸਿਰਜਣਾ ਨਾਲ ਜੈਵਿਕ ਸੰਬੰਧ ਹੈ, ਕਾਇਨਾਤ ਨੇ ਉਸਨੂੰ ਅਸੀਮ ਸਿਰਜਣਾਤਮਕ ਸ਼ਕਤੀ ਦਿੱਤੀ ਹੈ। ਪਰ ਇਕ ਖਾਸ ਸਮਾਜਕ ਸਭਿਆਚਾਰਕ ਪ੍ਰਸੰਗ ਵਿਚ ਵਿਚਰਦਿਆਂ ਨਾਰੀ ਦੀ ਇਸ ਸਿਰਜਣਾਤਮਕਤਾ ਨੂੰ ਨਜ਼ਰਅੰਦਾਜ਼ ਕੀਤਾ ਗਿਆ ਤੇ ਉਸਨੂੰ ਵਿਭਿੰਨ ਸੰਸਥਾਵਾਂ ਦੇ ਦਮਨ ਅਤੇ ਸ਼ੋਸ਼ਣ ਦੇ ਚੱਕਰਵਿਊ 'ਚ ਫਸਾ ਲਿਆ ਗਿਆ। ਨਾਰੀ ਇਕ ਪਾਸੇ ਸਮਾਜਕ-ਸਭਿਆਚਾਰਕ ਸੰਸਥਾਵਾਂ ਵਿਚ ਅਤੇ ਦੂਜੇ ਪਾਸੇ ਰਾਜਸੀ ਆਰਥਿਕ ਵਿਵਸਥਾ ਵਿਚ ਦੋਹਰੀ ਦਮਿਤ ਪਾਤਰ ਬਣਦੀ ਹੈ। ਕਿਉਂਕਿ ਇਨ੍ਹਾਂ ਵਿਭਿੰਨ ਸੰਸਥਾਵਾਂ ਵਿਚ ਮਰਦਾਵੀਂ ਸੱਤਾ ਕਾਬਜ਼ ਰਹੀ ਹੈ ਅਤੇ ਇਸਨੇ ਨਾਰੀ ਨੂੰ ਸਰੀਰਕ, ਮਾਨਸਿਕ, ਸਾਹਿਤਕ, ਤਸੀਹੇ ਦਿੱਤੇ ਹਨ ਤੇ ਤਸ਼ੱਦਦ ਕੀਤਾ ਹੈ। ਕਿਉਂਕਿ ਪੈਦਾਵਰੀ ਸਾਧਨਾਂ, ਗਿਆਨ ਦੇ ਸੋਮਿਆਂ ਅਤੇ ਹੋਰ ਸੰਸਾਧਨਾਂ 'ਤੇ ਆਪਣਾ ਏਕਾਧਿਕਾਰ ਜਮਾਉਣ ਵਾਲੀ ਧਿਰ ਹਮੇਸ਼ਾ ਸੱਤਾਸ਼ੀਲ ਰਹੀ ਹੈ। ਰਾਜਸੀ ਅਤੇ ਆਰਥਿਕ ਸੰਸਥਾਵਾਂ ਦੀ ਸਿਆਸਤ ਵਜੋਂ ਨਾਰੀ ਦਾ ਦਮਨ ਚੱਕਰ ਨਵੇਂ ਰੂਪ ਵਿਚ ਢਲ ਗਿਆ ਹੈ। ਨਵ ਪੂੰਜੀਵਾਦੀ ਵਿਵਸਥਾ ਨੇ ਔਰਤ ਨੂੰ ਰੁਜ਼ਗਾਰ ਦੇ ਮੌਕੇ ਦਿੱਤੇ ਲੱਗਦੇ ਹਨ, ਵਿਸ਼ਵੀਕਰਨ ਦਾ ਮੰਡੀ ਪ੍ਰਵਚਨ ਉਸਨੂੰ ਘਰਾਂ ਦੀ ਦਹਿਲੀਜ਼ ਤੋਂ ਬਾਹਰ ਆਉਣ ਦਾ ਮੌਕਾ ਦਿੰਦਾ ਜਾਪਦਾ ਹੈ, ਪਹਿਨਣ ਤੋਂ ਲੈ ਕੇ ਜੀਵਨ ਦੇ ਹਰ ਖ਼ੇਤਰ ਵਿਚ ਵਿਚਰਨ ਲਈ ਆਜ਼ਾਦ ਫਿਜ਼ਾ ਦਿੰਦਾ ਜਾਪਦਾ ਹੈ। ਪਰ ਇਹ ਕਾਫੀ ਹੱਦ ਤਕ ਆਜ਼ਾਦੀ ਦੀ ਆੜ 'ਚ ਜਗੀਰੂ ਮਾਨਸਿਕਤਾ ਅਤੇ ਮੰਡੀ ਦੀ ਮੰਗ ਉੱਪਰ ਕਾਰਪੋਰੇਟਸ, ਮਰਦਾਊ ਸੰਸਕ੍ਰਿਤੀ ਅਤੇ ਖਪਤਕਾਰੀ ਰੁਚੀਆਂ ਦਾ ਦਬਦਬਾ ਹੈ। ਇਸ ਕਰਕੇ ਇਸ ਵਿਵਸਥਾ ਵਿਚ ਬਹੁਤ ਸਾਰੇ ਸਮਝੌਤਿਆਂ ਤੋਂ ਬਾਅਦ, ਜ਼ਿੰਦਗੀ ਗਿਰਵੀ ਰੱਖ ਕੇ ਆਜ਼ਾਦੀ ਦਿੱਤੀ ਜਾਂਦੀ ਹੈ। ਇਹ ਆਜ਼ਾਦੀ ਮਾਨਸਿਕ ਧਰਾਤਲ ਦੀ ਨਹੀਂ, ਸਰੀਰਕ ਬਣਤਰ ਦੀ ਹੈ, ਵਸਤ ਬਣਨ ਦੀ ਹੈ। ਤਮਾਮ ਫੈਸ਼ਨ ਸ਼ੋਆਂ ਤੋਂ ਲੈ ਕੇ ਭਿੰਨ-ਭਿੰਨ ਵਿਗਿਆਪਨਾਂ ਤਕ ਸਭ ਮੰਡੀ ਦਾ ਮਾਇਆ ਜਾਲ ਹੈ, ਜਿੱਥੇ ਔਰਤ ਵਸਤੂ 'ਚ ਰੂਪਾਂਤਰਤ ਹੋ ਜਾਂਦੀ ਹੈ। ਖਪਤਕਾਰੀ ਬਿਰਤੀ ਉਸ ਵਸਤ ਨੂੰ ਭੋਗਣ ਦੀ ਲਾਲਸਾ ਰੱਖਦੀ ਹੈ। ਇਸ ਤਰ੍ਹਾਂ ਉਹ ਜਗੀਰੂ ਸਮਾਜ ਅਤੇ ਪੂੰਜੀਵਾਦੀ/ਨਵ ਪੂੰਜੀਵਾਦੀ ਸਮਾਜਾਂ ਦੀ ਵਿਵਸਥਾ ਵਿਚ ਭੋਗਣਯੋਗ ਵਸਤ ਤਕ ਸੀਮਤ ਰੱਖੀ ਜਾਂਦੀ ਹੈ।

ਉਪਰੋਕਤ ਸਥਿਤੀ ਵਿਚ ਸਮਕਾਲੀ ਪੰਜਾਬੀ ਨਾਰੀ ਕਵਿਤਾ ਨੇ ਆਪਣੇ ਜਾਗਦੇ ਹੋਣ ਦੇ ਸਬੂਤ ਆਪਣੀ ਸਿਰਜਣਾਤਮਕ ਸ਼ਕਤੀ ਰਾਹੀਂ ਦਿੱਤੇ ਹਨ ਅਤੇ ਸਮੁੱਚੇ ਵਰਤਾਰੇ ਦੇ ਆਂਤਰਿਕ ਅਮਲ ਤੇ ਉਸਦੇ ਅੰਤਰ-ਵਿਰੋਧਾਂ ਨੂੰ ਪੇਸ਼ ਕੀਤਾ ਹੈ। ਪ੍ਰਮੁੱਖ ਰੂਪ ਵਿਚ ਇਕ ਪਾਸੇ ਕੁਝ ਰੈਡੀਕਲ ਸੁਰ ਉਭਰੀ, ਜਿਸਨੇ ਮਰਦ ਦੇ ਦਮਨ ਨੂੰ ਮਰਦ ਸਮੇਤ ਖਾਰਜ ਕੀਤਾ ਹੈ। ਦੂਜੇ ਪਾਸੇ ਔਰਤ ਨੇ ਦੇਹ ਦੇ ਜਸ਼ਨ ਨੂੰ ਉਤਸਵ ਵਜੋਂ ਦੇਹ 'ਚੋਂ ਮੁਕਤੀ ਲੱਭਣ ਦੇ ਯਤਨ ਵਜੋਂ ਕਵਿਤਾ ਲਿਖੀ ਹੈ। ਤੀਜੇ ਮੁਹਾਜ਼ 'ਤੇ ਇਨ੍ਹਾਂ ਦੋਵਾਂ ਸਥਿਤੀਆਂ ਵਿਚੋਂ ਵਧੇਰੇ ਸੰਤੁਲਤ ਕਵਿਤਾ ਉਭਰਦੀ ਹੈ। ਇਹ ਪ੍ਰਤਿਧੁਨੀ ਮਰਦ ਅਤੇ ਔਰਤ ਨੂੰ ਸਮਾਨ ਰੂਪ ਵਿਚ ਦੇਖਦਿਆਂ ਉਸ ਨਾਲ ਨਿੱਘੇ, ਮੁਹੱਬਤੀ ਅਤੇ ਸੰਵੇਦਨਸ਼ੀਲ ਰਿਸ਼ਤੇ ਦੀ

ਸਿਰਜਣਾ ਕਰਦੀ ਹੈ। ਇਹ ਕਾਵਿ ਵਧੇਰੇ ਚਿੰਤਨੀ ਸੂਝ ਵਾਲਾ ਅਤੇ ਇਸਦੀ ਕਾਵਿ ਭਾਸ਼ਾ ਵੀ ਵਧੇਰੇ ਸੰਵਾਦਮਈ ਬਣਦੀ ਹੈ। ਇਹ ਕਵਿਤਾ ਔਰਤ ਦੇ ਖਿਲਾਫ ਘੜੀਆਂ ਗਈਆਂ ਮਿੱਥਾਂ ਤੋਂ ਪਾਰ, ਉਸਦੀ ਸਰੀਰਕ ਮਾਨਸਿਕ ਕਮਜ਼ੋਰੀ, ਬੌਧਿਕ ਕਮਜ਼ੋਰੀ ਅਤੇ ਪਰੰਪਰਕ ਗਿਆਨ ਮਾਡਲਾਂ ਨੂੰ ਵਿਸ਼ਲੇਸ਼ਣੀ ਸੁਰ ਨਾਲ ਰੱਦ ਕਰਦੀ ਹੈ ਅਤੇ ਨਵੇਂ ਸਿਰਜਣਾਤਮਕ ਮੁਹਾਜ਼ ਵੱਲ ਅਗਰਸਰ ਹੁੰਦੀ ਹੈ।

ਏਥੇ ਅਸੀਂ ਇੰਦਰਜੀਤ ਨੰਦਨ ਦੀਆਂ ਦੋ ਕਾਵਿ ਪੁਸਤਕਾਂ 'ਚੁੱਪ ਦੇ ਰੰਗ' (2005) ਅਤੇ 'ਕਵਿਤਾ ਦੇ ਮਾਰਫਤ' (2009) ਦੇ ਅਧਿਐਨ ਰਾਹੀਂ ਉਸ ਦੀ ਕਾਵਿ ਸੰਵੇਦਨਾ ਤਕ ਪਹੁੰਚਣ ਦਾ ਯਤਨ ਕਰਦੇ ਹਾਂ। ਸਿਰਜਣਾਤਮਕ ਸਫਰ 'ਤੇ ਲਗਾਤਾਰ ਚਲਦਿਆਂ ਨੰਦਨ ਦੀ ਕਵਿਤਾ ਆਪਣੀ ਵੱਖਰੀ ਪਛਾਣ ਬਣਾਉਣ ਵਿਚ ਸਫਲ ਰਹੀ ਹੈ। ਉਸਦੀ ਕਵਿਤਾ ਪ੍ਰੇਮ ਦੀ ਅਲਖ ਜਗਾਉਂਦੀ ਜਿਉਂਦੀ ਸ਼ਾਇਰੀ ਹੈ। ਉਹ ਹਰ ਹਨੇਰੇ ਖਿਲਾਫ਼ ਨਜ਼ਮ ਲਿਖਣ ਦਾ ਹੀਆ ਕਰਦੀ, ਚੁੱਪ ਦੇ ਰੰਗ ਕਸ਼ੀਦਦੀ, ਇਨਕਲਾਬੀ ਨਾਇਕਾਂ ਦੀਆਂ ਪੈੜਾਂ ਲੱਭਦੀ ਕਲਮ ਤੇ ਕਵਿਤਾ ਨੂੰ ਪ੍ਰਣਾਈ ਹੋਈ ਹੈ। ਉਸਦੀ ਪ੍ਰਤਿਬੱਧਤਾ ਕਿਸੇ ਇਕ ਸਿਧਾਂਤਕ ਚੌਖਟੇ ਦੇ ਤੰਗ ਦਾਇਰਿਆਂ ਨਾਲ ਨਹੀਂ ਸਗੋਂ ਨਜ਼ਮ ਦੀ ਨਿੱਘੀ ਗੋਦ ਨਾਲ ਹੈ, ਜ਼ਿੰਦਗੀ ਨਾਲ ਹੈ। ਇਸੇ ਕਰਕੇ ਉਸਦੀ ਕਵਿਤਾ ਸ਼ੋਰ ਮੁਕਤ ਹੈ, ਉਹ ਚੁੱਪ ਦੀ ਆਵਾਜ਼ ਸੁਣ ਲੈਂਦੀ ਹੈ। ਨੰਦਨ ਦੀ ਕਾਵਿ ਸੰਵੇਦਨਾ ਦੀ ਵਿਸ਼ੇਸ਼ਤਾ ਹੀ ਹੈ ਕਿ ਉਹ ਅਸਾਵੇਂ ਰਿਸ਼ਤਿਆਂ ਦਾ ਰੁਦਨ ਜਾਂ ਵਿਰਲਾਪ ਨਹੀਂ ਕਰਦੀ, ਨਾ ਹੀ ਇਲਜ਼ਾਮ ਧਰਦੀ ਹੈ। ਉਹ ਗੰਭੀਰ, ਚਿੰਤਨੀ, ਸਵੈ ਮੰਥਨੀ ਕਾਵਿ ਭਾਸ਼ਾ ਨਾਲ ਦਰਪੇਸ਼ ਸਥਿਤੀ ਦੇ ਅੰਤਰ-ਵਿਰੋਧ ਨੂੰ ਫੜਨ ਵੱਲ ਅਹੁਲਦੀ ਹੈ। ਇਸ ਕਰਕੇ ਉਸਦੀ ਕਵਿਤਾ ਵਿਚ ਭਾਸ਼ਾ ਅਤੇ ਬਿੰਬ ਸੱਜਰੇ ਲੱਗਦੇ ਹਨ, ਜੋ ਕਾਇਨਾਤ ਵਿਚੋਂ ਉਗਮਦੇ, ਉਸਦੇ ਅਨੁਭਵ 'ਚੋਂ ਹੁੰਦਿਆਂ ਨਵ-ਅਰਥਾਂ ਨੂੰ ਸਮੋ ਲੈਂਦੇ ਹਨ। ਉਸਦੀ ਕਾਵਿ ਸੰਵੇਦਨਾ ਜੇ ਮੁਹੱਬਤ ਦੀ ਫੁਲਕਾਰੀ ਸੀਉਂਦੀ ਹੈ ਤਾਂ ਉਮਰ ਭਰ ਜ਼ਿੰਦਗੀ ਦੀ ਕਵਿਤਾ ਵੀ ਸਿਰਜਦੀ ਹੈ। ਉਹ ਸਮਕਾਲੀ 'ਹਾਈਬ੍ਰਡ ਸਮੇਂ' ਦੀ ਸਿਆਸਤ ਤੋਂ ਸੁਚੇਤ ਹੈ ਅਤੇ ਹਰ ਸਮਾਜਕ ਰਾਜਸੀ ਸੰਸਥਾ ਦੇ ਮਖੌਟਿਆਂ ਤੋਂ ਪਾਰ ਦੇਖਦੀ ਹੈ। ਉਹ ਆਪਣੇ ਤੇ ਆਪਣੀ ਕਵਿਤਾ ਬਾਰੇ ਲਿਖਦੀ ਹੈ 'ਜੋ ਕਿਸੇ ਨਾਲ ਸਾਂਝਾ ਨਹੀਂ ਸੀ ਕਰ ਸਕਦੀ, ਭਾਵੇਂ ਦੁੱਖ, ਭਾਵੇਂ ਸੁੱਖ, ਉਹ ਕਵਿਤਾ ਨਾਲ ਸਾਂਝਾ ਕੀਤਾ। ਕਵਿਤਾ ਜਿੱਥੇ ਮੇਰੇ ਮਨ ਦੀ ਕਲਪਨਾ ਹੈ ਉੱਥੇ ਕੁਝ ਕਠੋਰ ਸੱਚਾਈਆਂ ਦੀ ਤਰਜਮਾਨੀ ਵੀ ਹੈ। ਕਵਿਤਾ ਮੇਰੇ ਲਈ ਜਿਉਣ ਦਾ ਵਸੀਲਾ ਹੈ, ਜੀਵਨ ਹੈ। ਮੈਂ ਕਵਿਤਾ ਦਾ ਚਮਤਕਾਰ ਦੇਖਿਆ ਹੈ।' ਇਸ ਤਰ੍ਹਾਂ ਕਾਵਿ- ਸਿਰਜਣਾ ਨੰਦਨ ਦੇ ਆਂਤਰਿਕ ਸੰਸਾਰ ਦੀ ਸੰਵੇਦਨਾ ਦਾ ਪ੍ਰਗਟਾਅ ਮਾਧਿਅਮ ਵੀ ਬਣਦਾ ਹੈ ਅਤੇ ਬਾਹਰੀ ਪਰਿਸਥਿਤੀਆਂ ਨਾਲ ਟਕਰਾਉਣ ਦਾ ਸਾਧਨ ਵੀ। 'ਕਵਿਤਾ ਦੇ ਚਮਤਕਾਰ' ਨੂੰ ਮਹਿਸੂਸ ਕਰਨ ਵਾਲੀ ਸ਼ਾਇਰਾ ਇਸਦੇ ਅਸੀਮ ਸਿਰਜਣਾਤਮਕ ਸਰੋਕਾਰ ਦੇਖ ਚੁੱਕੀ ਹੈ। ਇੰਦਰਜੀਤ ਨੰਦਨ ਦੀ ਕਾਵਿ ਸੰਵੇਦਨਾ ਬਹੁ-ਪਾਸਾਰੀ ਵਿਸ਼ੇਸ਼ਤਾਵਾਂ ਨਾਲ ਲਬਰੇਜ਼ ਹੈ। ਉਸ ਦੀ ਕਾਵਿ ਸੰਵੇਦਨਾ ਦੇ ਪ੍ਰਮੁੱਖ ਤਿੰਨ ਪਾਸਾਰ ਉਭਰ ਕੇ ਸਾਹਮਣੇ ਆਉਂਦੇ ਹਨ, ਜੋ ਕਿ ਦੋਵਾਂ ਕਾਵਿ ਪੁਸਤਕਾਂ ਦੇ ਆਰਪਾਰ ਫੈਲੇ ਹੋਏ ਹਨ: ਪਹਿਲਾ ਮੁਹੱਬਤ ਤੇ ਪ੍ਰੇਮ ਦਾ ਪ੍ਰਵਚਨ, ਦੂਸਰਾ ਸ਼ਬਦ ਸਿਰਜਣਾ ਅਤੇ ਸੰਵੇਦਨਾ ਦਾ ਪ੍ਰਚਵਨ ਅਤੇ ਤੀਸਰਾ ਪ੍ਰਤਿਰੋਧੀ ਪ੍ਰਵਚਨ।

ਮੁਹੱਬਤ ਅਤੇ ਪ੍ਰੇਮ ਉਸਦੀ ਕਵਿਤਾ ਦਾ ਆਧਾਰ ਬਣਦਾ ਹੈ। ਇਹ ਪ੍ਰੇਮ ਨਿਰੋਲ ਅਧਿਆਤਮਕ ਵੀ ਨਹੀਂ ਹੈ ਅਤੇ ਨਾ ਹੀ ਉਪਭੋਗੀ, ਸਗੋਂ ਪ੍ਰੇਮ ਦਾ ਇਹ ਪ੍ਰਵਚਨ ਮਾਨਵੀ ਕੀਮਤਾਂ ਅਤੇ ਚੇਤਨਾ ਦੇ ਵਿਕਾਸ ਵਿਚ ਦੇਹੀ ਤੋਂ ਵੀ ਅਗਾਂਹ ਸੱਮੁਚੀ ਲੋਕਾਈ ਤਕ ਫੈਲਦਾ ਜਾਂਦਾ ਹੈ। ਇਸ ਕਰਕੇ ਮੁਸਕਾਨ, ਚਮਕ, ਤੇਜ਼, ਠੰਢਕ, ਵਿਸ਼ਵਾਸ ਪੈਦਾ ਹੁੰਦੇ ਅਤੇ ਕਵਿਤਾ ਵਿਚ ਢਲਦੇ ਜਾਂਦੇ ਹਨ। ਇਸ ਪ੍ਰੇਮ ਦਾ ਆਧਾਰ ਸਿਰਜਣਾ ਵੀ ਹੈ ਅਤੇ ਸੰਵੇਦਨਾ ਵੀ। ਘਰ ਦੀ ਸੰਸਥਾ ਅਤੇ ਸਭਿਆਚਾਰਕ ਤੰਤਰ ਨੇ ਔਰਤ ਦੀ ਵੇਦਨਾ ਅਤੇ ਚੇਤਨਾ ਦੋਵਾਂ ਨੂੰ ਖੋਰਾ ਲਗਾਇਆ ਹੈ, ਕਿਉਂਕਿ 'ਸ਼ੁੱਧ ਸੰਤਾਨ' ਦੀ ਪ੍ਰਾਪਤੀ ਸਮੁੱਚਾ ਕੀਮਤ-ਤੰਤਰ ਅਤੇ ਨੈਤਿਕ ਸ਼ਾਸਤਰ ਮਰਦ ਦੀ ਸੱਤਾ ਹੀ ਘੜਦੀ ਹੈ।



ਮਰਦ ਸੱਤਾ ਮੁੱਹਬਤ ਅਤੇ ਪ੍ਰੇਮ ਦੀ ਪੌੜੀ ਨੂੰ ਵਰਜਨਾ ਦੇ ਖ਼ੇਤਰ ਵਿਚ ਰੱਖ ਕੇ ਔਰਤ ਦੇ ਸਰੀਰ ਦੇ ਨਾਲ-ਨਾਲ ਉਸਦੀ ਜ਼ਿਹਨੀ ਆਜ਼ਾਦੀ ਨੂੰ ਵੀ ਕਬਜ਼ੇ ਵਿਚ ਕਰਦੀ ਹੈ। ਅਗਰ ਫਿਰ ਵੀ ਔਰਤ ਇਨ੍ਹਾਂ ਤੋਂ ਆਕੀ ਹੁੰਦੀ ਹੈ ਤਾਂ ਇਹ ਮਰਦਾਵੀਂ ਸੱਤਾ ਉਸਨੂੰ ਚਰਿੱਤਰਹੀਣ ਦਾ ਲਕਬ ਵੀ ਸਭਿਆਚਾਰ ਦੀ ਮੋਹਰ ਲਗਾ ਕੇ ਦਿੰਦੀ ਹੈ। ਇਸ ਕਰਕੇ ਨਾਰੀ-ਕਵਿਤਾ ਪਤੀ (ਘਰ ਦੀ ਸੰਸਥਾ) ਤੋਂ ਮੁਨਕਰ ਹੋ ਕੇ ਮਹਿਬੂਬ ਦੀ ਆਦਰਸ਼ਕ ਹੋਂਦ ਸਿਰਜਦੀ ਆਈ ਹੈ। ਮਹਿਬੂਬ, ਜੋ ਸੰਸਥਾਗਤ ਇਕਾਈ ਨਹੀਂ ਹੈ, ਉਹ ਦਮਨ ਚੱਕਰ ਤੋਂ ਮੁਕਤ ਔਰਤ ਨੂੰ ਆਪਣੇ ਹਾਣ ਪ੍ਰਵਾਣ ਜਾਪਦਾ ਹੈ। ਹਾਲਾਂਕਿ ਮਹਿਬੂਬ ਵੀ ਵਿਹਾਰਕ ਧਰਾਤਲ 'ਤੇ ਪਤੀ ਦੇ ਰੂਪ ਵਿਚ ਰੂਪਾਂਤਰਤ ਹੋ ਜਾਂਦਾ ਹੈ, ਜਦੋਂ ਉਹ ਰਿਸ਼ਤੇ ਨੂੰ ਕਿਸੇ ਸਮਾਜਕ ਚੌਖਟੇ 'ਚ ਰੱਖਦੇ ਹਨ। ਇਸ ਤਰ੍ਹਾਂ ਨੰਦਨ ਦੀ ਕਵਿਤਾ ਮੁਹੱਬਤ ਦੇ ਪ੍ਰਵਚਨ ਰਾਹੀਂ ਉਪਰੋਕਤ ਸਥਿਤੀ ਤੋਂ ਵੱਖਰਾ ਪ੍ਰੇਮ ਮਾਰਗ ਸਿਰਜਦੀ ਹੈ। ਉਹ ਮਰਦ ਨੂੰ ਸਮਾਜਕ ਇਕਾਈ ਤੋਂ ਪਹਿਲਾਂ ਮੂਲ ਮਾਨਵੀ ਸੰਵੇਦਨਾ ਦੇ ਧਰਾਤਲ 'ਤੇ ਖੜ੍ਹਾ ਕਰਦੀ ਹੈ, ਜਿੱਥੇ ਰਿਸ਼ਤਿਆਂ ਦੇ ਚਿਹਰੇ ਹੁੰਦੇ ਹਨ ਮੁਖੌਟੇ ਨਹੀਂ। ਇਸ ਮੁਹੱਬਤੀ ਪ੍ਰਵਚਨ ਦਾ ਬਹੁਤਾ ਮਾਰਗ ਸਿਰਜਣਾ ਅਤੇ ਕਵਿਤਾ ਦੇ ਸਦੀਵੀ ਸਰੋਕਾਰਾਂ ਨਾਲ ਜੁੜਦਾ ਹੈ। ਇਸ ਕਰਕੇ ਨੰਦਨ ਦੀ ਕਵਿਤਾ ਵਿਚ ਇਕ ਸਪੇਸ ਹੈ, ਜਿੱਥੇ ਮਹਿਬੂਬ ਅਤੇ ਮਹਿਬੂਬਾ ਕਵਿਤਾ ਦੀ ਛਾਂ 'ਚ ਚਿੰਤਨ ਮਨਨ ਕਰਦੇ ਹਨ ਅਤੇ ਇਕ ਦੂਜੇ ਦੀ ਹੋਂਦ ਨੂੰ ਵਿਕਸਤ ਕਰਨ ਅਤੇ ਉਭਾਰਨ ਵਾਲੀ ਸਥਿਤੀ ਨਾਲ ਸੰਵਾਦ ਕਰਦੇ ਹਨ:

*ਪ੍ਰੇਮ ਭਾਸ਼ਾ ਇਸ ਦੁਨੀਆਂ ਦਾ, ਸਭ ਤੋਂ ਵੱਡਾ ਉਪਹਾਰ*
*ਪ੍ਰੇਮ ਤੋਂ ਉੱਪਰ, ਤੂੰ ਕੀ ਲਿਆਇਆ*
*ਇਹ ਸਭ ਝੂਠੀ ਮਾਇਆ* (ਚੁੱਪ ਦੇ ਰੰਗ,80)

*ਜੇ ਇਹ ਤੇਰੀ ਮਿੱਟੀ 'ਚੋਂ, ਉਪਜੀ ਮੇਰੀ ਕਾਇਆ ਹੈ*
*ਜੇ ਤੂੰ ਆਪਣੇ ਪ੍ਰੇਮ ਨਾਲ, ਇਨ੍ਹਾਂ ਨੂੰ ਸਜਾਇਆ ਹੈ*
*ਤਾਂ ਆ ਸੱਜਣ! ਇਹ ਮੇਰੀ ਹਥੇਲੀ ਧਰ ਦੇ*
*ਅਪਣੀ ਲੋਅ ਸੰਗ, ਇਉਂ ਹੀ ਵਿਚਰੀਏ*
*ਐਸਾ ਕੋਈ ਵਰ ਦੇ* (ਚੁੱਪ ਦੇ ਰੰਗ,82)

*ਮੇਰੇ ਮਨ ਦੀ ਸਿੱਪੀ, ਤੇਰੇ ਇਸ਼ਕ ਦਾ ਮੋਤੀ*
*ਰਹੀ ਨਾ ਕੋਈ ਹੋਰ ਪਿਆਸ* (ਕਵਿਤਾ ਦੇ ਮਾਰਫਤ,19)

*ਇਹ ਫੁੱਲ ਹਥੇਲੀ 'ਤੇ ਧਰ, ਲਿਆਈ ਹਾਂ ਤੇਰੇ ਲਈ*
*ਇਸਦੀ ਮਹਿਕ, ਜਦ ਤੀਕ ਰਹੇਗੀ ਤੇਰੇ ਸੰਗ*
*ਸੂਹਾ ਹੀ ਰਹੇਗਾ, ਮੁਹੱਬਤ ਦਾ ਰੰਗ* (ਕਵਿਤਾ ਦੇ ਮਾਰਫਤ,27)

ਨੰਦਨ ਦੀ ਕਾਵਿ ਸੰਵੇਦਨਾ ਦਾ ਦੂਸਰਾ ਪ੍ਰਮੁੱਖ ਪਾਸਾਰ ਸਿਰਜਣਾ ਅਤੇ ਸ਼ਬਦਾਂ ਦਾ ਮਹਾਤਮ ਧੁੰਧਲੇ ਸਮੇਂ 'ਚ ਸੰਵੇਦਨਾ ਦੀ ਟੇਕ ਵਜੋਂ ਉਭਰਦਾ ਹੈ। ਖਪਤ ਸਭਿਆਚਾਰ ਦੀਆਂ ਲਾਲਸਾਵਾਂ ਸੰਵੇਦਨਸ਼ੀਲ ਮਨੁੱਖ ਅੰਦਰ ਏਲੀਅਨੇਸ਼ਨ ਨੂੰ ਜਨਮਾਉਂਦੀਆਂ ਹਨ।' ਇਸ ਏਲੀਅਨੇਸ਼ਨ 'ਚ ਉਸਦੀ ਸਥਿਤੀ ਹੋਰ ਵਿਕਰਾਲ ਰੂਪ ਧਾਰਨ ਕਰਦੀ ਹੈ ਅਤੇ ਉਸਦੀ ਸਿਰਜਣਾਤਮਕ ਸਮਰੱਥਾ ਮਕਾਨਕੀ ਹੋਂਦ 'ਚ ਰੂਪਾਂਤਰਤ ਹੋ ਜਾਂਦੀ ਹੈ। ਇਸ ਗੰਧਲੇ ਮਾਹੌਲ ਵਿਚ ਮੰਡੀ ਦੀ ਸਿਆਸਤ ਨੇ ਬੰਦੇ ਅੰਦਰੋਂ ਸੰਵੇਦਨਵਾਂ ਨੂੰ ਸ਼ੁੰਨ ਕੀਤਾ ਹੈ। ਸੰਵੇਦਨਾ ਬੰਦੇ ਦੇ ਬੰਦੇ ਹੋਣ ਦਾ ਪ੍ਰਮਾਣ ਹੁੰਦੀ ਹੈ।

ਇਸਦਾ ਸੰਬੰਧ ਬੰਦੇ ਦੀ ਸਿਰਜਣਾਤਮਕਤਾ ਅਤੇ ਚੇਤਨਾ ਨਾਲ ਦਵੰਤਾਤਮਕ ਰੂਪ ਵਿਚ ਹੁੰਦਾ ਹੈ। 'ਕਵਿਤਾ ਅਤੇ ਸੰਵੇਦਨਾ ਦਾ ਬਹੁਤ ਸੂਖ਼ਮ ਪਰੰਤੂ ਜਟਿਲ ਸੰਬੰਧ ਹੁੰਦਾ ਹੈ। ਸੰਵੇਦਨਾ ਸਿਰਫ ਇੰਦਰਿਆਵੀ ਵਰਤਾਰਾ ਨਹੀਂ, ਇਹ ਪਦਰਥਕ ਵਰਤਾਰਾ ਹੈ।' ਪਦਾਰਥਕ ਵਰਤਾਰਾ ਸਮਾਜਕ ਚੇਤਨਾ ਦੇ ਰੂਪਾਂ ਨੂੰ ਸੰਭਵ ਰੂਪ ਵਿਚ ਪ੍ਰਭਾਵਤ ਕਰਦਾ ਰਹਿੰਦਾ ਹੈ।

ਇਸ ਉਪਭੋਗੀ ਸੰਸਕ੍ਰਿਤੀ ਵਿਚ ਜਦੋਂ ਸੰਚਾਰ ਸਾਧਨਾਂ ਤੇ ਤਕਨੀਕੀ ਸਾਧਨਾਂ ਰਾਹੀਂ ਦੁਨੀਆਂ ਨੂੰ ਪਿੰਡ 'ਚ ਤਬਦੀਲ ਕਰਨ ਦਾ ਆਰਥਿਕ ਪ੍ਰਬੰਧ ਘੜਿਆ ਗਿਆ, ਉਦੋਂ ਇਸ ਪਿੰਡ 'ਚੋਂ ਪਿੰਡ ਦੀ ਰਹਿਤਲ ਮਨਫੀ ਕਰ ਦਿੱਤੀ ਗਈ। ਨਿਰੋਲ ਖਪਤਕਾਰੀ ਰੁਚੀਆਂ ਨੇ ਸੰਵੇਦਨਾ ਅਤੇ ਸਿਰਜਣਾ ਤੋਂ ਵਿਛੁੰਨ ਕੇ ਮਨੁੱਖ ਨੂੰ ਨਗਰ ਦੇ ਦੰਭ ਦਾ ਅਖੌਤੀ ਸਭਿਅਕ ਚਿਹਨ ਬਣਾ ਕੇ ਰੱਖ ਦਿੱਤਾ ਹੈ। ਮੁਨਾਫਾ ਆਧਾਰਤ ਰਿਸ਼ਤਿਆਂ ਦੇ ਇਸ ਪ੍ਰਬੰਧ ਵਿਚ ਫਸਿਆ ਬੰਦਾ ਖੁਦ ਨੂੰ ਵੀ ਭੋਗ ਦੀ ਵਸਤ ਤਕ ਸੀਮਤ ਕਰ ਲੈਂਦਾ ਹੈ ਅਤੇ ਪਦਾਰਥਕ ਸੁਖ ਸਹੂਲਤਾਂ ਦੀ ਭਰਮਾਰ ਵਿਚ ਸਵੈ ਤੋਂ, ਸਮਾਜ ਤੋਂ, ਚਿੰਤਨ ਅਤੇ ਚੇਤਨਾ ਤੋਂ ਵੀ ਟੁੱਟ ਜਾਂਦਾ ਹੈ। ਸੂਖਮਤਾ, ਕਵਿਤਾ ਦੀ ਨਿਰਮਲਤਾ, ਮੋਹ ਮੁੱਹਬਤ ਸਭ ਯਾਂਤਰਿਕ ਅਤੇ ਮੁਨਾਫਾ ਆਧਾਰਤ ਖਪਤਕਾਰੀ ਜੀਵਨ-ਪ੍ਰਬੰਧ ਦੇ ਸ਼ੋਰ ਵਿਚ ਗਵਾਚ ਜਾਂਦੀਆਂ ਹਨ:

*ਪਰ ਸਮੇਂ ਦੇ ਚੱਕਰ ਨੇ, ਬਦਲ ਦਿੱਤੀਆਂ ਰਾਹਵਾਂ*
*ਮਸ਼ੀਨਾਂ ਦੀ ਘਰੜ-ਘਰੜ 'ਚ, ਪਿਸ ਗਏ ਜਜ਼ਬਾਤ*
*ਦੋ ਵਕਤ ਦੀ ਰੋਟੀ ਦਾ, ਉਪਜ ਗਿਆ ਸਵਾਲ*
*ਦੇਖਦੇ ਹੀ ਦੇਖਦੇ,ਉਹ ਮਨੁੱਖ ਤੋਂ ਮਸ਼ੀਨ ਹੋ ਗਿਆ* (ਚੁੱਪ ਦੇ ਰੰਗ,51)

*ਰਿਸ਼ਤੇ ਬਿਰਖ ਹੁੰਦੇ, ਛਾਵਾਂ ਦਿੰਦੇ*
*ਫੁਲਾਂ ਵਾਂਗ, ਮਨਾਂ 'ਚ ਖਿੜਦੇ*
*ਮਹਿਕਦੇ, ਤਾਂਘਦੇ, ਗਲਵਕਵੀਆਂ ਪਾਉਂਦੇ*
*ਆਧੁਨਿਕ ਯੁੱਗ 'ਚ,ਹਾਈਬ੍ਰਿਡ ਹੋ ਗਏ* (ਕਵਿਤਾ ਦੇ ਮਾਰਫਤ,34)

ਇੰਦਰਜੀਤ ਨੰਦਨ ਦੀ ਕਵਿਤਾ ਧੰਧੂਕਾਰੇ ਦੀ ਸਥਿਤੀ 'ਚ ਦਰਪੇਸ਼ ਸਮੱਸਿਆਵਾਂ ਜਾਂ ਵਿਵਸਥਾ ਵਿਚ ਆਏ ਨਿਘਾਰ ਦਾ ਕਾਵਿ ਚਿੱਤਰ ਹੀ ਨਹੀਂ ਉਲੀਕਦੀ ਸਗੋਂ ਉਹ ਉਪਰੋਕਤ ਸਥਿਤੀਆਂ ਦੀਆਂ ਸਮੱਸਿਆਵਾਂ ਨਾਲ ਸੰਵਾਦੀ ਮੁਦਰਾ 'ਚ ਕਾਵਿ ਪ੍ਰਤਿਉੱਤਰ ਵੀ ਸਿਰਜਦੀ ਹੈ। ਇਹ ਪ੍ਰਤਿਉੱਤਰ ਦੋ ਪੱਧਰਾਂ 'ਤੇ ਵਿਚਰਦਾ ਹੈ। ਪਹਿਲਾ, ਸਿਰਜਣਾ ਅਤੇ ਕਵਿਤਾ ਦੇ ਅੰਗ-ਸੰਗ ਚੱਲਣਾ ਤੇ ਦੂਜਾ ਮਾਨਵੀ ਰਿਸ਼ਤਿਆਂ 'ਚ ਮੁਹੱਬਤ ਦਾ ਸਮੂਰਤ ਰੂਪ ਦੇਖਣਾ। ਨੰਦਨ ਦੀ ਸੰਵੇਦਨਾ ਮੂਲਕ ਕਾਵਿ ਸਿਰਜਣਾ ਖਪਤਕਾਰੀ ਤੇ ਮੰਡੀ ਦੇ ਪ੍ਰਵਚਨਾਂ ਨੂੰ ਰੱਦ ਕਰਦੀ ਜਾਂਦੀ ਹੈ। ਉਹ ਕੁਦਰਤ ਤੇ ਬਿੰਬਾਂ ਰਾਹੀਂ ਸ਼ਹਿਰੀ ਜੀਵਨ-ਜਾਚ ਦੇ ਨਿਰੋਲ ਪਦਾਰਥਕ ਕੀਮਤ-ਪ੍ਰਬੰਧ 'ਤੇ ਵਿਅੰਗ ਕਰਦੀ ਹੈ। ਉਹ ਨਗਰ ਦੇ ਦੰਭੀ ਕਿਰਦਾਰ ਤੋਂ ਸੁਚੇਤ ਹੈ ਜਿਸਨੇ ਅਸਲ ਚਿਹਰੇ ਉੱਪਰ ਹੋਰ ਚਿਹਰਾ ਲਾਇਆ ਹੋਇਆ ਹੈ ਅਤੇ ਜੋ ਕਵਿਤਾ ਦੀ ਸੰਵੇਦਨਾ ਨੂੰ ਨਹੀਂ, ਪੈਸੇ ਦੀ ਭਾਸ਼ਾ ਨੂੰ ਹੀ ਸਮਝਦਾ ਹੈ। ਇਸ ਕਰਕੇ ਨੰਦਨ ਦੀ ਕਵਿਤਾ ਪਾਠਕ ਨੂੰ ਪੱਥਰਾਂ ਦੇ ਘਰਾਂ 'ਚ ਪੱਥਰ ਬਣਨ ਤੋਂ ਪਹਿਲਾਂ 'ਅਗਨ ਨੂੰ ਅਗਨ ਨਾਲ ਮਿਲਾਉਣ' ਦਾ ਵੱਲ ਦਸਦੀ ਹੈ। ਉਸਦੀ 'ਚੁੱਪ ਦੇ ਰੰਗ' ਕਾਵਿ ਪੁਸਤਕ ਵਿਚਲੀ ਲੰਮੀ ਨਜ਼ਮ 'ਤੇਰੀ ਕਾਇਆ ਮੇਰੇ ਸ਼ਬਦ' ਇਸ ਪ੍ਰਸੰਗ ਵਿਚ ਵਧੇਰੇ ਦਾਰਸ਼ਨਿਕ ਅਤੇ ਸੰਵਾਦਮਈ ਹੈ। ਇਹ ਨਜ਼ਮ ਨੰਦਨ ਦੇ ਗਹਿਰੇ ਤੇ ਵਿਸ਼ਾਲ ਅਨੁਭਵ ਅਤੇ ਕਾਵਿ ਸਾਧਨਾ ਦਾ ਅਕਸ ਹੈ, ਜਿਸ ਵਿਚ ਉਹ ਸਵੈ ਚਿੰਤਨ ਅਤੇ ਮੰਥਨ ਕਰਦਿਆਂ ਬ੍ਰਹਿਮੰਡ ਤੋਂ ਲੈ ਕੇ ਆਤਮ ਦੀ ਖੋਜ ਵੱਲ ਤੁਰਦੀ ਹੈ। ਇਸ ਮਾਰਗ 'ਤੇ ਚੱਲਦਿਆਂ ਉਹ ਸਮੁੱਚੇ ਪਾਸਾਰੇ ਦੀ ਸੰਵੇਦਨਾ ਨੂੰ



ਸਿਰਜਣਾ 'ਚ ਤਬਦੀਲ ਕਰ ਕੇ ਨਿੱਘੇ ਨਿਰਮਲ ਰਿਸ਼ਤਿਆਂ ਦੀ ਸ਼ਬਦ ਨਗਰੀ 'ਚ ਪ੍ਰਵੇਸ਼ ਕਰਦੀ ਹੈ। ਮੱਥੇ ਵਿਚਲੀ ਲੋਅ ਦੇ ਬਿੰਬ ਨਾਲ ਉਹ ਚੇਤਨਾ ਦੇ ਮੂਲ ਪ੍ਰਸ਼ਨ ਵੱਲ ਇਸ਼ਾਰਾ ਕਰਦੀ ਹੈ, ਜੋ ਮਨੁੱਖ ਦੇ ਹੋਣ ਦੀ ਪਛਾਣ ਹੈ। ਤਿੰਨ ਖੰਡਾਂ 'ਚ ਫੈਲੀ ਇਸ ਲੰਮੀ ਕਵਿਤਾ ਵਿਚ ਨੰਦਨ ਕੁਦਰਤ ਦੇ ਚਿੰਤਨਮਈ ਫਲਸਫੇ ਸਮੇਤ ਮਾਨਵੀ ਮੋਹ ਮੁਹੱਬਤ, ਸਿਰਜਣਾ, ਸੰਵੇਦਨਾ ਦੇ ਅੰਤਰ-ਸੰਬੰਧਾਂ ਦਾ ਸੰਵਾਦ ਕਲਾਤਮਕ ਤੇ ਚਿੰਤਨੀ ਕਾਵਿ ਭਾਸ਼ਾ ਰਾਹੀਂ ਛੇੜਦੀ ਹੈ। ਸੰਵੇਦਨਾਮਈ ਦ੍ਰਿਸ਼ਟੀ ਵਾਲੀ ਚੇਤਨ ਅੱਖ ਹੀ ਸਮੁੱਚੇ ਸਮਾਜਕ-ਸਭਿਆਚਾਰਕ ਪ੍ਰਬੰਧ ਅਤੇ ਆਰਥਿਕ-ਰਾਜਸੀ ਵਿਵਸਥਾ ਦੇ ਦੰਭ ਨੂੰ ਵਿਸ਼ਲੇਸ਼ਤ ਕਰ ਸਕਦੀ ਹੈ, ਜਿਸਨੂੰ ਨੰਦਨ ਤੀਜੀ ਅੱਖ ਕਹਿੰਦੀ ਹੈ:

*ਹਾਂ ਸੱਜਣ! ਇਹ ਸਭ ਦੇਖਣ ਲਈ, ਨੇਤਰ ਤੀਜਾ ਚਾਹੀਦਾ*
*ਦੋ ਅੱਖਾਂ ਵਾਲੇ ਨੂੰ, ਇਹ ਸਭ ਨਹੀਂ ਦਿਖਾਈ ਦਾ* (ਚੁੱਪ ਦੇ ਰੰਗ, 86)

ਇਸ ਸੰਵਾਦ ਵਿਚ ਸੱਜਣ ਤੇ ਸੱਜਣੀ ਕਾਵਿ ਪਾਤਰ ਕਾਵਿ ਵਿਧੀ ਵਜੋਂ ਵੀ ਪੇਸ਼ ਹੋਏ ਹਨ। ਇਸ ਜ਼ਰੀਏ ਨੰਦਨ ਨੇ ਭਾਰਤੀ ਇਤਿਹਾਸ ਅਤੇ ਮਿਥਿਹਾਸ ਦੀਆਂ ਉਨ੍ਹਾਂ ਘਟਨਾਵਾਂ ਦੀ ਪੁਣਛਾਣ ਅਤੇ ਪੜਚੋਲ ਵੀ ਕੀਤੀ ਹੈ, ਜੋ ਔਰਤ ਲਈ ਦਮਨਕਾਰੀ ਰਹੀਆਂ। ਜਿੱਥੇ ਔਰਤ ਸੱਤਾ ਦੀਆਂ ਦਮਨਕਾਰੀ ਕੀਮਤਾਂ ਲਈ ਸੂਲੀ ਚੜ੍ਹਦੀ ਰਹੀ। ਇਸ ਤਰ੍ਹਾਂ ਉਹ ਸੁਚੇਤ ਪੱਧਰ 'ਤੇ ਉਸ ਮਿਥਿਹਾਸ ਤੇ ਇਤਿਹਾਸ, ਨੈਤਿਕ ਪ੍ਰਬੰਧ ਆਦਿ ਨੂੰ ਵਿਸਥਾਪਤ ਕਰਦੀ ਹੈ ਜਿਸ ਨੇ ਸੱਤਾਧਾਰੀ ਧਿਰਾਂ ਦਾ ਪੱਖ ਪੂਰਿਆ ਅਤੇ ਨਾਰੀ ਸੰਵੇਦਨਾ ਤੇ ਸੁਹਜ ਨੂੰ ਆਪਣੇ ਹਿੱਤਾਂ ਮੁਤਾਬਕ ਢਾਲ ਕੇ ਵਰਤਿਆ:

*ਨਾ ਸੱਜਣ! ਮੈਂ ਨਹੀਂ ਰਹਿਣਾ, ਜਿੱਥੇ ਨਾਰੀ ਨੂੰ ਬਨਵਾਸ*
*ਦਰੋਪਦੀ ਨੂੰ ਦਾਅ 'ਤੇ ਲਾ ਕੇ, ਕੋਈ ਨਾ ਆਵੇ ਪਾਸ*
(ਚੁੱਪ ਦੇ ਰੰਗ, 88)

ਇੰਦਰਜੀਤ ਨੰਦਨ ਲਈ ਸਿਰਜਣਾਤਮਕ ਸ਼ਕਤੀ ਉਸ ਅਦਿੱਖ ਮਹਾਂਸ਼ਕਤੀ ਵਰਗੀ ਹੈ, ਜੋ ਉਸਦੇ ਸਿਰ 'ਤੇ ਠੰਡੀ ਛਾਂ ਵੀ ਕਰਦੀ ਹੈ, ਸਰਦ ਰਾਤ 'ਚ ਨਿੱਘ ਵੀ ਦਿੰਦੀ ਹੈ ਅਤੇ ਤਪਦੇ ਹੋਂਠ ਦੀ ਪਿਆਸ ਲਈ ਨਿਰਮਲ ਪਾਣੀ ਵੀ ਬਣਦੀ ਹੈ। ਕਵਿਤਾ ਉਸਦੇ ਅੰਗ ਸੰਗ ਹੈ। ਇਸ ਕਰਕੇ ਉਹ ਬਾਹਰਮੁਖੀ ਵਰਤਾਰੇ ਦੇ ਸ਼ਿੰਗਾਰ ਜਾਂ ਸੁਹਜ ਨੂੰ ਆਪਣੀ ਤਾਸੀਰ ਨਹੀਂ ਬਣਨ ਦਿੰਦੀ। ਉਹ ਸ਼ਬਦ ਸਿਰਜਣਾ ਸੰਵੇਦਨਾ ਅਤੇ ਚੇਤਨਾ ਨੂੰ ਮਾਨਵੀ ਜੀਵਨ ਦਾ ਗਹਿਣਾ ਬਣਾਉਂਦੀ ਹੈ:

*ਸੱਜਣ! ਸੋਲਾਂ ਸ਼ਿੰਗਾਰ ਕਰਾਂ, ਮੈਂ ਨਾ ਐਸੀ ਨਾਰ*
*ਸ਼ਬਦ ਮੇਰੀ ਬਿੰਦੀ ਬਣਦੇ, ਸ਼ਬਦ ਗਲੇ ਦਾ ਹਾਰ*
*ਨਾ ਮੈਂ ਹੋਠੀਂ ਸੁਰਖੀ ਲਾਵਾਂ, ਨਾ ਬਾਹੀਂ ਕੋਈ ਚੂੜਾ ਪਾਵਾਂ*
*ਨਾ ਝਾਂਜਰ ਛਣ ਛਣ ਛਣਕੇ, ਨਾ ਕੰਨੀ ਝੁਮਕਾ ਲਟਕੇ*
*ਮੇਰੇ ਮੱਥੇ ਦੀ ਲੋਅ ਹੀ, ਸੱਜਣ ਮੇਰਾ ਸ਼ਿੰਗਾਰ* (ਚੁੱਪ ਰੰਗ, 94,95)

ਇਸ ਤਰ੍ਹਾਂ ਨੰਦਨ ਉਮਰ ਦੇ ਵਿਭਿੰਨ ਰੰਗਾਂ ਨੂੰ ਆਪਣੀ ਸਿਰਜਣਾਤਮਕ ਸ਼ਕਤੀ ਰਾਹੀਂ ਆਪਣੇ ਅਨੁਭਵ ਜਗਤ 'ਚੋਂ ਕਸ਼ੀਦ ਕੇ ਜ਼ਿੰਦਗੀ ਦੀ ਕਵਿਤਾ ਲਿਖਦੀ ਹੈ ਜਿਸਦੀ ਉਮਰ ਵੀ ਲੰਮੀ ਹੁੰਦੀ ਹੈ:

*ਸੁੱਖ ਦਾ ਅੱਖਰ, ਖੁਸ਼ੀ ਦਾ ਅਰਥ*
*ਉਸ ਦਿਨ, ਸਾਰਥਕ ਹੋ ਜਾਏਗੀ*
*ਉਮਰ ਦੀ ਕਵਿਤਾ* (ਕਵਿਤਾ ਦੇ ਮਰਫਤ, 58)

ਇੰਦਰਜੀਤ ਨੰਦਨ ਦੀ ਕਾਵਿ ਸੰਵੇਦਨਾ ਵਿਚੋਂ ਤੀਸਰਾ ਪ੍ਰਮੁੱਖ ਪਾਸਾਰ ਜੋ ਉਭਰ ਕੇ ਸਾਹਮਣੇ ਆਉਂਦਾ ਹੈ, ਉਹ ਹੈ ਉਸਦਾ ਪ੍ਰਤਿਰੋਧੀ ਪ੍ਰਵਚਨ। ਇਹ ਪ੍ਰਤਿਰੋਧ ਸੁਚੇਤ ਅਤੇ ਅਚੇਤ ਦੋਵੇਂ

ਧਰਾਤਲਾਂ ਉੱਪਰ ਵਿਦਮਾਨ ਹੈ। ਬੇਸ਼ੱਕ ਉਹ ਰੈਟਰਿਕ ਜਾਂ ਨਾਅਰੇ ਤੋਂ ਬਹੁਤ ਦੂਰ ਖੜ੍ਹੀ ਹੈ, ਜੋ ਕਿ ਉਸਦੀ ਵਿਚਾਰਧਾਰਕ ਪਹੁੰਚ ਦਾ ਸੰਵੇਦਨਾ ਮੂਲਕ ਪ੍ਰਗਟਾਅ ਵੀ ਹੈ। ਹਨੇਰੇ ਸਮੇਂ ਵਿਚ ਜੁਗਨੂੰ ਦਾ ਚਮਕਣਾ ਉਸਦਾ ਹਨੇਰੇ ਖਿਲਾਫ਼ ਪ੍ਰਤਿਰੋਧ ਹੈ। ਇਸ ਨਵ-ਪੂੰਜੀਵਾਦੀ ਵਿਵਸਥਾ ਦੇ ਸੰਕੁਚਤ ਤੇ ਇਕ-ਤਰਫਾ ਵਿਕਾਸ ਮਾਡਲਾਂ ਨੇ ਅਤੇ ਵਿਸ਼ਵੀਕਰਨ ਮੰਡੀ ਵਿਵਸਥਾ ਨੇ ਮਾਨਵੀ ਸੀਰਤ ਤੇ ਤਾਸੀਰ ਨੂੰ ਪਿਘਲਾ ਦਿੱਤਾ ਹੈ। ਜਿਸ ਕਰਕੇ ਮਕਾਨਕੀ ਸਥਿਤੀ ਨਾਲ ਦੋ-ਚਾਰ ਹੋ ਰਿਹਾ ਅੱਜ ਦਾ ਮਨੁੱਖ ਸੱਤਾ ਦੇ ਪ੍ਰਵਚਨਾਂ 'ਚ ਉਲਝਿਆ, ਚੇਤਨਾ ਅਤੇ ਚਿੰਤਨ ਤੋਂ ਟੁੱਟ ਗਿਆ ਹੈ। ਸਿਤਮ ਜ਼ਰੀਫ਼ੀ ਇਹ ਹੈ ਕਿ ਚੇਤਨਾ, ਚਿੰਤਨ ਤੋਂ ਟੁੱਟਣ ਤੋਂ ਬਾਅਦ ਉਹ ਸੱਤਾ ਤੇ ਸਥਾਪਤੀ ਦੇ ਜ਼ਾਹਰ ਤੇ ਬਾਤਨ ਸਿਆਸੀ ਹਥਕੰਡਿਆਂ ਤੋਂ ਅਣਜਾਣ ਉਸ ਦਾ ਹੱਥਠੋਕਾ ਬਣ ਗਿਆ ਹੈ।

ਵਿਸ਼ਵ ਮੰਡੀ ਵਿਚ ਇਕ ਕੇਂਦਰੀ ਸ਼ਕਤੀ ਨੇ ਆਪਣੀ ਇਜਾਰੇਦਾਰੀ ਸਥਾਪਤ ਕੀਤੀ ਹੋਈ ਹੈ ਜੋ ਵਿਕਾਸਸ਼ੀਲ ਮੁਲਕਾਂ ਦੇ ਕੁਦਰਤੀ, ਮਾਨਵੀ ਤੇ ਹੋਰ ਵਿਭਿੰਨ ਸ੍ਰੋਤਾਂ ਉਪਰ ਕਾਬਜ ਹੋ ਰਹੀ ਹੈ। ਜਿਸ ਦਾ ਸਾਥ ਭਾਰਤੀ ਸਟੇਟ ਦੇ ਸੱਤਾਸ਼ੀਲ ਵਰਗ ਵਲੋਂ ਵੀ ਦਿੱਤਾ ਜਾਂਦਾ ਹੈ। ਕ੍ਰਾਂਤੀ ਦੇ ਮੁੱਦਈ ਅਤੇ ਇਨਕਲਾਬੀ ਵਿਚਾਰਧਾਰਾ ਦੇ ਪ੍ਰਤੀਕ ਬਣ ਚੁੱਕੇ ਸ਼ਹੀਦ ਭਗਤ ਸਿੰਘ ਤੇ ਉਸ ਵਰਗੇ ਹੋਰ ਨਾਇਕਾਂ ਦਾ ਇਨਕਲਾਬੀ ਖਾਸਾ ਨਹੀਂ ਉਭਾਰਿਆ ਜਾ ਰਿਹਾ, ਉਹਨਾਂ ਦੀ ਦੇਸ਼ ਭਗਤੀ ਦੇ ਚਿੰਨ੍ਹ ਹੀ ਮੰਡੀ ਵਿਚ ਵੇਚੇ ਜਾ ਰਹੇ ਹਨ। ਜਿਸਦਾ ਸਿੱਧਾ ਨੁਕਸਾਨ ਵਿਚਾਰਧਾਰਕ/ ਇਨਕਲਾਬੀ ਚੇਤਨਾ ਨੂੰ ਪੁੱਜਦਾ ਹੈ ਜੋ ਕਿ ਸੂਰਬੀਰਾਂ ਦੇ ਵਿਹਾਰਕ ਅਨੁਭਵਾਂ ਤੇ ਸਿਧਾਂਤਕ ਅਧਿਐਨ ਤੋਂ ਬਾਅਦ ਵਿਗਸਿਆ ਸੀ। ਇਸ ਤਰ੍ਹਾਂ ਇਹ ਸੱਤਾਸ਼ੀਲ ਤਾਕਤਾਂ ਦੁਆਰਾ ਫੈਲਾਈ ਜਾ ਰਹੀ ਝੂਠੀ ਚੇਤਨਾ ਹੀ ਹੈ, ਜੋ ਕਿ ਉਨ੍ਹਾਂ ਦੇ ਝੂਠ ਨੂੰ ਸੱਚ ਬਣਾ ਕੇ ਲੋਕਾਂ ਦੇ ਜ਼ਿਹਨ ਵਿਚ ਭਰੀ ਜਾ ਰਹੀ ਹੈ। ਵਿਸ਼ਵੀਕਰਨ ਦੇ ਪ੍ਰਵਚਨ ਨਾਲ ਵੀ ਵਿਕਾਸਸ਼ੀਲ ਮੁਲਕਾਂ ਦੀਆਂ ਮੰਡੀਆਂ ਦਾ ਮਾਲ ਵਿਦੇਸ਼ੀ ਮੁਲਕਾਂ ਲਈ ਖੁੱਲ੍ਹ ਗਿਆ ਹੈ ਅਤੇ ਹੌਲੀ-ਹੌਲੀ ਇਹ ਖੁਲ੍ਹੇ ਵਪਾਰਕ ਸੰਬੰਧ ਤੇ ਉਦਾਰ ਅਰਥ-ਵਿਵਸਥਾ ਕਿਰਤੀ ਤੇ ਹਾਸ਼ੀਆਗਤ ਸ਼੍ਰੇਣੀ ਦੀ ਕਿਰਤ ਨੂੰ ਕੁਦਰਤੀ ਸੰਸਾਧਨਾਂ ਸਮੇਤ ਨਿਗਲਣ ਦੇ ਰਾਹ ਪਈ ਹੋਈ ਹੈ। ਇਸ ਤਰ੍ਹਾਂ 'ਇਹ ਅਖੌਤੀ ਗਲੋਬਕਾਰੀ ਸੰਸਾਰ ਦੇ ਵਿਭਿੰਨ ਖਿੱਤਿਆਂ-ਕੌਮਾਂ ਨੂੰ ਆਪੋ ਵਿੱਚ ਜੋੜਨ ਵਾਲੀ ਪ੍ਰਕਿਰਿਆ ਨਾ ਹੋ ਕੇ ਇਕ ਸੰਸਾਰ ਦੀ ਦੂਜੇ ਸੰਸਾਰ ਉੱਪਰ ਪ੍ਰਭੁਤਾ ਸਥਾਪਤ ਕਰਨ ਦਾ ਮਾਧਿਅਮ ਹੈ। ਸਮੁੱਚੇ ਸੰਸਾਰ ਦੀ ਕਿਰਤ ਸ਼ਕਤੀ, ਵਿਕਾਸਸ਼ੀਲ ਦੇਸ਼ਾਂ ਦੇ ਕਿਸਾਨ ਅਤੇ ਹੇਠਲੀ ਮੱਧ ਸ਼੍ਰੇਣੀ ਆਪਣੀ ਮਾਸੂਮੀਅਤ ਵਿਚ ਹੀ ਬੰਦੀ ਬਣਾ ਲਈ ਗਈ ਹੈ। ਇਸ ਤਰ੍ਹਾ ਗਲੋਬਕਾਰੀ ਦਾ ਵਰਤਮਾਨ ਪ੍ਰਵਚਨ ਨਵ-ਬਸਤੀਵਾਦ ਦਾ ਪ੍ਰਵਚਨ ਹੈ।' ਇੰਦਰਜੀਤ ਨੰਦਨ ਦੀ ਕਵਿਤਾ ਇਸ ਸਮੁੱਚੇ ਵਰਤਾਰੇ ਵਿਚ ਸਿਰਜਣਾਤਮਕਤਾ ਨਾਲ ਜੁੜੀ ਹੋਈ ਹੈ। ਉਸਦੀ ਕਾਵਿ ਸੰਵੇਦਨਾ ਉਸਦੇ ਆਂਤਰਿਕ ਭਾਵੁਕ ਤੇ ਮਨੋਵਿਗਿਆਨਕ ਮਸਲਿਆਂ ਨਾਲ ਸੰਵਾਦ ਤਾਂ ਕਰਦੀ ਹੀ ਹੈ, ਪਰ ਨਾਲ ਉਹ ਹਰ ਉਸ ਸਰੋਕਾਰ ਤੇ ਸਿਆਸਤ ਦੇ ਦੰਭ ਨੂੰ ਨਕਾਰ ਵੀ ਦਿੰਦੀ ਹੈ, ਜੋ ਨਾਰੀ ਸੰਵੇਦਨਾ ਤੇ ਸ਼ਖਸੀ ਆਜ਼ਾਦੀ ਨੂੰ ਪ੍ਰਤਿਬੰਧਿਤ ਕਰਦਾ ਹੈ। ਇਸ ਕਰਕੇ ਉਸਦੀ ਕਵਿਤਾ ਮਰਦਾਵੀਂ ਸਿਆਸਤ, ਨਾਬਰਾਬਰ ਸਥਾਪਤੀ ਮੁੱਲ ਪ੍ਰਬੰਧ, ਨਵ-ਪੂੰਜੀਵਾਦੀ ਤਾਕਤਾਂ ਖਿਲਾਫ਼ ਪ੍ਰਤਿਰੋਧੀ ਸੁਰ ਵੀ ਅਖ਼ਤਿਆਰ ਕਰਦੀ ਹੈ। ਉਸਦੀ ਦ੍ਰਿਸ਼ਟੀ ਇਤਿਹਾਸਕ ਚੇਤਨਾ ਨਾਲ ਲਬਰੇਜ਼ ਹੈ, ਜਿਸ ਕਰਕੇ ਉਹ ਇਤਿਹਾਸ ਅਤੇ ਮਿਥਿਹਾਸ ਦੇ ਪਾਤਰਾਂ ਨੂੰ ਕਾਵਿ-ਪਾਤਰ ਤੇ ਚਿਹਨ ਵਜੋਂ ਸਿਰਜਦੀ ਹੈ। 'ਮੀਰਾ' ਅਤੇ 'ਭਗਤ ਸਿੰਘ' ਦਾ ਚਿਹਨ ਇਸ ਪ੍ਰਸੰਗ ਵਿਚ ਗੌਲਣਯੋਗ ਹੈ:

*ਫਾਂਸੀ ਕੀ ਵਿਗਾੜ ਸਕਦੀ, ਉਸ ਯੁੱਗ ਦਾ*
*ਜਿਸਨੇ, ਆਪਣੇ ਮੱਥੇ ਦੀਆਂ ਸੋਚਾਂ ਨੂੰ*
*ਹਥੇਲੀਆਂ 'ਤੇ ਉੱਕਰਿਆ* (ਕਵਿਤਾ ਦੇ ਮਾਰਫਤ,38)
*ਸੱਚ ਦਾ ਤਾਂ ਕਰਮ ਹੈ, ਫਾਂਸੀ 'ਤੇ ਲਟਕ ਜਾਣਾ*



*ਫ਼ਤਵਾ ਦੇਣ ਵਾਲੇ, ਖੜ੍ਹੇ ਰਹਿਣਗੇ ਸਦਾ*
*ਇਤਿਹਾਸ ਦੇ ਕਟਹਿਰੇ 'ਚ* (ਕਵਿਤਾ ਦੇ ਮਾਰਫਤ,38)
*ਅਸੀਂ ਜਿਨ੍ਹਾਂ, ਬਹੁਤ ਚਿਰ ਹੋਇਆ*
*ਤਿਆਗ ਦਿੱਤਾ ਸੀ, ਸੂਰਜਾਂ ਦਾ ਮੋਹ*
*ਹੁਣ ਤਲੀਆਂ 'ਤੇ ਬਾਲ ਦੀਪ*
*ਲੜ ਰਹੇ ਹਾਂ,ਹਨ੍ਹੇਰਿਆਂ ਖਿਲਾਫ* (ਚੁੱਪ ਦੇ ਰੰਗ,19)

ਨੰਦਨ ਦੀ ਕਵਿਤਾ ਮੰਡੀ ਵਿਵਸਥਾ ਵਿਚ ਧਰਮ ਦੇ ਹੋ ਰਹੇ ਸੰਸਥਾਗਤ ਰੂਪ ਅਤੇ ਭੇਖੀ ਸੰਰਚਨਾ ਪ੍ਰਬੰਧ ਨੂੰ ਸਮਕਾਲੀ ਤ੍ਰਾਸਦਿਕ ਯਥਾਰਥ ਦੇ ਸਨਮੁੱਖ ਕਰਦੀ ਹੈ। ਉਹ ਵਿਅੰਗਮਈ ਕਾਵਿ ਭਾਸ਼ਾ 'ਚ 'ਧਰਮ' ਦੇ ਨਾਂ 'ਤੇ ਹੋ ਰਹੇ ਗ਼ੈਰ ਮਾਨਵੀ ਕਾਰਜਾਂ ਦਾ ਵਿਸ਼ਲੇਸ਼ਣ ਕਰਦੀ ਹੈ। ਉਪਯੋਗੀ ਸੰਸਕ੍ਰਿਤੀ 'ਚ ਇਕ ਜਮਾਤ ਰੱਜੇ ਹੋਇਆਂ ਦੀ ਹੈ, ਜੋ ਵਿਭਿੰਨ ਸੁਖ ਸਹੂਲਤਾਂ 'ਚ ਰੰਿਦੇ ਹਨ ਤੇ ਇਕ ਜਮਾਤ ਭੁੱਖੇ ਢਿੱਡਾਂ ਦੀ ਹੈ ਜੋ ਹਰ ਪੈਦਾਵਾਰੀ ਸਾਧਨ ਤੋਂ ਵਿਰਵੀ ਹੈ:

*ਮੰਦਿਰ, ਮਸਜਿਦ, ਦੰਗੇ ਫਸਾਦ, ਕਰਫਿਊ*
*ਰੋਟੀ ਬਿਨਾਂ ਇਕ ਬੱਚਾ, ਤੜਫ ਕੇ ਮਰ ਗਿਆ* *(ਚੁੱਪ ਦੇ ਰੰਗ, 27)*
*ਡਿਪਰੈਸ਼ਨ, ਮੈਡੀਟੇਸ਼ਨ*
*ਮਨ ਦਾ ਟਿਕਾਅ, ਸੋਚਾਂ ਦਾ ਠਹਿਰਾਅ*
*ਭੁੱਖੇ ਢਿੱਡਾਂ ਲਈ ਕੀ ਅਰਥ*
*ਇਨ੍ਹਾਂ ਸ਼ਬਦਾਂ ਦਾ ?* (ਚੁੱਪ ਦੇ ਰੰਗ, 28)

ਇਨ੍ਹਾਂ ਤੋਂ ਬਿਨਾਂ 'ਬੂਹਾ', 'ਜਿਨ ਪ੍ਰੇਮ ਕੀਉ', 'ਅਸੀਂ', 'ਫਾਂਸੀ ਤੋਂ ਪਹਿਲਾਂ', 'ਸਭਿਅਤਾ', 'ਭਟਕਣ', 'ਉਹ ਕੁੜੀ', 'ਇੰਟੀਰੀਅਰ ਡੈਕੋਰੇਟਰ', 'ਬੂਹੇ ਸੁਪਨਿਆਂ ਦੀ ਸਰਦਲ', 'ਕਠਪੁਤਲੀ', 'ਮਸ਼ੀਨ ਤੋਂ ਮਨੁੱਖ', 'ਘਰ ਨੂੰ ਵਿਦਾ', 'ਆਲ੍ਹਣਾ', 'ਸੱਦਾਮ ਹੁਸੈਨ', 'ਸ਼ੇਰਾਂ ਦੀ ਮੌਤ', 'ਉਦਾਸ ਸਮੇਂ 'ਚ', 'ਗਲੋਬਲ ਵਾਰਮਿੰਗ', 'ਬਦਲਦੇ ਸੰਦਰਭ', 'ਕੌਣ' ਆਦਿ ਕਵਿਤਾਵਾਂ ਸਮੁੱਚੇ ਹਿੰਸਕ ਤੇ ਗ਼ੈਰ ਮਾਨਵੀ ਵਰਤਾਰੇ ਨੂੰ ਕਾਵਿਕ ਮੁਹਾਵਰੇ 'ਚ ਪੇਸ਼ ਹੀ ਨਹੀਂ ਕਰਦੀਆਂ, ਸਗੋਂ ਸਥਾਪਤ ਸੱਤਾ ਦੇ ਦਮਨਕਾਰੀ ਚੱਕਰ ਨੂੰ ਵਿਸਥਾਪਤ ਵੀ ਕਰਦੀਆਂ ਹਨ।

ਇਸ ਤਰ੍ਹਾਂ ਇੰਦਰਜੀਤ ਨੰਦਨ ਦੀ ਕਾਵਿ ਸੰਵੇਦਨਾ ਦੇ ਬਣੇ ਤਿੰਨ ਪ੍ਰਮੁੱਖ ਅਧਾਰਾਂ ਦਾ ਅਧਿਐਨ ਕਰਨ ਤੋਂ ਬਾਅਦ ਅਸੀਂ ਇਹ ਕਹਿ ਸਕਦੇ ਹਾਂ ਕਿ ਉਸਦੀ ਸਿਰਜਣਾਤਮਕ ਸੂਝ, ਸੰਵੇਦਨਮਈ ਤੇ ਸੁਹਜਮਈ ਕਾਵਿ ਭਾਸ਼ਾ, ਵਿਅੰਗ ਦੀ ਕਾਵਿ ਸ਼ੈਲੀ ਅਤੇ ਚਿੰਤਨ ਮਨਨ ਦੀ ਨੀਝ ਸਮੁੱਚੇ ਪਾਸਾਰ ਨੂੰ ਆਪਣੇ ਕਲੇਵਰ 'ਚ ਸਮੇਟਦੀ ਜਾਂਦੀ ਹੈ। ਉਹ ਨਾਰੀ ਸੰਵੇਦਨਾ ਦੀ ਆਂਤਰਿਕ ਮਾਰਮਿਕ ਵੇਦਨਾ ਅਤੇ ਭਾਵੁਕਤਾ ਨੂੰ ਵੀ ਸਿਰਜਦੀ ਹੈ ਪਰ ਕਿਤੇ ਵੀ ਕਮਜ਼ੋਰੀ ਜਾਂ ਲਾਚਾਰੀ ਨਹੀਂ ਬਣਨ ਦਿੰਦੀ। ਉਹ ਮਾਨਵੀ ਸਾਕਾਚਾਰੀ ਦੇ ਨਿੱਘ ਨੂੰ 'ਮਾਂ' ਦੇ ਮੈਟਾਫਰ ਨਾਲ ਪੇਸ਼ ਕਰਦਿਆਂ ਮੁਹੱਬਤ ਤੇ ਪ੍ਰੇਮ-ਮਾਰਗ ਨੂੰ ਉਪਭੋਗੀ ਮੰਡੀ ਵਿਵਸਥਾ 'ਚ ਬੰਦੇ ਦੀ ਮੁਕਤੀ ਦੇ ਤਸਵੱਰ ਵਜੋਂ ਦੇਖਦੀ ਹੈ। ਭਾਰਤੀ ਇਤਿਹਾਸ ਤੇ ਮਿਥਿਹਾਸ ਦੇ ਉਨ੍ਹਾਂ ਧੁੰਧਲੇ ਵਰਕਿਆਂ ਨੂੰ ਸਾਫ ਕਰਨ ਦਾ ਯਤਨ ਕਰਦੀ ਹੈ, ਜਿਨ੍ਹਾਂ 'ਤੇ ਸੱਤਾਸ਼ੀਲ ਤਾਕਤਾਂ ਅਤੇ ਕਾਬਜ਼ ਜਮਾਤ ਦੀ ਗਰਦ ਚੜ੍ਹੀ ਰਹੀ ਹੈ। ਇਸ ਤਰ੍ਹਾਂ ਕਵਿਤਾ ਦਾ ਉਸ ਨਾਲ ਰਿਸ਼ਤਾ ਗਹਿਰਾ ਹੈ। ਕਵਿਤਾ ਅਤੇ ਸਿਰਜਣਾ ਉਸਦੀ ਮੁਕਤੀ ਦਾ ਮਾਰਗ ਵੀ ਜਾਪਦੇ ਹਨ ਅਤੇ ਕਾਵਿ ਪ੍ਰਤਿਰੋਧ ਵੀ। ਸਮਕਾਲੀ ਪੰਜਾਬੀ ਕਵਿਤਾ ਦੀ ਨਾਰੀ ਕਵਿਤਾ ਵਿਚ ਇੰਦਰਜੀਤ ਨੰਦਨ ਦੀ ਕਲਮ ਨਿਵੇਕਲੇ ਨਕਸ਼ ਉਲੀਕ ਰਹੀ ਹੈ ਅਤੇ ਉਸਦੀ ਕਵਿਤਾ ਦੀਆਂ ਸੰਭਾਵਨਾਵਾਂ ਅਸੀਮ ਹਨ।000

***(ਰਿਸਰਚ ਸਕਾਲਰ, ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਫੋਨ: 94643-15244)***

# ਅਮਰੀਕਾ ਦਾ ਗੁਪਤ ਧਨਾਢ ਤੰਤਰ: ਲੇਖ: ਸੁਰਜੀਤ ਹਾਂਸ

1896 ਅਤੇ 1900 ਦੀ ਪ੍ਰਧਾਨਗੀ ਦੀਆ ਚੋਣਾਂ ਵਿਚ ਰੀਪਬਲੀਕਨ ਉਮੀਦਵਾਰ ਮਕਿਨਲੇ (Mckinley) ਦੀ ਇਤਿਹਾਸਕ ਬਹੁਤੀ ਮਦਦ ਤੇਲ, ਰੇਲ ਦੇ ਫਿਨਾਂਸ ਧਨਾਢਾਂ ਨੇ ਕੀਤੀ ਸੀ। ਉਸ ਦੀ ਔਕਾਤ ਦੀ ਝਲਕ ਏਸ ਤੱਥ ਤੋਂ ਪੈਂਦੀ ਹੈ ਜੋ ਉਹਨੂੰ ਅਰਾਜਕਤਾਵਾਦੀਆਂ (anarchists) ਨੇ ਕਤਲ ਕੀਤਾ ਸੀ, ਜੋ ਲੁੱਟ ਦੇ ਸੁਨਹਿਰੀ ਜ਼ਮਾਨੇ (Gilded Age) ਵਿਚ ਸ਼੍ਰਮਕਾਂ ਦੇ ਲੀਡਰ ਹੁੰਦੇ ਸੀ। ਸੰਨ 1907 ਵਿਚ ਪ੍ਰਧਾਲ ਥੀਡੋਰ ਰੁਜ਼ਐਲਟ ਨੇ ਫ਼ੈਡਰਲ ਚੋਣ ਵਿਚ ਨਿਗਮ-ਸੰਘ (corporate) ਦੀ ਭੇਟਾ ਗ਼ੈਰ-ਕਾਨੂੰਨੀ ਕਰ ਦਿੱਤੀ।

ਕਿਸੇ ਨੇ ਰਾਕਫੈਲਰ, ਤੇਲ ਧਨਾਢ ਨੂੰ ਸਲਾਹ ਦਿੱਤੀ ਕਿ ਖਤਰਨਾਕ ਅਮੀਰੀ ਤੋਂ ਬਚਣ ਲਈ ਕੁਝ ਕਰਨਾ ਚਾਹੀਦਾ ਹੈ ਜੋ 1909 ਵਿਚ ਬੇ-ਮੁਨਾਫ਼ਾ ਪੁਰਸ਼ਾਰਥ-ਪੀਠ ਦੀ ਕਾਢ ਨਿਕਲੀ (non-profit foundation) ਜਿਸ ਦਾ ਉਦੇਸ਼ ਦੁੱਖ ਨੂੰ ਰੋਕਣਾ, ਦੁਖਿਆਰਿਆਂ ਦੀ ਸਹਾਇਤਾ, ਗਿਆਨ ਦੀ ਵ੍ਰਿਧੀ ਅਤੇ ਪ੍ਰਗਤੀ ਦੀ ਹਾਮੀ ਭਰਨਾ ਸੀ।

ਜੇ ਕਿਸੇ ਨੇ ਆਪਣੇ ਵਾਰਿਸ ਲਈ ਆਪਣੇ ਧਨ ਦਾ ਜਾਇਦਾਦ ਟਰਸਟ (trust) ਬਣਾਇਆ ਹੈ ਅਤੇ ਆਪਣੀ ਆਮਦਨੀ ਦਾ 5% ਬੇ-ਮੁਨਾਫ਼ਾ ਪੁਰਸ਼ਾਰਥ ਨੂੰ ਦਿੰਦਾ ਹੈ ਤਾਂ 20 ਸਾਲਾਂ 'ਚ ਵਾਰਿਸ ਨੂੰ ਸਾਰੀ ਜਾਇਦਾਦ ਬਿਨਾਂ-ਟੈਕਸ ਮਿਲ ਜਾਂਦੀ ਹੈ।

ਦੂਸਰੇ ਜਿਹੜੇ ਬੇ-ਮੁਨਾਫ਼ਾ ਨੂੰ ਆਪਣੀ ਸੰਪਤੀ ਦਾ 5% ਦਿੰਦੇ ਹਨ, ਉਹਨਾਂ ਨੂੰ ਟੈਕਸ ਦੀਆਂ ਛੋਟਾਂ ਅਤੇ ਤਕਾਵੀਆਂ ਮਿਲਦੀਆਂ ਹਨ। ਇੰਝ ਕਰ ਡਰਾਮਾਈ ਰੂਪ ਵਿਚ ਥੱਲੇ ਆ ਜਾਂਦਾ ਹੈ। ਜਿਹੜਾ ਦਾਨੀ ਬੇ-ਮੁਨਾਫ਼ਾ ਦਾ ਮਾਲਿਕ ਵੀ ਹੈ ਤਾਂ ਦੋਵੇਂ ਹੱਥੀਂ ਲੁੱਟ ਹੈ। ਇਹਦੇ ਨਾਲੋਂ ਵੱਧ ਉਹਦੀ ਫਰਾਖ-ਦਿਲੀ ਅਤੇ ਜਨ-ਹਿਤ ਦੀ ਹਵਾ ਬੰਨ੍ਹ ਹੋ ਜਾਂਦੀ ਹੈ। ਅਸਲ 'ਚ ਇਹ ਟੈਕਸ-ਚੋਰੀ ਦੀਆਂ ਪਨਾਹਾਂ ਹਨ ਜੋ 1930 ਵਿਚ 200 ਤੋਂ 1950 ਵਿਚ 2000 ਅਤੇ 1985 ਵਿਚ 35,000 ਹੋ ਗਈਆਂ।

ਇਹ ਮੌਲਿਕ ਅਮਰੀਕਨ ਸੰਸਥਾ ਹੈ। ਇਹਨਾਂ ਦਾ ਬੇ-ਪਰਗਟ, ਬਿਲਾ-ਜਵਾਬਦੇਹੀ (accountability) ਵਿਹਾਰ 800 ਅਰਬ ਪੌਂਡ ਦਾ ਹੋ ਗਿਆ ਹੈ।

ਬੇਮੁਨਾਫ਼ਿਆਂ ਦਾ ਸਿਆਸੀ ਨਫ਼ਾ ਵੀ ਹੈ ਜਿਸ ਦਾ ਅਰਥ ਹੋਰ ਵੀ ਸਾਫ਼ ਹੋ ਜਾਂਦਾ ਜੋ ਮਾਲਕਾਂ ਦੀ ਮਾਲਕੀ ਤਾਂ ਹੈ ਪਰ ਉਹਨਾਂ ਦਾ ਨਾਉਂ ਨਹੀਂ ਵਜਦਾ। ਇਉਂ ਆਰਥਿਕਤਾ ਦੇ ਕਿਰਤੇ ਧਰਤੇ ਆਪਣਾ ਸਿਆਸੀ ਚਿਹਰਾ ਨਹੀਂ ਵਿਖਾਉਂਦੇ।

ਕੌਚ (Koch) ਧੰਦੇ ਵਿਚ 400 ਮੀਲ ਲੰਬੀ ਪਾਈਪ-ਲਾਈਨ, ਕੋਇਲੇ ਦੀਆਂ ਖਾਣਾਂ, ਰਸਾਇਣ (Chemical) ਆਦਿ ਹੈ। ਦੋ ਭਰਾ ਅਮਰੀਕਾ ਦੇ ਛੇਵੇਂ ਅਤੇ ਸੱਤਵੇਂ ਨੰਬਰ 'ਤੇ ਧਨਾਢ-ਤਮ ਹਨ। ਸਕੇਫ਼ (Scaife) ਬੈਂਕ ਧੰਦਾ, Gulf oil, ਬਰੈਡਲੀ (Bradley) ਦੇਸ਼ ਦੇ ਰਕਸ਼ਾ ਵਿਭਾਗ ਦੀ ਠੇਕੇਦਾਰੀ, ਓਲਿਨ (Olen) ਰਸਾਇਣ, ਅਸਲਾ-ਸਾਜ਼ੀ ਅਤੇ ਕੂਰਜ਼ (Coors) ਬੀਅਰ।

ਜਿੱਥੇ ਇਹਨਾਂ ਦੀ ਟੈਕਸ-ਚੋਰੀ ਧਨਾਢ-ਤਾ ਅਤੇ ਰਾਸ਼ਟਰੀ ਰਾਜਨੀਤੀ 'ਚ ਦਖ਼ਲ ਅੰਦਾਜ਼ੀ ਹੈ, ਉੱਥੇ ਬੇ-ਕਾਨੂੰਨੀਆਂ ਦੀ ਵੀ ਕੋਈ ਕਮੀ ਨਹੀਂ। ਕੌਚ ਦੇ ਬੇਮੁਨਾਫ਼ਾ ਸਹਿਚਾਰੀ ਸਟਰਾਂਗ ਨੂੰ ਫਿਨਾਂਸ ਦੇ ਘਪਲੇ ਕਾਰਨ 6 ਕਰੋੜ ਡਾਲਰ ਦਾ ਜੁਰਮਾਨਾ ਹੋਇਆ। ਰਿਚਰਡ ਡੀਵੋਸ ਨੂੰ ਕਨੇਡਾ ਦੀ ਸਰਕਾਰ ਨੇ ਕਸਟਮ ਦੀ ਉਲੰਘਣਾ ਕਰਨ ਕਰਕੇ 2 ਕਰੋੜ 20 ਲੱਖ ਡਾਲਰ ਦਾ ਤਾਵਾਨ ਲਾਇਆ। ਆਮ ਕਹਾਵਤ ਹੈ ਕਿ ਪਿਛਲੇ 50 ਸਾਲਾਂ 'ਚ ਮੁਲਕ ਦਾ ਕੋਈ ਅਜਿਹਾ ਪ੍ਰਧਾਨ ਨਹੀਂ ਹੋਇਆ ਜਿਹਨੂੰ ਕੋਈ ਡੀਵੋਸ ਜਾਣਦਾ ਨਾ ਹੋਵੇ। ਹੁਣ ਵੀ ਕੋਈ ਡੀਵੋਸ ਫ਼ੈਡਰਲ ਮਹਿਕਮੇ ਦਾ



ਮੁਖੀ ਹੈ।

(Bechtel) ਬੈਚਟਲ ਅਮਰੀਕਾ ਦੀ 6 ਨੰਬਰ 'ਤੇ ਵੱਡੀ ਕੰਪਨੀ ਹੈ ਜਿਸਨੂੰ ਅੱਜ ਕੱਲ ਇਰਾਕ ਦੀ ਉਸਾਰੀ ਦਾ ਠੇਕਾ ਮਿਲਿਆ ਹੋਇਆ ਹੈ - 68 ਕਰੋੜ ਡਾਲਰ ਦਾ। ਇਹਨੇ ਬੋਸਟਨ ਟੰਨਲ (Boston tunnel) ਦੀ ਉਸਾਰੀ ਵਿਚ ਘਟੀਆ ਮਾਲ ਵਰਤਿਆ ਜੋ ਮੁਕੱਦਮਾ 35 ਕਰੋੜ ਦਾ ਜੁਰਮਾਨਾ ਦੇ ਕੇ ਰਫ਼ਾ ਦਫ਼ਾ ਕਰਵਾਇਆ।

ਕੌਚ ਨੂੰ ਲੰਬੀ ਮੁਕੱਦਮਾਬਾਜ਼ੀ ਦਾ ਤਜਰਬਾ ਹੈ, ਜਿਸ ਅਨੁਸਾਰ ਕਾਨੂੰਨ ਤਾਂ ਲੋਲ੍ਹੜਾਂ ਲਈ ਹੈ। ਉਹਨੇ ਪੁਰਾਣੀ ਪਾਈਪ-ਲਾਈਨ 'ਚ ਤਰਲ ਬਿਊਟੇਨ (butane) ਲੰਘਾਉਣੀ ਸ਼ੁਰੂ ਕੀਤੀ ਜੋ ਉਹਦੀ ਮੁਰੰਮਤ ਲਈ 70 ਲੱਖ ਡਾਲਰ ਸਾਲਾਨਾ ਖ਼ਰਚ ਕਰਨੇ ਜ਼ਰੂਰੀ ਸੀ ਪਰ ਅਜਿਹਾ ਨਾ ਕੀਤਾ। ਸੜਕ 'ਤੇ ਚੋਂਦੀ ਬਿਊਟੇਨ ਤੋਂ ਲੰਘਦੇ ਟਰੱਕ ਨੂੰ ਅੱਗ ਦਾ ਗੋਲ਼ਾ ਬਣਾ ਦਿੱਤਾ। ਵਾਰਿਸਾਂ ਨੇ ਡਰਾਇਵਰ ਦੀ ਮੌਤ ਕਾਰਨ ਹਰਜਾਨੇ ਦਾ ਮੁਕੱਦਮਾ ਕੀਤਾ ਅਤੇ 10 ਕਰੋੜ ਡਾਲਰ ਦੀ ਮੰਗ ਕੀਤੀ ਪਰ ਜਿਊਰੀ (ਜੱਜ ਨਾਲ ਬੈਠੇ ਸਹਾਈ ਜਨ- ਜਿਹਨਾਂ ਦੀ ਸਹਿਮਤੀ ਬਿਨਾਂ ਨਾ ਕੋਈ ਮੁਜਰਮ, ਨਾ ਕੋਈ ਰਿਹਾਅ ਹੋ ਸਕਦਾ ਹੈ) ਨੇ ਕੌਚ ਉਦਯੋਗ ਨੂੰ 29 ਕਰੋੜ 60 ਲੱਖ ਡਾਲਰ ਦੇਣ ਦਾ ਫ਼ੈਸਲਾ ਸੁਣਾਇਆ, ਜੋ 1999 ਤੋੜੀ ਗ਼ਲਤ ਮੌਤ ਕਾਰਨ ਜੁਰਮਾਨੇ ਦਾ ਰਿਕਾਰਡ ਸੀ। ਪਰ... ਪਰ ਕੌਚ ਦਾ ਕਥਨ ਸੀ ਕਿ ਮੁਕੱਦਮਿਆਂ 'ਚ ਜੁਰਮਾਨੇ ਭਰਨੇ ਮਰੰਮਤਾਂ ਨਾਲੋਂ ਸਸਤੇ ਪੈਂਦੇ ਹਨ। International Revenue Service ਛਾਣ-ਬੀਣ ਕਰ ਰਹੀ ਹੈ ਜੋ ਕੌਚ ਧੰਦਾ-ਜੰਗਲ ਦੀ 2000-2013 ਦੀ 6 ਅਰਬ ਡਾਲਰ ਦੀ ਦੇਣਦਾਰੀ ਹੈ।

Americans for Job Security ਅਖੌਤੀ ਸੰਸਥਾ ਸੀ ਜਿਸ ਦਾ ਹਮੇਸ਼ਾ ਖਾਲੀ ਰਹਿੰਦਾ ਦਫ਼ਤਰ ਵਰਜੀਨੀਆ ਦੀ ਸਟੇਟ 'ਚ ਸੀ ਪਰ ਪੈਸੇ ਸਾਰੇ ਮੁਲਕ 'ਚ ਵੰਡਦੀ ਸੀ। ਅਲਾਸਕਾ ਦੀ ਸਟੇਟ ਨੇ ਸੰਸਥਾ 'ਤੇ ਚੋਣ ਨਿਯਮਾਂ 'ਚ ਭੰਗ ਪਾਉਣ ਦਾ ਦੋਸ਼ ਲਾਇਆ ਜਿਸ ਨੇ ਸੰਨ 2010 ਵਿਚ 20 ਹਜ਼ਾਰ ਡਾਲਰ ਦੇ ਕੇ ਮਾਮਲਾ ਰਫ਼ਾ ਦਫ਼ਾ ਕਰਵਾਇਆ।

ਅਮਰੀਕਾ 'ਚ ਇਨਕਮ ਟੈਕਸ ਸੰਨ 1894 ਵਿਚ ਸ਼ੁਰੂ ਹੋਇਆ (robber barons) ਲੁਟੇਰੇ ਧਨਾਢਾਂ ਨੇ ਭਾੜੇ ਦੇ ਮੁਕੱਦਮਾਬਾਜ਼ਾਂ ਰਾਹੀਂ ਸੁਪਰੀਮ ਕੋਰਟ ਤੋਂ ਭੰਗ ਕਰਵਾ ਦਿੱਤਾ ਭਾਵੇਂ ਇਕ ਫੀਸਦੀ ਆਬਾਦੀ ਅਰਥਾਤ 6 ਕਰੋੜ 50 ਲੱਖ ਬੰਦਿਆਂ 'ਚੋਂ ਕੇਵਲ ਰਿਧਿ-ਤਮ 85 ਹਜ਼ਾਰ 'ਤੇ ਹੀ ਲਾਗੂ ਹੁੰਦਾ ਸੀ। ਇਹ 18 ਸਾਲ ਬਾਅਦ ਵਿਧਾਨ ਦੀ ਤਰਮੀਮ ਕਰਕੇ 1912 'ਚ ਬਹਾਲ ਹੋਇਆ।

ਪਹਿਲੀ ਵਿਸ਼ਵ ਲੜਾਈ 'ਚ ਉਪਰਲੇ ਖੱਟ-ਵੱਤਾਂ ਦੀ ਕਮਾਈ 'ਤੇ 77 ਫੀਸਦੀ ਟੈਕਸ ਸੀ, ਦੂਜੀ ਵਿਸ਼ਵ ਲੜਾਈ 'ਚ 94। Scaife ਪਰਿਵਾਰ ਨੇ ਟੈਕਸ ਨਾ ਦੇਣ ਦਾ ਗੁੰਝਲਦਾਰ ਢੰਗ ਬਣਾਇਆ ਹੋਇਆ ਸੀ। ਸੰਨ 1970 ਤੋਂ ਟੈਕਸ-ਘਟਾਉਣ ਦਾ ਤੀਹ ਸਾਲਾ ਜਸ਼ਨ ਸ਼ੁਰੂ ਹੋਇਆ ਜੋ ਰਿਧਿਤਮ ਦਾ ਫੈਡਰਲ ਟੈਕਸ ਇਕ-ਤਿਹਾਈ ਘਟ ਗਿਆ, ਰਿਧਿਤਮੋ-ਰਿਧਿਤਮ ਦਾ ਅੱਧਾ ਰਹਿ ਗਿਆ ਹੈ। ਜਿਵੇਂ ਬੇਮੁਨਾਫ਼ਾ ਵਾਲਿਆਂ ਦੀ ਅਮੀਰੀ ਜੁਰਮ ਦੇ ਆਧਾਰ 'ਤੇ ਹੈ, ਇਹ ਅਮਰੀਕਨ ਸਮਾਜ ਦੇ ਯਥਾਰਥਕ ਵੱਖਵਾਦੀ (secessionist) ਹਨ ਕਿਉਂ ਜੋ ਇਹਨਾਂ ਹੀ ਦਹਾਕਿਆਂ ਵਿਚ ਨਾਬਰਾਬਰੀ ਵਧਣੀ ਸ਼ੁਰੂ ਹੋ ਗਈ।

ਸੰਨ 2011 ਵਿਚ ਸਟੇਟਾਂ ਨੇ ਕਾਂਗਰਸ ਦੇ ਹਲਕਿਆਂ ਦੀ ਮੁੜ ਹੱਦ-ਬੰਦੀ ਕਰਨੀ ਸੀ। ਇਕ ਤਾਂ ਅਸ਼ਵੇਤ (ਕਾਲਿਆਂ ਦੀਆਂ) ਵੋਟਾਂ ਬੱਸ ਕੁੱਝ ਹਲਕਿਆਂ ਵਿਚ ਇਕੱਠੀਆਂ ਕਰਨੀਆਂ ਸੀ, ਜਿੱਥੇ ਉਹ ਜਿੱਤ ਵੀ ਜਾਣ ਤਾਂ ਵਿਧਾਨ ਸਭਾ ਵਿਚ ਬਹੁਮੱਤ ਉੱਤੇ ਅਸਰ ਨਹੀਂ ਪੈਣਾ। ਏਸ ਕਰਮ ਦਾ ਜ਼ਰੂਰੀ ਨਤੀਜਾ ਹੋ ਜਾਂਦਾ ਹੈ ਜੋ ਥੋੜ੍ਹੀਆਂ ਅਸ਼ੇਵਤ ਵੋਟਾਂ ਹੋਰ ਹਲਕਿਆਂ ਵਿਚ ਰੀਪਬਲੀਕਨ ਅਤੇ ਡੈਮੋਕਰੈਟਿਕ ਮੁਕਾਬਲਿਆਂ ਵਿਚ ਨਿਰਣਾਇਕ ਨਹੀਂ ਹੋ ਸਕਦੀਆਂ।

REDMAP (Redistricting Majority Project) ਪਹਿਲਾਂ ਤਾਂ ਬੇਮੁਨਾਫੇ Republi-

can State Leadership Committee 'ਤੇ ਕਾਬਜ਼ ਹੋ ਗਏ ਜਿਸ ਕੋਲ 3 ਕਰੋੜ ਡਾਲਰ ਸੀ, ਡੈਮੋਕਰੈਟਾਂ ਤੋਂ ਤਿੰਨ ਗੁਣੇ।

ਪਹਿਲਾਂ ਤਾਂ 64 ਡੈਮੋਕਰੈਟਿਕ ਕਾਂਗਰਸਮੈਨ (ਚੁਣੇ ਹੋਏ) ਲੱਭੇ ਜੋ ਹਰਾਏ ਜਾ ਸਕਦੇ ਸੀ। ਜਿਉਂ ਜਿਉਂ ਚੋਣ ਨੇੜੇ ਆਉਂਦੀ ਗਈ, ਨਿਸ਼ਾਨੇ ਦੀ ਮਾਰ 'ਚ ਆਉਣ ਵਾਲੇ 88, ਫੇਰ 105 ਹੋ ਗਏ। ਹਰੇਕ ਹਲਕੇ ਦੀ ਜੇਤੂ ਸੰਭਾਵਨਾ ਦਾ ਦਰਜਾ 1 ਤੋਂ 5 ਸੀ। ਉਮੀਦਵਾਰ ਦਾ ਨੰਬਰ ਇਸ ਗੱਲ 'ਤੇ ਨਿਰਭਰ ਕਿ ਪਹਿਲਾਂ ਕਿੰਨੀਆਂ ਕੁ ਵੋਟਾਂ ਲਈਆਂ ਸਨ ਅਤੇ ਹਲਕੇ ਦੀ ਵਸੋਂ ਦਾ ਚਿਤਰ ਕਿਹੋ ਜਿਹਾ ਹੈ ਜੋ 1 ਤੋਂ 40 ਤਕ ਆਉਂਦਾ ਸੀ। ਅੰਤ 105 ਹਲਕੇ ਨਿਸ਼ਾਨੇ ਦੀ ਮਾਰ 'ਚ ਆਏ ਜਿਹਨਾਂ ਦੀ ਵਿਜਯ ਦੇ ਤਿੰਨ ਸਤਰ ਮੰਨੇ ਗਏ।

ਜਾਅਲੀ ਸੰਸਥਾਵਾਂ ਦੇ ਨਾਉਂ ਥੱਲੇ ਅੱਡੋ ਅੱਡੇ ਸਟੇਟਾਂ ਵਿਚ ਰੀਪਬਲੀਕਨਾਂ ਦੀ ਮਦਦ ਲਈ ਇਸ਼ਤਿਹਾਰਾਂ 'ਤੇ ਪੈਸਾ ਲਾਇਆ। ਅਲਾਸਕਾ 'ਚ ਅਜਿਹੀ ਸੰਸਥਾ Public Citizen ਨੂੰ ਜੁਰਮਾਨਾ ਹੋਇਆ।

ਕੌਚ ਦੇ ਝੰਡੇ ਥੱਲੇ ਬੇਮੁਨਾਫਿਆਂ ਦਾ ਚੋਣ ਖਰਚ ਸੰਨ 2004 ਵਿਚ 20 ਲੱਖ ਡਾਲਰ, ਸੰਨ 2008 ਵਿਚ 1 ਕਰੋੜ 52 ਲੱਖ ਡਾਲਰ ਅਤੇ ਸੰਨ 2010 ਵਿਚ 4 ਕਰੋੜ ਡਾਲਰ ਸੀ।

ਸੰਨ 1974 ਵਿਚ ਬੇਮੁਨਾਫਿਆਂ ਦੀ ਨਿਊਯਾਰਕ ਕਾਨਫਰੰਸ ਹੋਈ ਜਿੱਥੇ ਰਾਜਨੀਤਿਕ ਚੁਸਤ ਚਲਾਕੀਆਂ ਅਪਨਾਉਣ ਨੂੰ ਬੇਹੱਦ ਜ਼ਰੂਰੀ ਸਮਝਿਆ ਗਿਆ। ਹਰ ਕਾਰਵਾਈ ਇੰਝ ਕੀਤੀ ਜਾਵੇ ਜਿਵੇਂ ਕਿਤੇ ਤ੍ਰਿਣਮੂਲ ਲੋਕਾਂ ਦੀ ਆਵਾਜ਼ ਹੈ। ਸਭ ਤੋਂ ਜ਼ਰੂਰੀ ਗੱਲ ਬੇਮੁਨਾਫੀ ਸੰਸਥਾ ਨੂੰ ਲੁਕੀ ਛਿਪੀ ਰੱਖਣ ਦੀ ਹੈ, ਨਹੀਂ ਤਾਂ ਕਿਸੇ ਨਾ ਕਿਸੇ ਪਾਸਿਉਂ ਨਾ-ਭਾਉਂਦੀ ਆਲੋਚਨਾ ਵੀ ਹੋਣ ਲਗਦੀ ਹੈ। Cat ਸੰਸਥਾ ਦੀ ਵਪਾਰਕ ਸਟਾਕ (ਹਿੱਸਾਦਾਰੀ) ਵੀ ਸ਼ੁਰੂ ਕੀਤੀ ਗਈ ਹੈ ਪਰ ਸਾਰੇ ਸਟਾਕ (ਹਿੱਸਾਦਾਰੀ) ਸ਼ੁਰੂ ਕੀਤੀ ਗਈ ਹੈ ਪਰ ਸਾਰੇ ਸਟਾਕ ਦੇ ਸ਼ੇਅਰ ਆਪਣੇ ਕੋਲ ਹੀ ਰੱਖੇ। Heritage Foundation ਵੀ ਇਹਨਾਂ ਦੀ ਹੈ।

ਵੋਟਰਾਂ ਨਾਲ ਸੇਲਜ਼ਮੈਨ ਦੀ ਜੁਗਤ ਵਾਲੀ ਮਾਨਸਿਕਤਾ ਨਾਲ ਵਿਹਾਰ ਕਰਨਾ ਹੈ। ਮੱਧਾਇਨ (ਮੀਡੀਆ media) ਦਾ ਵਿਰੋਧ ਨਹੀਂ ਕਰਨਾ, ਇਹਨੂੰ ਨਾਲ ਲੈ ਕੇ ਚੱਲਣਾ ਹੈ। ਅਕਾਦਮਿਕ ਸੰਸਥਾਵਾਂ ਅਤੇ ਵਿਸ਼ਵਵਿਦਿਆਲਿਆਂ ਦੇ ਵਿਭਾਗਾਂ ਨੂੰ ਗਰਾਂਟਾਂ ਰਾਹੀਂ ਪ੍ਰਭਾਵਤ ਕਰਨਾ ਹੈ। ਬਨਾਉਟੀ ਜਨ-ਸੰਸਥਾਵਾਂ ਦੇ ਭੁਲੇਖਾਵਰਤੀ ਅਤੇ ਗ਼ਲਤ-ਨਿਰਦੇਸ਼ਕੀ ਨਾਉਂ ਰੱਖਣੇ ਹਨ। ਵਿਅੰਗ ਦੇ ਨਾਰਦ ਮੁਨੀ ਜਿਹਾ ਕਥਨ ਹੈ ਕਿ ਪ੍ਰਚਲਤ ਰਾਜਨੀਤੀ ਅਤੀ ਬੇ-ਲਾਗ ਅਤੇ ਭ੍ਰਿਸ਼ਟ ਹੈ।

ਕਾਲਜ ਕੈਂਪਸ, ਚਰਚ ਉਪਦੇਸ਼ ਅਤੇ ਮੱਧਾਇਨ ਨੂੰ ਨਾਲ ਲੈਕੇ ਤੁਰਨਾ ਹੈ। ਜਨ ਸੰਪਰਕ ਵਿਹਾਰ ਵਿਚ ਵਧੇਰੇ ਮੱਕਾਰੀ ਦੀ ਲੋੜ ਹੈ। ਇੰਝ ਨਿਗਮ-ਸਮੁੱਚ (Corporate) ਹੱਕਾਂ ਦੀ ਤਹਿਰੀਕ ਚਲਾਉਣੀ ਹੈ। ਰਾਜਨੀਤਕ ਪਰਿਵਰਤਨ ਨੂੰ ਕਿਸੇ ਉਦਯੋਗੀ ਵਸਤ (ਉਪਜ) ਵਾਂਗੂ ਬਣਾ ਕੇ ਵੇਚਣਾ ਸੀ, ਜਿਸ ਕਰਕੇ ਵਿਚਾਰਾਂ ਨੂੰ ਵਿਕਣ ਵਾਲੀਆਂ ਪਾਲੀਸੀਆਂ ਬਣਾ ਕੇ ਪੇਸ਼ ਕਰਨ ਦੀ ਸਿੱਖਿਆ ਸੀ। ਬੁੱਧੀਮਾਨੀ ਗਣ 'ਚ ਸਰਮਾਇਆ ਲਾਉਣਾ ਵਾਜਬ ਸੀ। ਇੰਝ ਰਾਜਨੀਤੀ ਦਾ ਯੁੱਧ-ਸ਼ਾਸਤਰ (ਹਿਕਮਤ-ਇ ਜੰਗ) Venture Capital ਅਭਯਾਨੀ ਸਰਮਾਇਆਦਾਰੀ ਵਰਗਾ ਹੈ।

ਜਾਅਲੀ ਲੋਗਨਵਾਦੀ ਸੰਸਥਾਵਾਂ ਦੇ ਨਾਉਂ ਬਦਲਦੇ ਰਹਿੰਦੇ, ਸ਼ਕਲਾਂ ਉਹ ਨਾ ਰਹਿੰਦੀਆਂ ਪਰ ਆਪਣਾ ਤਾਣਾ-ਬਾਣਾ ਕਾਇਮ ਰਹਿੰਦਾ, ਜੋ 'ਅਵਾਮੀ ਤਹਿਰੀਕਾਂ' ਕਾਰਪੋਰੇਟ ਜਗਤ ਦੀਆਂ ਚੁਸਤ ਚਲਾਕੀਆਂ ਸਨ। Centre for protection of Patients' Right) ਕੇਵਲ ਡਾਕਖਾਨੇ ਵਿਚ ਡੱਬੇ 'ਤੇ ਨੰਬਰ ਹੈ।

C.I.A ਵੀ ਬੇਮੁਨਾਫਿਆਂ ਰਾਹੀਂ ਪੈਸੇ ਨੂੰ ਇਧਰ ਓਧਰ ਕਰਦਾ ਸੀ। ਇਹਨਾਂ ਨੇ ਅਕਾਡਮੀਆਂ, ਨਾਮੀ ਯੂਨੀਵਰਸਟੀਆਂ ਸ਼ਕਤੀਸ਼ਾਲੀ ਕਰਨ ਦੀ ਬਜਾਏ ਭ੍ਰਿਸ਼ਟ ਕੀਤੀਆਂ। ਇਸਲਾਮ-ਦੋਖੀ



Huntington ਕਰਤਾ The conflict of Civilization ਅਤੇ Guantanamo ਦੇ ਤਸੀਹੇ ਨੂੰ ਕਾਨੂੰਨੀ ਠਹਿਰਾਉਣ ਵਾਲੇ ਕਾਨੂੰਨਦਾਨ ਜਾਰਜ ਯੂ Yoo ਨੂੰ ਇਹਨਾਂ ਦੀ ਸਰਪ੍ਰਸਤੀ ਸੀ। ਇਹ ਯੂਨੀਵਰਸਿਟੀਆਂ ਦੇ ਵਿਭਾਗਾਂ ਨੂੰ ਨੀਤੀਵਾਨਾਂ ਵਾਂਗੂ ਖ਼ਰੀਦ ਲੈਂਦੇ ਹਨ। ਇਹਨਾਂ ਦੀ ਚੜ੍ਹਤ ਕਈ ਗੱਲਾਂ ਤੋਂ ਨਜ਼ਰ ਆ ਜਾਂਦੀ ਹੈ। 'ਨਿਊਯਾਰਕ ਟਾਈਮਜ਼' ਕਹਿਣ ਲੱਗਿਆ ਕਿ ਵਿਚਾਰਾਂ ਦੀ ਮੰਡੀ ਵਿਚ ਇਹਨਾਂ ਦਾ ਵੀ ਥਾਉਂ ਹੈ। Ford Foundation ਨੇ ਲਿਬਰਲ ਹੋਣ ਦੀ ਲਗਦੀ ਊਜ ਨੂੰ ਧੋਣ ਲਈ ਜਨ-ਹਿਤ ਵਿਰੋਧੀ ਬੇਮੁਨਾਫੀ ਸੰਸਥਾ American Enterprise Institute ਨੂੰ ਤਿੰਨ ਲੱਖ ਡਾਲਰ ਦੀ ਗਰਾਂਟ ਦਿੱਤੀ। ਸੰਨ 1996 ਵਿਚ ਕਲਿੰਟਨ ਭਾਵੇਂ ਪ੍ਰਧਾਨ ਦੀ ਚੋਣ ਦੁਬਾਰਾ ਜਿੱਤ ਗਿਆ ਪਰ House of Representatives (Congress) ਦਾ ਕੰਟਰੋਲ ਰੀਪਬਲੀਕਨਾਂ ਦਾ ਹੋ ਗਿਆ।

ਬੇਮੁਨਾਫੀਆ ਗੁਪਤ - ਧਨਾਢ ਸੰਘ ਦੀਆਂ ਕਈ ਪ੍ਰਾਪਤੀਆਂ ਹਨ। ਅੰਤਰ-ਰਾਸ਼ਟਰੀ ਪੱਧਰ 'ਤੇ ਇਹਨਾਂ ਅਮਰੀਕਾ ਨੂੰ ਵਿਸ਼ਵ Climate Change ਪ੍ਰਤੀ ਕੋਸ਼ਸ਼ਾਂ ਤੋਂ ਬਾਹਰ ਕੱਢ ਲਿਆ ਹੈ। ਕਲੀਮ (ਯੂਨਾਨੀ ਲਫਜ਼ 'ਕਲੀਮਾ', ਅੰਗਰੇਜ਼ੀ 'ਚ climate, ਅਰਬੀ 'ਚ ਇਕਲੀਮ) ਦੀ ਤਬਦੀਲੀ ਨੂੰ ਝੁਠਲਾਉਣ ਲਈ ਵਿਗਿਆਨਿਕ ਸ਼ੰਕੇ ਦਾ ਪ੍ਰਚਾਰ ਕੀਤਾ। ਇਹਨਾਂ ਇਤਿਹਾਸਕ 'ਕਾਢ' ਕੱਢੀ ਕਿ ਮੀਸੋਪੋਟੇਮੀਆ (Mesopotamia) ਵਿਚ ਕ੍ਰਿਸ਼ੀ ਦੀ ਦਰਯਾਫਤ ਵਿਸ਼ਵ ਦਾ ਤਾਪਮਾਨ ਵਧਣ ਕਰਕੇ ਹੋਈ, ਫੇਰ ਇਸੇ ਕਾਰਨ ਕਿਸ਼ਤੀਆਂ ਰਾਹੀਂ Vikings ਨੇ ਨਵੀਂ ਦੁਨੀਆ ਅਮਰੀਕਾ ਪਹੁੰਚਣ ਦਾ ਸਫ਼ਲ ਅਭਯਾਨ ਕੀਤਾ। ਅਮਰੀਕੀ ਵਿਗਿਆਨਕ Micheal Mann ਦੀ ਜ਼ਿੰਦਗੀ ਦੁਭਰ ਕੀਤੀ ਜੋ ਭੂਵਿਗਿਆਨ ਅਤੇ ਮੌਸਮੀਅਤ ਦਾ ਪ੍ਰਸਿੱਧ ਪ੍ਰੋਫ਼ੈਸਰ ਸੀ। ਨਾਲੇ ਹੈਰਾਨੀ ਦੀ ਗੱਲ ਹੈ ਕਿ Enviornment Protection Agency; Occupational Safety & Health Administration Clean Air Act ਪਾਸ ਕਰਨ ਦਾ ਭਲਾ ਨਿਕਸਨ ਹੱਥੋਂ ਹੋਇਆ ਸੀ, ਜਿਹਨਾਂ ਦੀ ਇਹ ਸਿਰਤੋੜ ਮੁਖ਼ਾਲਫਤ ਕਰਦੇ ਹਨ।

ਸੰਨ 2012 ਵਿਚ ਗੁਪ-ਧਨਾਢ ਨੇ ਚੋਣ ਵਿਚ 40 ਕਰੋੜ ਸੱਤਰ ਲੱਖ ਡਾਲਰ ਖ਼ਰਚੇ ਜੋ ਪਿਛਲੀਆਂ ਦੋ ਪ੍ਰਧਾਨਗੀ ਚੋਣਾਂ ਵਿਚ ਸਾਧਾਰਨ 56,67658 ਬੰਦਿਆਂ ਦੇ ਯੋਗਦਾਨ ਤੋਂ ਜ਼ਿਆਦਾ ਸੀ ਜੋ ਵਿਅਕਤੀ ਕੇਵਲ ਪੰਜ ਹਜ਼ਾਰ ਡਾਲਰ ਹੀ ਦੇ ਸਕਦਾ ਸੀ। ਉਪਰੋਕਤ ਰਕਮ ਲੋਕਤੰਤਰ ਦਾ ਲੇਖਾ-ਜੋਖਾ ਵੀ ਹੈ। ਸੰਨ 2009 ਵਿਚ ਸੈਨਟ ਅਤੇ ਕਾਂਗਰਸ ਦੇ ਸਾਂਝੇ ਇਜਲਾਸ ਵਿਚ ਸੁਅਸਥ ਸੇਵਾ ਦੇ ਸੁਝਾਉ ਬਾਰੇ ਓਬਾਮਾ ਕੁਝ ਕਹਿ ਰਿਹਾ ਸੀ ਤਾਂ ਇਕ ਰੀਪਬਲੀਕਨ ਕਾਂਗਰਸ-ਮੈਨ ਬੋਲਿਆ, "ਤੂੰ ਝੂਠ ਬੋਲਦੈਂ"। ਅਮਰੀਕਾ ਦੇ ਦੋ ਪ੍ਰਧਾਨ ਕਤਲ ਤਾਂ ਹੋਏ ਹਨ ਪਰ ਕਿਸੇ ਦੀ ਦੇਸ ਦੀ ਪਾਰਲੀਮੈਂਟ 'ਚ ਅਜਿਹੀ ਹੱਤਕ ਨਹੀਂ ਹੋਈ। ਇਸੇ ਪਾਸਿਓਂ ਪ੍ਰਕਾਸ਼ਨ "ਸੰਯੁਕਤ ਰਾਸ਼ਟਰੀ ਕਲੀਮ ਰਪੋਰਟ-ਇਹ ਝੂਠ ਬੋਲਦੀ ਹੈ।"

ਸੰਨ 2011 ਵਿਚ ਰੀਪਬਲੀਕਨ ਕਾਂਗਰਸ ਨੇ ਬੱਜਟ ਪਾਸ ਨਾ ਕੀਤਾ ਜੋ ਅਮਰੀਕਾ ਸਰਕਾਰ ਰਾਸ਼ੀ-ਮੁਕਤ ਹੋ ਗਈ। Standard & Pon ਨੇ ਅਮਰੀਕਾ ਦੀ credit rating (ਹੈਸੀਅਤ ਦਾ ਦਰਜਾ) ਨੀਵਾਂ ਕਰ ਦਿੱਤਾ ਜੋ ਦੇਸ਼ ਦੇ ਇਤਿਹਾਸ ਵਿਚ ਅਜਿਹੀ ਘਟਨਾ ਪਹਿਲੀ ਵਾਰ ਹੋਈ। ਸਟਾਕ ਮਾਰਕੀਟ 635 ਬਿੰਦੂ ਥੱਲੇ ਆ ਗਈ। ਜੋ ਉਪਰਲੇ ਟੈਕਸ ਘਟਾਉਣ ਅਤੇ ਸੁਅਸਥ ਸੇਵਾ ਕਾਇਮ ਰੱਖਣ 'ਤੇ ਸਮਝੌਤੇ ਮਗਰੋਂ ਬਜਟ ਪਾਸ ਹੋਇਆ।

ਗੁਪ-ਧਨਾਢ ਨੇ ਕਹਿਣਾ ਸ਼ੁਰੂ ਕੀਤਾ ਜੋ ਰੀਪਬਲੀਕਨ ਪਾਰਟੀ RINO ਹੈ Republicans In Name Only ਟਰੰਪ ਦੇ ਪਹੁੰਚਦੇ ਕਰਦੇ ਨੂੰ ਇਹਨਾਂ ਪਰੰਪਰਕ ਰੀਪਬਲੀਕਨ ਪਾਰਟੀ ਦਾ ਵਿਸਥਾਪਨ ਕਰ ਦਿੱਤਾ ਸੀ। 000

DARK MONEY, Jane Mayer, 2016, Random House

***(144, ਸੈਕਟਰ 65, ਫੇਜ਼ 11, ਐੱਸ.ਏ.ਐੱਸ. ਨਗਰ 160 062)***

## ਪੁਸਤਕ ਰੀਵਿਊ

### ਖੱਡੀ (ਵਾਰਤਕ) ਜਸਵੰਤ ਦੀਦ

ਜਸਵੰਤ ਸਿੰਘ ਦੀਦ ਦੇ ਪਾਠਕ ਉਸਨੂੰ ਕਵੀ ਵਜੋਂ ਵਧੇਰੇ ਜਾਣਦੇ ਹਨ। 'ਖੱਡੀ' (ਚੇਤਨਾ ਪ੍ਰਕਾਸ਼ਨ, ਲੁਧਿਆਣਾ, ਪੰਨੇ 170, ਮੁਲ 250 ਰੁਪਏ) ਉਸਦੇ ਵਾਰਤਕ ਲੇਖਾਂ ਦਾ ਸੰਗ੍ਰਹਿ ਹੈ। ਪੇਸ਼ ਹਨ ਕੁਝ ਵੇਰਵੇ। ਉਸ ਤਰਤੀਬ ਵਿਚ ਜਿਸ ਵਿਚ ਮੈਂ ਪੜ੍ਹੇ ਹਨ। 1980 ਵਾਲੀ ਵਿਸ਼ਵ ਪੰਜਾਬੀ ਕਾਨਫ਼ਰੰਸ ਵਿਚ ਮੈਂ ਵੀ ਹਾਜ਼ਰ ਸਾਂ ਪਰ ਜਿਹੜਾ ਨਕਸ਼ਾ ਦੀਦ ਨੇ ਖਿੱਚਿਆ ਹੈ ਉਸਦਾ ਕੋਈ ਜਵਾਬ ਨਹੀਂ। ਉਹਦੇ ਬਰਤਾਨੀਆ ਦਾ ਵੀਜ਼ਾ ਲੈਣ ਸਮੇਂ ਕੀਤੀ ਮਾਮੂਲੀ ਜਿਹੀ ਗ਼ਲਤ ਬਿਆਨੀ ਕਾਰਨ ਉਸਨੂੰ ਹਵਾਈ ਅੱਡੇ ਦੇ ਡਿਟੈਨਸ਼ਨ ਸੈਂਟਰ ਵਿਚ ਰਾਤ ਭਰ ਰਹਿਣਾ ਪਿਆ। ਉੱਥੇ ਇਕ ਪਾਕਿਸਤਾਨੀ ਨਾਲ ਮੁਲਾਕਾਤ ਹੋਈ ਤਾਂ ਉਸ ਨੇ ਆਪਣਾ ਤੁਆਰਫ਼ ਇੰਝ ਕਰਵਾਇਆ:

"ਹਜ਼ੂਰ ਮੈਂ ਅਸਲਮ ਵਾਂ ਸਰਗੋਧੇ ਦਾ ਰਹਿਣਾ ਵਾਲਾ। ਪਾਕਿਸਤਾਨੋਂ ਆਇਆ ਵਾਂ ਭਾਈ ਸ੍ਹਾਬ, ਅੰਗਰੇਜ਼ਾਂ ਦੇ ਜਵਾਈ ਆਂ ਆਪਾਂ ਅੱਜ ਦੀ ਰਾਤ। ਜੇਲ੍ਹ ਦੇਖੀ ਸਾਲ਼ਿਆਂ ਦੀ ਕੇਡੀ ਸੋਹਣੀ ਜੇ। ਮੇਰਾ ਤਾ ਕੰਮ ਈ ਇਹ ਵੇ। ਪਾਕਿਸਤਾਨੋਂ ਲੁਕ ਛਿਪ ਕੇ ਦੋ ਤਿੰਨ ਵਾਰ ਲੰਘਿਆਂ। ਫਸ ਜਾਈਦਾ ਫ਼ੇਰ ਨਿਕਲ ਜਾਈਦਾ ਕਿਵੇਂ ਨਾ ਕਿਵੇਂ। ਚਲੋ ਛਡੋ ਕੀ ਸੇਵਾ ਕਰੀਏ? ਦਾਰੂ ਪੀਓਗੇ?' ਉਸਨੇ ਆਪਣੇ ਬੈਗ 'ਚ ਹੱਥ ਮਾਰਿਆ। 'ਚਾਰ ਪੈੱਗ ਜੇ। ਦੋ ਤੁਹਾਡੇ ਦੋ ਮੇਰੇ' ਇਕ ਕੁੱਪੀ ਉਸਨੇ ਬਾਹਰ ਕੱਢੀ ਸਟੀਲ ਦੀ। ਜਿਵੇਂ ਪ੍ਰਾਣ ਪੀਂਦਾ ਫ਼ਿਲਮਾਂ 'ਚ। ਮੇਰੇ ਸਾਹ 'ਚ ਸਾਹ ਆਇਆ। ਮੈਂ ਦਵਾ ਦਵ ਗਲਾਸ ਅੱਗੇ ਕਰ ਦਿੱਤਾ।

ਉਸ ਪਾਕਿਸਤਾਨੀ ਨੇ ਬਾਹਰ ਜੇਲ੍ਹ ਦੇ ਪਾਰਕ ਵਿਚ ਹੌਲ਼ੀ-ਹੌਲ਼ੀ ਸਾਰੇ ਬੰਦੇ ਕੋਲ਼ ਬੁਲਾ ਲਏ। ਚੂੜੇ ਵਾਲੀ ਇਕ ਬੰਗਾਲੀ, ਦੋ ਗੁਜਰਾਤੀ ਕੁੜੀਆਂ, ਇਕ ਪਾਕਿਸਤਾਨੀ ਹੋਰ, ਇਕ ਦਿੱਲੀ ਦਾ ਸੇਠ, ਇਕ 60 ਕੁ ਸਾਲਾਂ ਦਾ ਮਾਤਾ। ਦਸ ਕੁ ਜਣੇ ਕੱਠੇ ਹੋ ਗਏ ਤੇ ਉਹ ਪਾਕਿਸਤਾਨੀ ਚੁਟਕਲੇ ਸੁਣਾਉਣ ਲੱਗ ਪਿਆ। ਅੱਧੀ ਰਾਤੀਂ ਜੇਲ੍ਹ 'ਚ ਚੁਟਕਲੇ। ਫੇਰ ਸਭ ਨੇ ਆਪਣਾ ਆਪਣਾ ਦੁੱਖ ਦੱਸਿਆ। ਦੁੱਖ-ਮਾਰੇ ਲੋਕਾਂ ਦਾ ਟੱਬਰ ਕੱਠਾ ਹੋਇਆ ਬੈਠਾ ਸੀ। ਕੋਈ ਗਹਿਣੇ ਵੇਚ ਕੇ ਆਇਆ ਸੀ, ਕੋਈ ਕਰਜ਼ਾ ਚੱਕ ਕੇ। ਚੂੜੇ ਵਾਲੀ ਦਾ ਦੁੱਖ ਸੱਭ ਤੋਂ ਵੱਡਾ ਸੀ। ਸਾਰੇ ਇਉਂ ਬੈਠੇ ਸਨ ਜਿਵੇਂ ਇਕ ਦੂਜੇ ਨੂੰ ਕਈ ਸਾਲਾਂ ਤੋਂ ਜਾਣਦੇ ਹੋਣ।... ਅਸੀਂ ਆਪੋ ਆਪਣੇ ਰਿਸ਼ਤੇਦਾਰਾਂ ਨੂੰ ਟੈਲੀਫੋਨ ਕਰ ਸਕਦੇ ਸਾਂ। ਉਹ ਸਾਡੇ ਸਿਫਾਰਸ਼ੀ ਸਨ। ਅਗਲੀ ਸਵੇਰ ਅਸੀਂ ਦੋਵੇਂ ਨਿਕਲ ਗਏ ਪਰ ਇਕ ਚੂੜੇ ਵਾਲੀ ਕੁੜੀ ਦੀ ਦਲੀਲ ਨਾ ਮੰਨੀ ਗਈ। ਉਹ ਨਹੀਂ ਨਿਕਲ ਸਕੀ।

ਸ਼ਾਮ ਨੂੰ ਕਾਨਫ਼ਰੰਸ ਦਾ ਪਹਿਲਾ ਦਿਨ ਸੰਪਨ ਹੋਇਆ। ਮੇਰਾ ਖਿਆਲ ਕੈਦ ਵਿਚ ਬੈਠੀ ਉਸ ਕੁੜੀ ਵੱਲ ਗਿਆ ਜਿਸਨੂੰ ਅਜੇ ਵੀ ਵੀਜ਼ਾ ਨਹੀਂ ਮਿਲਿਆ ਸੀ। ਮੇਰਾ ਦਿਲ ਕਰੇ ਉਸ ਪਰੀ ਨੂੰ ਉਸ ਕੈਦ ਵਿਚੋਂ ਕਿਵੇਂ ਨਾ ਕਿਵੇਂ ਕੱਢ ਲਿਆਵਾਂ। ਆਖ਼ਰ ਮੈਂ ਰਿਸ਼ਤੇਦਾਰ ਨੂੰ ਸਾਰੀ ਗੱਲ ਦੱਸ ਦਿੱਤੀ। ਅਸੀਂ ਉਥੇ ਪਹੁੰਚੇ। ਕੁੜੀ ਨੂੰ ਮਿਲਣ ਲਈ ਗੇਟ 'ਤੇ ਕਿਹਾ। ਕੁੜੀ ਨੂੰ ਸੁਨੇਹਾ ਗਿਆ। ਕੁੜੀ ਭੱਜੀ ਆਈ। ਆਉਂਦਿਆਂ ਹੀ ਮੈਨੂੰ ਚਿੰਮੜ ਗਈ। 'ਮੈਨੂੰ ਵੀ ਕਿਸੇ ਤਰ੍ਹਾਂ ਏਥੋਂ ਬਾਹਰ ਕਢਾ ਦਿਓ! ਮੈਂ ਤੁਹਾਡਾ ਅਹਿਸਾਨ ਸਾਰੀ ਉਮਰ ਨਹੀਂ ਭੁੱਲਦੀ।' ਮੈਂ ਉਸਨੂੰ ਪਿਆਰ ਕੀਤਾ। 'ਤੂੰ ਫ਼ਿਕਰ ਨਾ ਕਰ! ਮੈਂ ਕੁਝ ਕਰਾਂਗਾ। ਤੈਨੂੰ ਬਾਹਰ ਕਢਵਾਵਾਂਗਾ ਏਥੋਂ।' ਉਹ ਹੋਰ ਤੇਜ਼ ਰੋਣ ਲੱਗੀ। ਮੈਂ ਹੋਰ ਪਿਆਰ ਕਰਨ ਲੱਗਾ। ਇੰਝ ਕਰਦਿਆਂ ਮੈਨੂੰ ਲੱਗਾ ਇਹ ਸੱਚੀਂ ਮੇਰੀ ਭੈਣ ਸੀ ਜਾਂ ਕੋਈ ਉਸ ਨਾਲ ਮੇਰਾ ਖ਼ੂਨ ਦਾ ਰਿਸ਼ਤਾ ਸੀ। ਮੈਂ ਉਸ ਨੂੰ ਹੌਂਸਲਾ ਦਿੰਦਾ ਚੁੱਪ ਕਰਾਉਂਦਾ ਬਾਹਰ ਆ



ਗਿਆ। ਉਹ ਮੈਨੂੰ ਬਾਹਰ ਜਾਂਦੇ ਨੂੰ ਭਰੀਆਂ ਨਜ਼ਰਾਂ ਨਾਲ ਦੇਖਦੀ ਰਹੀ। ਮੈਂ ਦੋ ਦਿਨ ਉਹਦੇ ਨਾਲ ਫੋਨ 'ਤੇ ਗੱਲਾਂ ਕਰਦਾ ਰਿਹਾ। ਤੀਜੇ ਦਿਨ ਫੋਨ ਕੀਤਾ ਤਾਂ ਪਤਾ ਲੱਗਾ ਉਹ ਡੀਪੋਰਟ ਕਰਕੇ ਵਾਪਸ ਇੰਡੀਆ ਭੇਜ ਦਿੱਤੀ ਗਈ। ਮੈਨੂੰ ਉਸ ਕੁੜੀ ਦਾ ਅੱਜ ਤਕ ਕੋਈ ਸੁਰ ਪਤਾ ਨਹੀਂ ਮਿਲਿਆ। ਉਹ ਮੇਰੇ ਸੁਪਨਿਆਂ 'ਚ ਕਈ ਵਾਰ ਆਉਂਦੀ ਹੈ। ਕੁਝ ਨਹੀਂ ਕਹਿੰਦੀ ਬੱਸ ਚੂੜੇ ਵਾਲੀ ਬਾਂਹ ਚਿਹਰੇ ਅੱਗੇ ਰੱਖੀ ਰੋਂਦੀ ਰਹਿੰਦੀ ਹੈ। ਮੈਨੂੰ ਉਹਦੀ ਛਣਕਾਰ ਸੁਣਦੀ ਹੈ ਅਜੇ ਵੀ। ਵਿਦੇਸ਼ੀ ਸਫ਼ਰ ਵੇਲੇ ਤੇ ਕਦੇ ਪਹਾੜਾਂ ਦੀ ਸੈਰ ਕਰਨ ਗਏ ਨੂੰ।

ਹੁਣ ਆਪਾਂ 'ਕੈਲਗਰੀ ਦੇ ਕੋਠੇ' ਦੀ ਗੱਲ ਕਰੀਏ ਤੇ ਉਹ ਵੀ ਲੇਖਕ ਦੀ ਸ਼ੈਲੀ ਵਿਚ: "ਇਹ ਕੋਠਾ ਮੇਰੀਆਂ ਕਵਿਤਾਵਾਂ ਦੇ ਪਾਠਕ ਤੇ ਮੇਰੇ ਸਨੇਹੀ ਮਿੱਤਰ ਦਾ ਘਰ ਸੀ। ਉਸ ਨਾਲ ਮੇਰੀ ਦੋਸਤੀ ਵੀ ਕੈਨੇਡਾ ਹੀ ਹੋਈ ਸੀ। ਉਸਨੇ ਪਤਾ ਨਹੀਂ ਮੇਰੇ ਅੰਦਰਲਾ ਭੂਤ ਕਿਹੜੀ ਦੂਰਬੀਨ ਨਾਲ ਦੇਖ ਲਿਆ। ਕਹਿੰਦਾ, 'ਭਾਅ ਜੀ ਤੁਹਾਡੇ ਭੂਤ ਦਾ ਇਲਾਜ ਹੈ ਮੇਰੇ ਕੋਲ਼। ਏਸ ਮੁਲਕ 'ਚ ਕਿਸੇ ਸ਼ੈਅ ਦਾ ਘਾਟਾ ਨਹੀਂ।' ਤੇ ਮੇਰੇ ਇਸ ਸਨੇਹੀ ਨੇ ਫ਼ੋਨ 'ਤੇ ਸੰਪਰਕ ਕਰਕੇ ਕੈਨੇਡੀਅਨ ਕਾਲ ਗਰਲ ਨਾਲ ਮੇਰੀ ਮਿਲਣੀ ਕਰਵਾ ਦਿੱਤੀ। ਆਪ ਘਰੋਂ ਬਾਹਰ ਚਲਾ ਗਿਆ। ਮੇਰਾ ਭੂਤ ਸ਼ਾਵਰ ਲੈ ਕੇ, ਸਜ ਸੰਵਰ ਕੇ ਹੌਂਸਲੇ ਨਾਲ ਬੈਠ ਗਿਆ। ਮੁਲਾਕਾਤ ਕਰਨ ਵਾਲਾ ਭੂਤ। ਮੈਂ ਇਕ ਟੇਪ ਰੀਕਾਰਡਰ ਲੈ ਲਿਆ, ਗੱਲਾਂ ਰੀਕਾਰਡ ਕਰਨ ਲਈ। ਉਸ ਕੁੜੀ ਦਾ ਨਾਂ ਐਲੀਸਾ ਸੀ ਜਿਸ ਨੇ ਹੁਣੇ ਆਉਣਾ ਸੀ। ਦਰਵਾਜ਼ੇ 'ਤੇ ਦਸਤਕ ਹੋਈ। ਮੇਰੇ ਮਿੱਤਰ ਨੇ ਕਮਰਾ ਖੁਸ਼ਬੂਦਾਰ ਕਰ ਦਿੱਤਾ ਸੀ। ਇਕ ਦੀਵਾਰ 'ਤੇ ਤਿੰਨ ਤੀਰ ਕਮਾਨ ਟੰਗੇ ਹੋਏ ਸਨ। ਪਤਾ ਨਹੀਂ ਕਦੋਂ ਚੱਲ ਪੈਣ। ਮੈਂ ਬੁੱਲ੍ਹਾਂ 'ਤੇ ਜੀਭ ਫੇਰੀ। ਕੰਬਦੇ ਹੱਥ ਨੇ ਕੁੰਡੀ ਖੋਲ੍ਹੀ। 'ਹੈਲੋ! ਆਈ ਐਮ ਐਲੀਸਾ!' ਅਤਿ ਖ਼ੂਬਸੂਰਤ ਭਰ ਜੁਆਨ ਕੁੜੀ ਅੰਦਰ ਲੰਘ ਆਈ। ਮੈਂ ਪਲ ਅਹਿਲ ਖਲੋਤਾ ਰਿਹਾ। ਅੱਖਾਂ ਚੁੰਧਿਆ ਗਈਆਂ। ਚੁੱਪ ਰਹਿ ਗਿਆ। 'ਮੇ ਆਈ ਸਿੱਟ ਹੀਅਰ' ਐਲੀਸਾ ਮੁਸਕਰਾ ਕੇ ਬੋਲੀ। ਮੈਂ ਅਦਬ ਨਾਲ ਉਸ ਨੂੰ ਬਿਠਾਇਆ। ਕੋਲਡ ਡਰਿੰਕ ਮਿੱਤਰ ਦੇ ਫਰਿਜ 'ਚੋਂ ਕੱਢੀ, ਉਸਨੂੰ ਦਿੱਤੀ। ਆਪ ਵੀ ਲਈ।

ਗੱਲ ਤੁਰੀ ਨਾ। ਮੈਂ ਤਾਂ ਘਬਰਾਇਆ ਪਿਆ ਸਾਂ। ਗੱਲ ਕਰਨੀ ਸੀ, ਸਵਾਹ! ਮੈਂ ਸਕਾਚ ਦੇ ਦੋ ਪੈੱਗ ਬਣਾਏ। 'ਆਈ ਡੋਂਟ', ਐਲੀਸਾ ਨੇ ਮਨ੍ਹਾ ਕਰ ਦਿੱਤਾ। ਮੈਨੂੰ ਉਸਨੇ ਸੋਡਾ ਤੇ ਆਈਸ ਮਿਲਾ ਦਿੱਤੇ। ਮੈਂ ਉਹਦੇ ਨਾਲ ਉਸਦੇ ਧੰਦੇ ਦੀਆਂ ਗੱਲਾਂ ਕਰਨਾ ਚਾਹੁੰਦਾ ਸੀ। ਉਹ ਖੁਲ੍ਹ ਨਹੀਂ ਸੀ ਰਹੀ। ਸਮਾਂ ਬੀਤ ਰਿਹਾ ਸੀ। ਉਸ ਨੇ ਮੇਰੇ ਨਾਲ ਦੋ ਘੰਟੇ ਬਿਤਾਉਣੇ ਸਨ। ਉਸਨੇ ਕੇਵਲ ਏਨਾ ਹੀ ਦੱਸਿਆ ਕਿ ਉਹ ਇਹ ਧੰਦਾ ਆਪਣੀ ਧੀ ਲਈ ਕਰਦੀ, ਜਿਸਨੂੰ ਉਸਨੇ ਵਧੀਆ ਸਕੂਲ ਵਿਚ ਪੜ੍ਹਨ ਲਈ ਪਾ ਦਿੱਤਾ ਹੈ। ਪਿਛਲੇ ਪੰਜ ਸਾਲਾਂ ਤੋਂ ਉਹ ਇਸ ਧੰਦੇ ਵਿਚ ਹੈ। ਪਹਿਲਾਂ ਉਹ ਇਹ ਕੰਮ ਜ਼ਾਤੀ ਤੌਰ 'ਤੇ ਕਰਦੀ ਸੀ। ਹੁਣ ਉਸਨੇ ਆਪਣੇ ਆਪ ਨੂੰ ਇਕ ਕੰਪਨੀ ਨਾਲ ਰਜਿਸਟਰਡ ਕਰਵਾ ਲਿਆ ਹੈ। ਉਥੋਂ ਗਾਹਕ ਆਸਾਨੀ ਨਾਲ ਮਿਲ ਜਾਂਦਾ ਹੈ। ਉਹ ਹੁਣ ਵੀ ਉਸੇ ਕੰਪਨੀ ਦੇ ਥਰੂ ਮੇਰੇ ਕੋਲ਼ ਬੁੱਕ ਹੋ ਕੇ ਆਈ ਸੀ। ਹੁਣ ਉਹ ਆਰਥਿਕ ਤੌਰ 'ਤੇ ਸੌਖੀ ਹੈ। ਜੀਵਨ ਚਲ ਰਿਹਾ ਹੈ। ਐਲੀਸਾ ਨੇ ਇਹ ਕਹਾਣੀ ਬੜੇ ਠਰੰਮੇ ਨਾਲ ਸੁਣਾਈ। ਬਗੈਰ ਭਾਵੁਕ ਹੋਇਆਂ। ਬਗ਼ੈਰ ਕਿਸੇ ਕੰਪਨ ਥਰਥਰਾਹਟ ਦੇ। ਸਿੱਧਾ ਮੇਰੀਆਂ ਅੱਖਾਂ ਅੰਦਰ ਝਾਕ ਕੇ। ਉਸ ਨੇ ਆਪਣੇ ਬਾਰੇ ਹੋਰ ਬਹੁਤ ਦਿਲਚਸਪ ਗੱਲਾਂ ਦੱਸੀਆਂ। ਮੇਰੇ ਭੂਤ ਦੀ ਤਸੱਲੀ ਹੋ ਗਈ। ਇੰਟਰਵਿਊ ਜੋਗਾ ਸਮਾਨ ਹੋ ਗਿਆ। ਉਸਦੇ ਮੋਬਾਈਲ ਦੀ ਘੰਟੀ ਵੱਜੀ ਪਰ ਉਸਨੇ ਫੋਨ ਅਟੈਂਡ ਨਹੀਂ ਕੀਤਾ। ਸਮਾਂ ਖ਼ਤਮ ਹੋ ਗਿਆ ਸੀ। ਕਹਿੰਦੀ, 'ਆਈ ਵਾਂਟ ਟੂ ਸਪੈਂਡ ਸਮ ਮੋਰ ਟਾਈਮ ਵਿੱਦ ਯੂ।'

ਮੈਂ ਸੋਚਣ ਲੱਗ ਪਿਆ ਕਿ ਇਹ ਐਲੀਸਾ ਰੰਭਾ ਹੈ, ਮੇਨਕਾ ਜਾਂ ਉਰਵਸ਼ੀ? ਦੇਵਦਾਸੀ ਹੈ ਕਿ ਰਾਜ ਮਹਿਲ ਤੋਂ ਟੁੱਟੀ ਹੋਈ ਔਰਤ! ਇਹ ਸਦੀਆਂ ਦਾ ਸਰਾਪ ਭੁਗਤ ਰਹੀ ਹੈ ਜਾਂ ਕਰਮਾਂ ਦਾ

ਫਲ? ਇਹ ਅਯਾਸ਼ੀ ਦਾ ਜੀਵਨ ਜੀਅ ਰਹੀ ਹੈ ਜਾਂ ਦੁੱਖ ਦਾ? ਐਲੀਸਾ ਇਸ ਨੂੰ ਕੰਮ ਸਮਝਦੀ ਹੈ? ਮੇਰਾ ਦੇਸ਼ ਤਾਂ ਗ਼ਰੀਬੀ ਦਾ ਮਾਰਿਆ ਹੈ ਪਰ ਇੱਥੇ ਕੀ ਘਾਟ ਹੈ? ਕੀ ਮੂਲ ਰੂਪ ਵਿਚ ਹਰ ਧਰਤੀ ਇਕੋ ਜੇਹੀ ਹੀ ਹੁੰਦੀ ਹੈ? ਮੈਂ ਸੋਚ ਰਿਹਾ ਸਾਂ ਕਿ ਐਲੀਸਾ ਨੇ ਮੇਰੀਆਂ ਵੀਰਾਨ ਅੱਖਾਂ ਅੰਦਰ ਆਪਣੀਆਂ ਅੱਖਾਂ ਦੇ ਰੰਗ ਭਰ ਦਿੱਤੇ। ਕੈਨੇਡਾ ਦੀਆਂ ਝੀਲਾਂ ਦੇ ਤਮਾਮ ਰੰਗ। ਕਹਿੰਦੀ, 'ਯੂ ਆਰ ਆਵਰ ਗੈਸਟ ਫਰਾਮ ਇੰਡੀਆ! ਯੂ ਆਰ ਨਾਟ ਏ ਕਸਟਮਰ ਫਾਰ ਮੀ! ਯੂ ਆਰ ਮਾਈ ਫਰੈਂਡ ਆਨਵਰਡ! ਆਈ ਵਾਂਟ ਟੂ ਗਿਵ ਯੂ ਸਮਥਿੰਗ ਮੈਮੋਰੇਬਲ! ਮਾਈ ਬੈਸਟ!' ਫੇਰ ਉਸ ਨੇ ਘੜੀ ਵੱਲ ਦੇਖਿਆ। ਮੈਂ ਕਮਰੇ ਦੀ ਪੂਰੀ ਦੂਧੀਆ ਬੱਤੀ ਬਾਲ਼ ਦਿੱਤੀ। ਉਸਦਾ ਦਗਦਾ ਚਿਹਰਾ ਹੁਸਨ ਤੇ ਮਿਲਾਪ ਨਾਲ ਭਰਿਆ ਪਿਆ ਸੀ। ਮੇਰੀਆਂ ਅੱਖਾਂ ਅੰਦਰ ਅਜੀਬ ਚਮਕ ਭਰ ਗਈ ਸੀ। ਉਹ ਵਿਛੜਣ ਲੱਗੀ ਤਾਂ ਉਸਨੇ ਮੈਨੂੰ ਜੱਫੀ 'ਚ ਭਰ ਲਿਆ। ਆਪਣੇ ਪਰਸ 'ਚੋਂ ਇਕ ਡਾਇਰੀ ਕੱਢੀ। ਉਸ ਅੰਦਰੋਂ ਇਕ ਛੋਟਾ ਜਿਹਾ ਕਾਗ਼ਜ਼ ਕੱਢਿਆ ਤੇ ਉਸ ਉੱਤੇ ਕੁੱਝ ਲਿਖ ਕੇ ਮੈਨੂੰ ਦੇ ਦਿੱਤਾ। ਉਸ ਨੇ ਕਿਹਾ ਕਿ ਕਾਲ ਗਰਲ ਵੇਲੇ ਦੀ ਜ਼ਿੰਦਗੀ ਵਿਚ ਤੂੰ ਪਹਿਲਾਂ ਆਦਮੀ ਏਂ ਜਿਸ ਨੂੰ ਮੈਂ ਆਪਣਾ ਅਸਲੀ ਪਤਾ ਦੇ ਰਹੀ ਹਾਂ।" ਉਸ ਨੇ ਆਪਣਾ ਨਾਂ ਤੇ ਪਤਾ ਲਿਖ ਕੇ ਦੀਦ ਨੂੰ ਦਿੱਤਾ ਤੇ ਉਹਨੂੰ ਜੈਂਟਲਮੈਨ ਕਹਿ ਕੇ 'ਆਈ ਵਿਲ ਕਮ ਟੂ ਇੰਡੀਆ ਵਿਦ ਮਾਈ ਡਾਟਰ' ਕਹਿ ਕੇ ਇਕ ਝਟਕੇ ਨਾਲ ਦਰਵਾਜ਼ਾ ਖੋਲ੍ਹ ਕੇ ਬਾਹਰ ਚਲੀ ਗਈ।"

ਜਸਵੰਤ ਦੀਦ ਦੀਆਂ ਅੰਮ੍ਰਿਤਾ ਪ੍ਰੀਤਮ ਤੇ ਐੱਸ ਐੱਸ ਮੀਸ਼ਾ ਬਾਰੇ ਟਿੱਪਣੀਆਂ ਵੀ ਪੜ੍ਹਨ ਤੇ ਮਾਨਣ ਵਾਲੀਆਂ ਹਨ। ਪਹਿਲਾਂ ਮੀਸ਼ਾ : "ਮੀਸ਼ਾ ਮਹੱਜ਼ਬ ਇਨਸਾਨ ਸੀ, ਦਾਨਾ ਸੀ ਤੇ ਹਰ ਉਮਰ ਨਾਲ ਭਿੱਜਣ ਵਾਲਾ ਵੀ। ਮੇਰੇ ਨਾਲ ਉਸਦਾ ਰਿਸ਼ਤਾ ਵਿਚ ਵਿਚਾਲੇ ਦਾ ਸੀ। ਕਦੀ ਉਹ ਮੇਰੇ ਨਾਲੋਂ ਵੱਡਾ ਹੋ ਜਾਂਦਾ, ਕਦੀ ਬਰਾਬਰ। ਛੋਟਾ ਕਦੇ ਨਹੀਂ ਸੀ ਹੁੰਦਾ। ਮੀਸ਼ਾ ਨਾਲ ਮੈਂ ਰੇਡੀਓ 'ਤੇ ਕੋਈ ਦੋ ਕੁ ਸਾਲ ਕੰਮ ਕੀਤਾ। ਮੇਰੀ ਤੇ ਮੀਸ਼ਾ ਦੀ ਕੁਰਸੀ ਦਾ ਰੁਤਬਾ ਇਕੋ ਸੀ। ਪਰ ਮੀਸ਼ਾ ਆਪਣੀ ਕੁਰਸੀ ਦੇ ਰੁਤਬੇ ਤੋਂ ਉੱਚਾ ਸੀ। ਮੀਸ਼ਾ ਹੱਦ ਦਰਜੇ ਦਾ ਵਿੱਟੀ ਸੀ। ਇਕ ਵਾਰ ਰੇਡੀਓ 'ਤੇ ਚੱਲਣ ਵਾਲੇ ਰੀਕਾਰਡਾਂ ਨੂੰ ਪਾਸ ਕਰਨ ਲਈ ਕਮੇਟੀ ਬੈਠੀ। ਸਾਰੇ ਰੀਕਾਰਡ ਸੁਣੇ। ਜਿਹੜੇ ਧਾਰਮਿਕ ਜਾਂ ਸਭਿਆਚਾਰਕ ਗੀਤ ਹੁੰਦੇ ਉਹਨੂੰ ਥੋੜ੍ਹਾ ਜਿਹਾ ਸੁਣਕੇ ਮੀਸ਼ਾ ਕਹਿੰਦਾ ਚਲੋ ਠੀਕ ਐ, ਪਾਸ ਕਰੋ। ਜਿਹੜਾ ਅਸ਼ਲੀਲ ਗੀਤ ਹੁੰਦਾ ਉਹਨੂੰ ਕਹਿੰਦਾ-ਇਹ ਪਾਸ ਤਾਂ ਨਹੀਂ ਕਰਨਾ ਪਰ ਇਹਨੂੰ ਸੁਣ ਤਾਂ ਪੂਰਾ ਲਈਏ।'

ਅੰਮ੍ਰਿਤਾ ਪ੍ਰੀਤਮ ਦਾ ਚਿੱਤਰ ਹੋਰ ਵੀ ਪੜ੍ਹਨਯੋਗ ਹੈ: "ਅੰਮ੍ਰਿਤਾ ਪ੍ਰੀਤਮ ਇਕ ਬੁੱਕਲ ਦਾ ਨਾਂ ਸੀ। ਇਸ ਵਿਚ ਡਰੇ ਹੋਏ ਆਸ਼ਕ ਮੂੰਹ ਲੁਕੋ ਲੁਕੋ ਰੋਂਦੇ। ਇਸ ਵਿਚ ਮਾਂ ਦੀਆਂ ਛਾਤੀਆਂ ਨਾਲ ਲੱਗਣ ਵਰਗਾ ਸੁਆਦਾ ਸੀ, ਸਕੂਨ ਸੀ। ਅੰਮ੍ਰਿਤਾ ਦੀ ਬੁੱਕਲ ਵਿਚ ਮੌਤ ਨੂੰ ਉਡੀਕ ਰਹੇ ਸਾਹਾਂ ਦੀ ਧੌਂਕਣੀ ਠੰਡੀ ਹੋਈ ਪਈ ਸੀ। ਅੰਮ੍ਰਿਤਾ ਜ਼ਿੰਦਗੀ ਨੂੰ ਬੁੱਕਲ ਵਿਚ ਲੁਕੋ ਕੇ ਸਾਹਾਂ ਵਿਚ ਰਲਾ ਲੈਂਦੀ ਤੇ ਇਹਨਾਂ ਸਾਹਾਂ ਦੀ ਉਹ ਕਵਿਤਾ ਉਣ ਲੈਂਦੀ। ਪੰਜਾਬੀ ਵਿਚ ਸ਼ਾਇਦ ਇਹ ਇਕੋ ਇਕ ਬੁੱਕਲ ਸੀ ਜਿਸ ਵਿਚ ਮੂੰਹ ਦੇ ਕੇ ਮਾਂ-ਧੀ-ਭੈਣ-ਮਸ਼ੂਕ ਚੌਹਾਂ ਦੇ ਦਰਸ ਇਕੋ ਵਾਰ ਹੋ ਸਕਦੇ ਸਨ।

ਮੇਰਾ ਦਿਲ ਕਰੇ, ਅੰਮ੍ਰਿਤਾ ਨੂੰ ਮਿਲਣ ਖ਼ਾਤਰ ਮੈਂ ਜਾਨ ਤਲੀ 'ਤੇ ਧਰ ਲਵਾਂ। ਪਰ ਨਾ ਮੇਰੇ ਕੋਲ਼ ਏਨੀ ਤਲੀ ਸੀ ਤੇ ਨਾ ਏਨੀ ਜਾਨ। ਬਾਰ੍ਹਮੀ 'ਚ ਪੜ੍ਹਦੇ ਨਿਆਣੇ ਦੀ ਨਿੱਕੀ ਜੇਹੀ ਤਲੀ ਤੇ ਨਿੱਕੀ ਜਹੀ ਜਾਨ। ਤੇ ਤਲੀ 'ਤੇ ਟਿਕਿਆ ਮੁਹੱਬਤ ਦਾ ਕੱਚਾ ਫੁੱਲ।"

ਦੀਦ ਨੇ ਅੰਮ੍ਰਿਤਾ ਨੂੰ ਉਸਦੇ ਅੰਤਲੇ ਦਿਨਾਂ ਵਿਚ ਵੀ ਦੇਖਿਆ। "ਉਹ ਇਕ ਗਠੜੀ ਜਿਹੀ ਬਣ ਚੁੱਕੀ ਸੀ। ਸੁੰਗੜ ਕੇ ਗੁੱਛਾ ਹੋਈ। ਉਹ ਦੇ ਵੱਲੋਂ ਹਟਕੋਰਾ ਲੈ ਕੇ ਬੋਲੇ ਸ਼ਬਦਾਂ ਨੂੰ ਦੀਦ ਇੰਜ ਪੇਸ਼ ਕਰਦਾ ਹੈ : 'ਰੱਬ ਨੂੰ ਦੁਆ ਕਰੋ! ਮੈਨੂੰ ਹੁਣ ਲੈ ਜਾਵੇ।' ਕਹਿੰਦੇ ਦੁਨੀਆਂ ਦਾ ਇਕ ਮੁਲਕ ਹੈ ਜਿਥੇ ਮਰਸੀ ਕਿਲਿੰਗ ਨੂੰ ਜਾਇਜ਼ ਠਹਿਰਾਇਆ ਜਾਂਦਾ ਹੈ, ਇੰਡੀਆ 'ਚ ਵੀ ਮਰਸੀ ਕਿਲਿੰਗ ਦੀ



ਇਜਾਜ਼ਤ ਹੋਣੀ ਚਾਹੀਦੀ ਹੈ। ਬੰਦਾ ਜੇ ਆਪਣੀ ਮਰਜ਼ੀ ਨਾਲ ਮਰਨਾ ਚਾਹੇ ਤਾਂ ਉਸਨੂੰ ਆਪਣੀ ਜ਼ਿੰਦਗੀ ਖ਼ਤਮ ਕਰਨ ਦਾ ਅਧਿਕਾਰ ਹੋਣਾ ਚਾਹੀਦਾ ਹੈ। ਸਾਰੀ ਉਮਰ ਮੈਂ ਲਿਖਤ ਨਾਲ ਪੈਸਾ ਕਮਾਇਆ। ਸਾਰਾ ਪੈਸਾ ਮੇਰਾ ਬੀਮਾਰੀ 'ਤੇ ਲੱਗ ਗਿਆ।' ਏਨਾ ਕਹਿ ਕੇ ਉਸਨੇ ਅੱਖਾਂ ਬੰਦ ਕਰ ਲਈਆਂ। ਇਮਰੋਜ਼ ਨੇ ਮੂੰਹ ਢਕ ਦਿੱਤਾ। ਦੋਵੇਂ ਹੱਥ ਹਵਾ ਵਿਚ ਪਸਾਰ ਕੇ ਬੋਲਿਆ, 'ਬੱਸ ਹੁਣ ਤਾਂ ਰੁੱਖ ਤੋਂ ਬੀਜ ਬਣ ਗਈ ਹੈ ਅੰਮ੍ਰਿਤਾ।' ਲੇਖਕ ਦੀ ਅੰਮ੍ਰਿਤਾ ਨਾਲ ਇਹ ਆਖ਼ਰੀ ਮੁਲਾਕਾਤ ਸੀ।

ਜਸਵੰਤ ਦੀ ਵਾਰਤਕ ਸਾਹ ਲੈਂਦੀ ਹੈ, ਹਟਕੋਰੇ ਭਰਦੀ ਚੁੱਪ ਹੋ ਜਾਂਦੀ ਹੈ। ਫੇਰ ਹੌਲੀ ਹੌਲੀ ਤੁਰ ਕੇ ਰਫ਼ਤਾਰ ਫੜ ਲੈਂਦੀ ਹੈ। ਪਾਠਕ ਉਹਦੇ ਅੰਗ ਸੰਗ ਰਹਿੰਦਾ ਹੈ। ਉਸ ਦਾ ਆਪਣਾ ਕਥਨ ਗੌਲਣਯੋਗ ਹੈ : "ਵਾਰਤਕ ਵਾਲੇ ਪਾਸੇ ਮੈਂ ਕੋਈ ਸੋਚ ਸਮਝ ਕੇ ਨਹੀਂ ਮੁੜਿਆ। ਇਹ ਆਪਣੇ ਆਪ ਹੋ ਰਿਹੈ। ਨਦੀ ਦੇ ਵੇਗ ਵਾਂਗ। ਪਾਣੀ ਦੇ ਵਹਾਅ ਵਾਂਗ। ਮੈਨੂੰ ਵਾਰਤਕ ਲਿਖਦਿਆਂ ਖ਼ਾਸ ਕਿਸਮ ਦੀ ਖੁੱਲ੍ਹ ਦਾ ਅਹਿਸਾਸ ਹੁੰਦਾ ਹੈ। ਕਵਿਤਾ ਇਕ ਖ਼ਾਸ ਬਿੰਦੂ ਦੀ ਤਲਾਸ਼ ਹੈ। ਨਿਸ਼ਾਨਾ ਬੰਨ੍ਹ ਕੇ ਮਾਰਨਾ ਪੈਂਦਾ ਹੈ ਕਵਿਤਾ ਅੰਦਰ। ਬਾਜ਼-ਅੱਖ! ਵਾਰਤਕ ਅੰਦਰ ਤੁਸੀਂ ਆਸਾ ਪਾਸਾ ਵੀ ਦੇਖਦੇ ਜਾਂਦੇ ਹੋ। ਬਿੰਦੂ ਉਸ ਅੰਦਰ ਵੀ ਪਿਆ ਹੁੰਦਾ! ਅੱਖ ਵੀ ਹੁੰਦੀ ਹੈ ਪਰ ਨਾਲ ਉਡਾਰੀਆਂ ਵੀ ਭਰਦੇ ਜਾਂਦੇ ਹੋ! ਚੀਂਚੀਂ ਕੂਹਕੂਹ ਜਾਂ ਚਿੱਤ ਕਰਨ 'ਤੇ ਚੰਘਾੜ ਵੀ ਮਾਰ ਸਕਦੇ ਹੋ।"

ਜਸਵੰਤ ਦੀਦ ਦੀ ਏਸ ਪੁਸਤਕ ਵਿਚੋਂ ਮੈਂ ਤਾਂ ਸਿਰਫ ਚਾਰ ਲਿਖਤਾਂ ਦੇ ਹਵਾਲੇ ਦੇ ਕੇ ਉਸਦੀ ਵਾਰਤਕ ਸ਼ੈਲੀ ਨਾਲ ਜਾਣ ਪਛਾਣ ਕਰਵਾਈ ਹੈ। ਏਸ ਕਿਤਾਬ ਵਿਚਲੀਆਂ ਕੁਲ ਪੰਦਰਾਂ ਲਿਖਤਾਂ ਵਿਚ ਪ੍ਰਤੱਖ ਤੇ ਲੁਕਵੇਂ ਜੀਵਨ ਯਥਾਰਥ ਦੇ ਭੇਤ ਦੀਦ ਨੇ ਅਜਿਹੀ ਖ਼ੂਬਸੂਰਤੀ ਨਾਲ ਪੇਸ਼ ਕੀਤੇ ਹਨ ਕਿ ਪਾਠਕ ਲਈ ਉਸਦੀ ਵਾਰਤਕ ਦੇ ਜਾਦੂਮਈ ਪ੍ਰਭਾਵ ਤੋਂ ਬਚ ਸਕਣਾ ਉੱਕਾ ਸੰਭਵ ਨਹੀਂ। 'ਕੂ ਛਿਕ ਛਿਕ', 'ਸ਼ਕਲਾਂ' ਤੇ 'ਕਵੀਆਂ ਨੂੰ ਤਰਸੇਂਗੀ' ਵਿਚ ਏਸ ਜਾਦੂ ਨੇ ਮੈਨੂੰ ਕੁਝ ਜ਼ਿਆਦਾ ਹੀ ਕੀਲਿਆ ਹੈ। ਜਸਵੰਤ ਦੀਦ ਨੂੰ ਸਾਹਿਤ ਅਕਾਦਮੀ ਪੁਰਸਕਾਰ ਉਸਦੀ ਕਵਿਤਾ ਸਦਕਾ ਮਿਲਿਆ। ਜੇ ਕਿਸੇ ਲੇਖਕ ਨੂੰ ਉਸਦੀ ਦੂਜੀ ਵਿਧਾ ਸਦਕਾ ਵੀ ਸਨਮਾਨਿਆ ਜਾ ਸਕੇ ਤਾਂ ਦੀਦ ਪ੍ਰਥਮ ਪ੍ਰਾਪਤ ਕਰਤਾ ਹੋਵੇਗਾ।

**-ਗੁਲਜ਼ਾਰ ਸਿੰਘ ਸੰਧੂ**

## ਪੀਲ੍ਹਾਂ (ਕਾਵਿ-ਸੰਗ੍ਰਹਿ) ਸਤਪਾਲ ਭੀਖੀ

'ਪਲਕਾਂ ਹੇਠ ਦਰਿਆ' (2001) ਤੇ 'ਕੋਈ ਨਾਲ ਨਾਲ' (2009) ਤੋਂ ਬਾਅਦ 'ਪੀਲ੍ਹਾਂ' (2017) ਸ਼ਾਇਰ ਸਤਪਾਲ ਭੀਖੀ ਦਾ ਤੀਜਾ ਕਾਵਿ-ਸੰਗ੍ਰਹਿ ਹੈ। 'ਪੀਲ੍ਹਾਂ' (ਪੰਨੇ 104, ਮੁੱਲ 140 ਰੁਪਏ, ਕੈਲੀਬਰ ਪਬਲੀਕੇਸ਼ਨ, ਪਟਿਆਲਾ) ਦੀਆਂ ਇਕ ਨਹੀਂ, ਅਨੇਕ ਖ਼ੂਬੀਆਂ ਹਨ। ਸਭ ਤੋਂ ਖ਼ੂਬਸੂਰਤ ਤੇ ਖ਼ਰੀ ਗੱਲ ਇਹ ਕਿ ਉਸ ਨੇ ਆਪਣੀ ਇਸ ਕਵਿਤਾ ਉੱਤੇ ਕਥਿਤ ਬੌਧਿਕਤਾ ਦਾ ਬੋਝਲ ਪ੍ਰਛਾਵਾਂ ਨਹੀਂ ਪੈਣ ਦਿੱਤਾ; ਹਾਲਾਂਕਿ ਕਵਿਤਾ ਗ਼ੈਰ-ਸਾਧਾਰਨ ਤਰੀਕੇ ਨਾਲ ਕਈ ਅਹਿਮ ਮੋੜ ਕੱਟਦੀ ਬਹੁਤ ਥਾਈਂ ਬੌਧਿਕ ਬੁਲੰਦੀ ਛੂੰਹਦੀ ਹੈ। 'ਚਾਹ' ਵਰਗੀ ਸਾਧਾਰਨ ਪਰ ਸ਼ਾਹਕਾਰ ਕਵਿਤਾ ਇਸੇ ਸਾਧਾਰਨਤਾ ਅਤੇ ਬੌਧਿਕ ਬੁਲੰਦੀ ਕਰ ਕੇ ਹੀ ਵਾਪਰ ਸਕੀ ਹੈ। ਸੱਚਮੁੱਚ ਇਹ ਕਵਿਤਾ, ਪੰਜਾਬੀ ਕਵਿਤਾ ਦੇ ਵਿਹੜੇ ਅੰਦਰ ਵਾਪਰਿਆ ਤੇ ਵਾਪਰ ਰਿਹਾ ਕਲਾ ਦਾ ਕੋਈ ਜਲੌਅ ਹੈ। ਇਸ ਕਵਿਤਾ ਦਾ ਆਰੰਭ ਦੇਖੋ:

*ਇਸ ਤਰ੍ਹਾਂ ਫੈਲ ਜਾਓ*
*ਜਿਵੇਂ ਚਾਹ ਦੇ ਬਰੀਕ ਕਣ*
*ਇਕੱਠੇ ਡਿਗਦਿਆਂ*
*ਫੈਲ ਜਾਂਦੇ ਪਾਣੀ ਅੰਦਰ...*

... ਤੇ ਅਗਲੀਆਂ ਕੁਝ ਕੁ ਸਤਰਾਂ ਅੰਦਰ ਸਿਮਟੀ ਇਹ ਕਵਿਤਾ ਸਮੁੱਚੇ ਬ੍ਰਹਿਮੰਡ ਤਕ

ਫੈਲਦੀ ਜਾਪਦੀ ਹੈ। ਇਹ ਫੈਲਾਓ ਇਕਹਿਰਾ ਨਹੀਂ, ਚਾਰ-ਚੁਫੇਰੇ ਅਤੇ ਨਗਾਰੇ ਉੱਤੇ ਚੋਟ ਕਰਨ ਵਾਲਾ ਹੈ। ਪਿਛਾਂਹ ਵੱਲ ਦਾ ਫੈਲਾਓ 'ਕਵਿਤਾ ਸੰਦੋਹੇ ਵਿਚ' ਬਹੁਤ ਪ੍ਰਚੰਡ ਰੂਪ ਵਿਚ ਰੂਪਮਾਨ ਹੋਇਆ ਦਿਸਦਾ ਹੈ। ਇਸ ਕਵਿਤਾ ਵਿਚ ਔਰਤ ਦੀ ਵੇਦਨਾ ਇਕੋ ਵੇਲੇ ਖ਼ਾਮੋਸ਼ੀ ਅਤੇ ਸ਼ੋਰੂ ਦਾ ਰੂਪ ਧਾਰ ਕੇ ਪੇਸ਼ ਹੋਈ ਹੈ। ਇਹ ਖ਼ਾਮੋਸ਼ੀ ਅਤੇ ਸ਼ੋਰੂ 'ਸਫ਼ਰ', 'ਮਾਂ', 'ਸਮਾਧੀ', 'ਮੇਲਾ' ਆਦਿ ਕਵਿਤਾਵਾਂ ਵਿਚੋਂ ਸਹਿਜੇ ਹੀ ਪੜ੍ਹਿਆ ਜਾ ਸਕਦਾ ਹੈ। ਇਨ੍ਹਾਂ ਕਵਿਤਾਵਾਂ ਵਿਚ ਔਰਤ ਦੇ ਖ਼ਸੂਸੀ ਚਿੱਤਰ ਬਹੁਤ ਗੂੜ੍ਹੇ ਰੰਗਾਂ ਵਾਲੇ ਹਨ। ਇਨ੍ਹਾਂ ਉਤੇ ਸਤਪਾਲ ਦਾ ਆਪਣਾ, ਨਿਆਰਾ ਤੇ ਨਿਵੇਕਲਾ ਰੰਗ ਬਹੁਤ ਸਹਿਜ ਨਾਲ ਅਸਰ ਕਰਦਾ ਹੈ ਅਤੇ ਕਵਿਤਾ ਦੇ ਅਰਥਾਂ ਨੂੰ ਜ਼ਰਬ ਦਿੰਦਾ ਹੈ।'ਮਾਂ' ਕਵਿਤਾ ਵਿਚ ਕਟਾਰ ਵਾਂਗ ਚੀਰ ਪਾਉਂਦੇ ਵਿਤਕਰੇ ਦਾ ਰੰਗ ਹੈ:

*ਮਾਂ ਮਾਲਣ ਸੀ/ਫੁੱਲ ਉਗਾਉਂਦੀ*
*ਤੇ ਫੁੱਲਾਂ ਵਾਲੀ/ਸਾੜ੍ਹੀ ਪਹਿਨਦੀ*
*ਲੋਕ ਭਈਆ ਰਾਣੀ ਆਖਦੇ/ਤਾਂ ਮੁਸਕਰਾ ਛੱਡਦੀ*

ਰਤਾ ਕੁ ਲੰਮੀ ਕਵਿਤਾ 'ਮੇਲਾ' ਜਦੋਂ ਅਖ਼ੀਰ ਉੱਤੇ ਪੁੱਜਦੀ ਹੈ ਤਾਂ ਔਰਤ ਦੀਆਂ ਅੱਖਾਂ ਵਿਚੋਂ ਉਗਮਿਆ ਸਵਾਲ ਮਾਨੋ ਅਨੰਤ ਸਵਾਲਾਂ ਦਾ ਸਵਾਲ ਹੋ ਨਿਬੜਦਾ ਹੈ: *'ਪਤਨੀ ਅੱਖਾਂ ਰਾਹੀਂ ਪੁੱਛੇ/ਫੇਰ ਮੇਰਾ ਮੇਲਾ?'* ਇਹ ਸਵਾਲ *'ਜਿਸ ਮੇਲਾ ਨਹੀਂ ਦੇਖਿਆ/ਉਹਦਾ ਕੀ ਮੇਲਾ!'* ਵਾਲੀ ਵਿਸਮਿਕਤਾ ਨਾਲ ਹੈਰਾਨੀ ਦੀ ਜੂਨੇ ਪੈਂਦਾ ਹੈ। 'ਕਵਿਤਾ ਸੰਦੋਹੇ ਵਿਚ' ਤਾਂ ਹੈ ਹੀ ਨਾਰੀ-ਮਨ ਉੱਤੇ ਵੱਜਿਆ ਡਾਕਾ। ਕਵਿਤਾ ਤੋਂ ਟੁੱਟਣਾ ਤੇ ਛੁੱਟਣਾ ਕਿਸੇ ਜਾਲ ਜਾਂ ਜੰਜਾਲ ਵਿਚ ਫਸਣ ਤੋਂ ਕਿਵੇਂ ਵੀ ਘੱਟ ਨਹੀਂ। ਇਹ ਨਸਲਕੁਸ਼ੀ ਦਾ ਉਹ ਰੂਪ ਹੈ ਜਿਹੜਾ ਕਦੀ ਦਿਸਦਾ ਨਹੀਂ, ਨਾ ਹੀ ਇਹ ਕਦੀ ਗੌਲ਼ਿਆ ਗਿਆ ਹੈ। ਇਕ ਹੋਰ ਜ਼ਾਵੀਏ ਤੋਂ ਇਹ ਨਸਲਕੁਸ਼ੀ ਅਚਾਨਕ ਖ਼ੁਦਕੁਸ਼ੀ ਵਿਚ ਵਟਦੀ ਵੀ ਪ੍ਰਤੀਤ ਹੋਣ ਲੱਗਦੀ ਹੈ। ਅਜਿਹਾ ਸਫ਼ਰ ਕਦੀ ਸਹਿਜ ਨਹੀਂ ਹੋ ਸਕਦਾ ਸਗੋਂ ਪੈਰੀਂ ਪਹਾੜ ਬੰਨ੍ਹਣ ਵਰਗਾ ਹੁੰਦਾ ਹੈ। 'ਸਫ਼ਰ' ਨਾਂ ਦੀ ਕਵਿਤਾ ਅੰਦਰਲਾ ਇਹ ਸਹਿਜ ਸੱਚਮੁੱਚ ਸਹਿਜ ਵਰਣਨ ਅਤੇ ਵੇਰਵਿਆਂ ਨਾਲ ਵੀ ਓਨਾ ਸਹਿਜ ਨਹੀਂ ਰਹਿੰਦਾ। ਇਹੀ ਸਤਪਾਲ ਦੀ ਕਵਿਤਾ ਦੀ ਤਾਕਤ ਹੈ। ਇਸ ਕਵਿਤਾ ਅੰਦਰ ਰਚਿਆ ਦਾਦੀ, ਮਾਂ, ਮੈਂ ਤੇ ਧੀ ਦੇ ਬਦਲਦੇ ਨਾਵਾਂ ਵਾਲਾ ਵਿਆਕਰਨ, ਦਰਅਸਲ, ਨਾਰੀ ਦੀ ਹੋਂਦ ਤੋਂ ਅਣਹੋਂਦ ਵੱਲ ਜਬਰੀ ਕਰਵਾਇਆ ਸਫ਼ਰ ਹੈ। ਸ਼ਾਇਰ ਇਸ ਕਵਿਤਾ ਦਾ ਨਾਂ 'ਸਫ਼ਰ' ਧਰ ਕੇ ਫਿੱਕੇ ਹੋਏ ਖ਼ਾਬਾਂ ਨੂੰ ਅਗਨ-ਰੰਗ ਚਾੜ੍ਹਨ ਦਾ ਤਰੱਦਦ ਕਰਦਾ ਜਾਪਦਾ ਹੈ। 'ਮਾਂ' ਕਵਿਤਾ ਦੇ ਦੋ ਹਿੱਸੇ ਮਾਨੋ ਦੋ ਕੋਨੇ ਜਾਂ ਕੋਣ ਹਨ। ਐਨ ਵੱਖਰੇ ਹੋ ਕੇ ਵੀ ਨਾੜੂਏ ਵਾਂਗ ਇਕ-ਦੂਜੇ ਨਾਲ ਜੁੜੇ ਹੋਏ:

*ਮਾਂ ਨੂੰ ਸਾਡੇ ਵਾਂਗ ਹੀ*
*ਕਿਉਂ ਤੁਰਨਾ ਪੈਂਦਾ ਹੈ??*

ਇਨ੍ਹਾਂ ਸਤਰਾਂ ਵਿਚੋਂ ਤੇਜ਼ੀ ਦੇ ਨਾਲ ਨਾਲ ਕਰੂਰਤਾ ਹੰਢਾਅ ਰਹੇ ਸਮਾਜ ਅਤੇ ਮਨੁੱਖ ਦੀ ਹੋਣੀ ਦੇ ਦਰਸ਼ਨ ਹੁੰਦੇ ਹਨ। ਇਨ੍ਹਾਂ ਦਰਸ਼ਨਾਂ ਅੰਦਰ ਸਿਧਾਰਥ ਦੀ 'ਸਮਾਧੀ' ਨਾਲੋਂ ਯਸ਼ੋਧਰਾ ਦਾ ਜ਼ਫ਼ਰ ਜਾਲਣਾ ਕਿਤੇ ਵੱਡੀ ਸਮਾਧੀ ਜਾਪਦੀ ਹੈ। ਸਮਾਧੀ ਤਾਂ ਤਲਾਸ਼ ਲਈ ਹੀ ਸੀ; ਇਸ ਲਈ ਸੰਗ੍ਰਹਿ ਦੇ ਨਾਮਕਰਨ ਵਾਲੀ ਕਵਿਤਾ 'ਪੀਲ੍ਹਾਂ' ਵਿਚਲੀ ਜੜ੍ਹਾਂ ਦੀ ਤਲਾਸ਼, ਇਸ ਸਮਾਧੀ ਨੂੰ ਅੱਗਿਓਂ ਹੋ ਕੇ ਟੱਕਰਦੀ ਹੈ। ਇਸ ਵਿਚ ਤਰਲਾ ਕੋਈ ਨਹੀਂ; ਹਾਂ! ਲੋਚਾ ਜ਼ਰੂਰ ਹੈ। ਇਸ ਨਾਲ ਰਿਜ਼ਕ ਦੀਆਂ ਬਾਤਾਂ ਜੋ ਜੁੜੀਆਂ ਹੋਈਆਂ ਹਨ। ਇਹ ਕਵਿਤਾ ਅੰਦਰ ਪਸਰੇ ਪਏ ਸਫ਼ਰ ਦੀ ਇਕ ਹੋਰ ਵੰਨਗੀ ਹੈ ਜਿਸ ਦਾ ਨਾਤਾ ਸਿੱਧਾ ਕਿਰਤ ਨਾਲ ਜੁੜਿਆ ਹੋਇਆ ਹੈ; ਤੇ ਕਿਰਤ ਦੀ ਮਹਿਮਾ ਦਾ ਇਸ ਪੋਥੀ ਵਿਚ ਕੋਈ ਜਵਾਬ ਨਹੀਂ। 'ਲੋਗੜੀ', 'ਇੱਟ', 'ਬੱਠਲ', 'ਸੜਕਾਂ ਬਣਾਉਣ ਵਾਲੇ', 'ਪਾਣੀ ਛਿੜਕ ਰਿਹਾ ਆਦਮੀ' ਆਦਿ ਕਿੰਨੀਆਂ ਸਾਰੀਆਂ ਕਵਿਤਾਵਾਂ ਵਿਚ



ਕਿਰਤ ਦਾ ਸੁਹਜ ਠਾਠਾਂ ਮਾਰਦਾ ਹੈ। ਸ਼ਾਇਰ ਵੱਲੋਂ ਸੜਕਾਂ ਬਣਾਉਂਦੇ ਕਾਮਿਆਂ ਦੁਆਲ਼ੇ ਉਸਾਰਿਆ ਦ੍ਰਿਸ਼ ਦੇਖੋ ਜ਼ਰਾ:

*ਬੱਚੇ ਦਾ ਝੂਲਾ ਰੁਕਿਆ ਹੋਇਆ/ਵੰਗਾਂ ਦੀ ਛਣਕ ਚੁੱਪ*
*ਹੁੱਕੀ 'ਚ ਅੱਗ ਘੱਟ/ਪਰ ਕਿਤੋਂ ਕਿਤੋਂ ਮਘ ਰਹੀ ਹੈ...*

ਕਿਰਤ ਦੀ ਚਰਚਾ ਦੌਰਾਨ ਹਰੇ-ਚਾਰੇ ਦੇ ਨਾਲ ਹੀ ਉਂਗਲਾਂ ਦੇ ਪੋਟੇ ਵੱਢੇ ਜਾਣ ਦਾ ਜ਼ਿਕਰ ਆਉਂਦਾ ਹੈ। ਗੱਲ ਬੜੀ ਸਾਧਾਰਨ ਹੈ ਪਰ ਜਦੋਂ ਹਿੰਸਾ ਨਾਲ ਜੋੜ ਕੇ ਵਿਚਾਰੋ ਤਾਂ ਮਸਲਾ ਬਣ ਜਾਂਦੀ ਹੈ। ਇਹ ਹਿੰਸਾ ਬਿਲਕੁੱਲ ਵੱਖਰੀ ਤਰ੍ਹਾਂ ਦੀ ਹੈ। ਇਸ ਦਾ ਪ੍ਰਸੰਗ 'ਯਾਤਰਾ ਪ੍ਰਸੰਗ' ਵਾਲੀ ਕਵਿਤਾ ਤੋਂ ਐਨ ਵੱਖਰਾ ਬਣਦਾ ਹੈ। 'ਤੇਜਬੀਰ ਸਿੰਘ' ਤਾਂ ਸਮਝੋ ਇਸ ਹਿੰਸਾ ਦੀ ਸਿਖ਼ਰ ਹੈ ਜਿਸ ਵਿਚ ਬੰਦਾ ਅਤੇ ਉਸ ਦਾ ਨਾਮ ਹੀ ਬੇਪਛਾਣ ਹੋ ਗਿਆ ਹੈ। ਲਗਾਤਾਰ ਵਰ੍ਹਦੀ ਇਸ ਹਿੰਸਾ ਵਿਚੋਂ ਹੀ ਸਤਪਾਲ ਭੀਖੀ ਦੀ ਕਵਿਤਾ ਜ਼ਿੰਦਗੀ ਦੀ ਤਲਾਸ਼ ਦਾ ਹੋਕਾ ਮਾਰਦੀ ਹੈ। ਜੇ ਇਸ ਨੂੰ ਪਾਕਿਸਤਾਨੀ ਕੁੜੀ ਮਲਾਲਾ ਯੂਸਫ਼ਜ਼ਈ ਦੇ ਹਵਾਲੇ ਨਾਲ ਲਿਖੀ ਕਵਿਤਾ 'ਗੁਲ ਮਕਈ' ਨਾਲ ਰੱਖ ਕੇ ਪੜ੍ਹੋਗੇ ਤਾਂ ਹਿੰਸਾ ਦਾ ਵੱਖਰਾ ਸਫ਼ਰ ਸ਼ੁਰੂ ਹੋਣ ਲੱਗਦਾ ਹੈ।

ਉੱਪਰ ਕਿਤੇ ਭਈਆ ਰਾਣੀ ਦੇ ਜ਼ਿਕਰ ਦੌਰਾਨ ਵਿਤਕਰੇ ਦੀ ਗੱਲ ਹੋਈ ਹੈ। ਇਹ ਸਿਰਫ਼ ਸਤਪਾਲ ਭੀਖੀ ਅਤੇ ਉਹਦੀ ਕਵਿਤਾ ਹੀ ਦੱਸਦੀ ਹੈ ਕਿ ਰੰਗ ਦੀ ਚਰਚਾ ਨਾਲ ਵਿਤਕਰੇ ਦੇ ਇਸ ਮਰਹੱਲੇ ਦੀ ਬਾਤ ਇਉਂ ਵੀ ਪਾਈ ਜਾ ਸਕਦੀ ਹੈ:

*ਆਟੇ 'ਚੋਂ ਵਾਲ਼ ਵਾਂਗ/ਵਗਾਹ ਮਾਰਿਆ ਮੈਨੂੰ*
*ਕਾਲ਼ਾ ਵਾਲ਼ ਜਿਵੇਂ ਨਿਰਜੀਵ*
*ਵਰਣ ਵੰਡ ਦੀ ਕਥਾ ਅਜੀਬ*

ਕਾਵਿ ਮੁਹਾਵਰੇ ਅੰਦਰ ਇੰਨੀ ਉੱਚੀ ਉਡਾਣ ਸ਼ਾਇਦ ਸਤਪਾਲ ਦੇ ਅੰਦਰ ਡੂੰਘਾ ਉੱਤਰਿਆ ਕੋਈ ਅਹਿਸਾਸ ਹੀ ਭਰ ਸਕਦਾ ਸੀ। ਇਸ ਅਹਿਸਾਸ ਅੰਦਰ ਯੁੱਗ ਪਲਟਾਵੇ ਦੀਆਂ ਸੋਆਂ ਬਾਹਰ ਵੱਲ ਸਫ਼ਰ ਕਰਦੀਆਂ ਹਨ। *'ਮੁਨਾਖੇ ਮਾਂ-ਬਾਪ ਦੀ ਬੇਟੀ/ਸਕੂਲ ਦਾਖ਼ਲ ਹੋਈ ਹੈ/ਉਸ ਕਿਤਾਬ ਦਾ ਪੰਨਾ ਪਲਟਿਆ/ਜਿਵੇਂ ਯੁੱਗ ਪਲਟਿਆ'* ਵਾਲਾ ਅਜਿਹਾ ਸਹਿਜ ਬਹੁਤ ਸਾਰੀਆਂ ਕਵਿਤਾਵਾਂ ਦਾ ਹਿੱਸਾ ਬਣਿਆ ਹੈ। ਸ਼ਾਇਰ ਬੂਹੇ-ਬਨੇਰਿਆਂ ਤਕ ਅੱਪੜੇ ਬਾਜ਼ਾਰ ਦੀ ਮਾਰ ਦਾ ਅਹਿਸਾਸ ਚੰਦ ਸਤਰਾਂ ਨਾਲ ਹੀ ਕਰਵਾ ਦਿੰਦਾ ਹੈ: *'ਉਹ ਘਰੋਂ ਸਬੂਤਾ ਤੁਰਿਆ ਸੀ/ਬਾਜ਼ਾਰ ਵਿਚ ਅਜਿਹਾ ਗੁੰਮਿਆ/ਕਿ ਗੁੰਮ ਹੀ ਹੋ ਗਿਆ'* ਪਰ ਆਸ ਦਾ ਪੱਲਾ ਫੜੀ ਰੱਖਦਾ ਹੈ: *'ਗੱਟੂ ਬਸਤਾ ਮੋਢੇ ਲਾ/ਕੁਝ ਸੋਚਦਾ ਸਕੂਲ ਚੱਲਿਆ ਹੈ'*।

ਸੱਤਰ ਵਰ੍ਹੇ ਪਹਿਲਾਂ ਪੰਜਾਬੀਆਂ ਦੇ ਪਿੰਡੇ ਉੱਤੇ ਵਾਪਰਿਆ ਸੰਤਾਲੀ, 2017 ਵਿਚ ਆਣ ਕੇ ਸਤਪਾਲ ਦੀ ਕਵਿਤਾ ਅੰਦਰ ਚਾਬੀ ਅਤੇ ਦਾਤਰੀ ਦੀ ਦੱਸ ਪਾਉਂਦਾ ਹੈ। ਸਚਾਈ ਇਹ ਹੈ ਕਿ ਚਾਬੀ ਕਦੀ ਕਿਸੇ ਨੂੰ ਲੱਭਦੀ ਨਹੀਂ ਹੁੰਦੀ ਅਤੇ ਦਾਤਰੀ ਲੱਭਣ ਦੀ ਲੋੜ ਕਦੀ ਵੀ ਨਹੀਂ ਪੈਂਦੀ। ਟੁੱਟਦੇ ਤਾਲਿਆਂ ਅਤੇ ਚੰਡੀਆਂ ਜਾ ਰਹੀਆਂ ਦਾਤਰੀਆਂ ਸਵਾਲਾਂ ਦੇ ਰੂ-ਬ-ਰੂ ਹਨ। ਉਂਝ, ਰੂਹ ਨਾਲ ਚੁੱਕਿਆ ਤਿਣਕਾ ਦਾਤਰੀ ਤਾਂ ਕੀ, ਤੀਰ ਵੀ ਹੋ ਸਕਦਾ ਹੈ ਅਤੇ ਤਿਣਕੇ ਤੋਂ ਤੀਰ ਬਣਨ ਦਾ ਇਤਿਹਾਸ ਥਾਂ ਥਾਂ ਧੂੜਿਆ ਪਿਆ ਹੈ। ਇਸ ਲਿਹਾਜ਼ ਸਤਪਾਲ ਭੀਖੀ ਦੀ ਕਵਿਤਾ ਵੰਨਗੀ ਭਰਪੂਰ ਹੈ ਅਤੇ ਇੱਥੇ ਕੀਤੀ ਚਰਚਾ ਸਿਰਫ਼ ਦਾਲ ਵਿਚੋਂ ਦਾਣਾ ਟੋਹਣ ਵਾਂਗ ਹੀ ਹੈ। ਇਹ ਕਵਿਤਾ ਅੱਜ ਅੰਦਰ ਵਾਪਰਦੀ ਹੈ ਪਰ ਸ਼ਾਇਰ ਮੂੰਹ ਭੁਆ ਕੇ ਪਿੱਛੇ ਵੀ ਝਾਤੀ ਮਾਰਦਾ ਹੈ ਅਤੇ ਅਗਾਂਹ ਲਈ ਤਾਂਘ ਰੱਖਦਾ ਹੈ। 'ਦਸਤਾਨਾ' ਵਿਚ ਇਹ ਤਾਂਘ, ਠਰੀ ਹੋਈ ਕਾਇਨਾਤ ਨੂੰ ਨਿੱਘ ਬਖ਼ਸ਼ਦੀ ਹੈ। 'ਸੰਤਾਲੀ' ਦੀ ਪਰਿਕਰਮਾ ਕਰਦਾ ਸਤਪਾਲ, ਸ਼ਾਇਰ ਅਹਿਮੀਦ ਸਲੀਮ ਨਾਲ ਸਾਂਝ ਚਿਤਵਦਾ ਹੈ ਅਤੇ ਇਸੇ ਸਾਂਝ ਤੇ ਸੀਰ ਵਿਚੋਂ ਪਾਸ਼ ਦੀ ਕਵਿਤਾ

'ਕਾਮਰੇਡ ਨਾਲ ਗੱਲਬਾਤ' ਨੂੰ ਪੇਚੀਦਾ ਕਵਿਤਾ ਆਖਦਾ ਹੈ। ਇਸ ਪੇਚੀਦਗੀ ਦੀਆਂ ਘੁੰਡੀਆਂ ਉਸ ਦੀ ਹਰ ਕਵਿਤਾ ਵਿਚ ਖੁੱਲ੍ਹਦੀਆਂ ਹਨ। ਇਹ ਘੁੰਡੀਆਂ ਖੋਲ੍ਹਦਿਆਂ ਸ਼ਾਇਰ ਕਿਤੇ ਕਿਤੇ ਲੋੜੋਂ ਵੱਧ ਸਪਾਟ ਵੀ ਹੋ ਜਾਂਦਾ ਹੈ ਪਰ ਉਸ ਦੀ ਵਿਚਾਰ-ਲੜੀ ਹੌਲ਼ੀ-ਸਹਿਜੇ ਇਹ ਝੋਲ ਬਰਦਾਸ਼ਤ ਕਰ ਲੈਂਦੀ ਹੈ। ਇਸ ਨੁਕਤਾ-ਨਿਗ੍ਹਾ ਤੋਂ ਜੇ ਸ਼ਾਇਰ ਸਤਪਾਲ ਖ਼ੁਦ ਸੰਪਾਦਕ ਵੀ ਹੋ ਨਿਬੜੇ ਤਾਂ ਪੰਜਾਬੀ ਕਵਿਤਾ ਦੇ ਧੰਨਭਾਗ ਹੋਣਗੇ। **-ਜਸਬੀਰ**

## ਇੱਥੋਂ ਰੇਗਿਸਤਾਨ ਦਿਸਦਾ ਹੈ (ਨਾਵਲ) ਜਸਵੀਰ ਸਿੰਘ ਰਾਣਾ

'ਇੱਥੋਂ ਰੇਗਿਸਤਾਨ ਦਿਸਦਾ ਹੈ' (Autumnartpublishers@gmail.com, ਪੰਨੇ 160, ਮੁੱਲ 235 ਰੁਪਏ) ਕਥਾਕਾਰ ਜਸਵੀਰ ਸਿੰਘ ਰਾਣਾ ਦਾ ਪਹਿਲਾ ਨਾਵਲ ਹੈ। ਜਸਵੀਰ ਰਾਣਾ ਆਪਣੀ ਨਿਵੇਕਲੀ ਕਥਾ ਸ਼ੈਲੀ ਕਾਰਨ ਪੰਜਾਬੀ ਕਥਾ ਜਗਤ ਵਿਚ ਵੱਖਰੀ ਆਭਾ ਵਾਲਾ ਕਥਾਕਾਰ ਹੈ। ਇਕ ਕਥਾਕਾਰ ਦਾ ਨਾਵਲ ਨਿਗਾਰੀ ਵੱਲ ਆ ਜਾਣਾ ਸਹਿਜ ਹੁੰਦਾ ਹੈ। ਆਪਣੇ ਮਨ ਵਿਚ ਉਸਰਦੇ ਵਿਸ਼ਾਲ ਦ੍ਰਿਸ਼ ਨੂੰ ਜਦੋਂ ਕਥਾ ਦਾ ਕੈਨਵਸ ਵੀ ਛੋਟਾ ਪੈ ਜਾਂਦਾ ਹੈ ਤਾਂ ਕਥਾਕਾਰ ਨਾਵਲ ਵੱਲ ਮੋੜਾ ਕੱਟ ਲੈਂਦਾ ਹੈ। ਜਸਵੀਰ ਰਾਣਾ ਵੀ ਆਪਣੇ ਪਲੇਠੇ ਨਾਵਲ ਵਿਚ ਇਸੇ ਵਿਸ਼ਾਲ ਦ੍ਰਿਸ਼ ਨੂੰ ਉਸਾਰਦਾ ਹੈ। ਨਾਵਲ ਦੀ ਕਹਾਣੀ ਵਿਸ਼ਵੀਕਰਨ ਦੇ ਦੌਰ ਵਿਚ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੇ ਸੰਕਟਗ੍ਰਸਤ ਹੋਣ ਨਾਲ ਜੁੜੀ ਹੋਈ ਹੈ। ਨਾਵਲ ਵਿਚ ਪੰਜਾਬ ਦੇ ਸੁਨਹਿਰੀ ਇਤਿਹਾਸ ਨੂੰ ਸੰਕੇਤਕ ਰੂਪ ਵਿਚ ਪੇਸ਼ ਕਰਦੇ ਹੋਏ ਇਸਦੇ ਕਾਲਖ ਵਿਚ ਵਟਣ ਅਤੇ ਧਰਤੀ ਦੀ ਜ਼ਰਖੇਜ਼ਤਾ ਦੇ ਰੇਗਿਸਤਾਨ ਬਣ ਜਾਣ ਦਾ ਰੁਦਨ ਹੈ। ਜਲ, ਜੰਗਲ ਤੇ ਜ਼ਮੀਨ ਵੱਖ-ਵੱਖ ਹੁੰਦੇ ਹੋਏ ਵੀ ਆਪਸ ਵਿਚ ਅੰਤਰ ਸੰਬੰਧਤ ਹਨ। ਇਹਨਾਂ ਤਿੰਨਾਂ ਦੀ ਹੋਂਦ ਇਕ ਦੂਜੇ ਨਾਲ ਜੁੜੀ ਹੋਈ ਹੈ। ਕਿਸੇ ਇਕ ਦੇ ਗੜਬੜਾ ਜਾਣ ਨਾਲ ਸਾਰੇ ਹੀ ਗੜਬੜਾ ਜਾਂਦੇ ਹਨ। ਅੱਜੋਕੇ ਪੂੰਜੀਵਾਦ ਵਿਚ ਇਹ ਸਾਰੇ ਸੰਕਟ ਵਿਚ ਹਨ। ਇਹਨਾਂ ਨੂੰ ਬਹੁਤ ਸੁਚੇਤ ਹੋ ਕੇ ਸਾਂਭਣ ਦੀ ਲੋੜ ਹੈ। ਜਸਵੀਰ ਰਾਣਾ ਨੇ ਹੱਥਲੇ ਨਾਵਲ ਵਿਚ ਇਸ ਸੰਕਟ ਦੀ ਨਿਸ਼ਾਨਦੇਹੀ ਕਰਦਿਆਂ ਇਸ ਪ੍ਰਤੀ ਸੁਚੇਤ ਕਰਨ ਦਾ ਯਤਨ ਕੀਤਾ ਹੈ।

ਨਾਵਲ ਦਾ ਮੁਖ ਪਾਤਰ ਖੋਜੀ ਜੋ 'ਪੰਜਾਬੀ ਭਾਸ਼ਾ, ਸਭਿਆਚਾਰ ਤੇ ਵਾਤਾਵਰਨ ਦੇ ਗੁਆਚੇ ਨਕਸ਼' ਵਿਸ਼ੇ ਉਪਰ ਪੀਐੱਚ.ਡੀ. ਕਰ ਰਿਹਾ ਹੈ, ਸੌਖੀ ਖੋਜ ਭਾਸ਼ਾ ਵਿਚ ਆਪਣਾ ਥੀਸਸ ਲਿਖ ਕੇ ਹੈਰਾਨੀਜਨਕ ਤੱਥ ਸਾਹਮਣੇ ਲਿਆਉਂਦਾ ਹੈ। ਨਾਵਲਕਾਰ ਨੇ ਖੋਜ ਕਾਰਜ ਵਿਚ ਵਰਤੀ ਜਾਣ ਵਾਲੀ ਸੌਖੀ ਭਾਸ਼ਾ, ਜੋ ਆਮ ਲੋਕਾਂ ਦੇ ਸਮਝ ਆਉਣ ਵਾਲੀ ਹੋਵੇ, ਦਾ ਸਮਰਥਨ ਕੀਤਾ ਹੈ। ਨਾਲ ਹੀ ਉਹ ਅਖੌਤੀ ਬੁੱਧੀਜੀਵੀ ਵਰਗ ਨੂੰ ਵਿਅੰਗ ਦਾ ਨਿਸ਼ਾਨਾ ਬਣਾਉਂਦਾ ਹੈ ਜਿਹੜਾ ਆਪਣੀ ਫੋਕੀ ਭੱਲ ਬਣਾਉਣ ਲਈ ਅਜਿਹੇ ਥੀਸਸ ਨੂੰ ਰੱਦ ਕਰਦਿਆਂ ਔਖੀ ਭਾਸ਼ਾ ਦਾ ਸਮਰਥਨ ਕਰਦਾ ਹੈ। ਅੰਗਰੇਜ਼ੀ ਭਾਸ਼ਾ ਦੇ ਪ੍ਰਭਾਵ ਅਧੀਨ ਪੈਦਾ ਹੋ ਰਹੇ ਇਸ ਵਰਗ ਦੀ ਗੱਲ ਕੀਤੀ ਹੈ ਜਿਹੜਾ ਕਿਸੇ ਕਾਲਪਨਿਕ ਸੰਸਾਰ ਵਿਚ ਵਿਚਰਦੇ ਹੋਏ ਆਪਣੀ ਭਾਸ਼ਾ ਤੇ ਸਭਿਆਚਾਰ ਨੂੰ ਛੱਡ ਰਿਹਾ ਹੈ। ਵਿਦੇਸ਼ਾਂ ਵਿਚ ਪੜ੍ਹਨ ਜਾਣ ਲਈ ਧੜਾ-ਧੜ ਆਈਲੈਟਸ ਸੈਂਟਰਾਂ ਵਿਚ ਜਾਣ ਵਾਲੇ ਨੌਜਵਾਨ ਮੁੰਡੇ-ਕੁੜੀਆਂ ਇਕ ਫੋਕੀ ਲਾਈਲੱਗਤਾ ਤਹਿਤ ਆਪਣੀ ਭਾਸ਼ਾ, ਸਭਿਆਚਾਰ ਤੇ ਦੇਸ਼ ਛੱਡ ਕੇ ਜਾਣ ਲਈ ਹਰ ਹੀਲਾ ਵਰਤ ਰਹੇ ਹਨ। ਇਸ ਨਾਲ ਕਰੋੜਾਂ ਰੁਪਏ ਫੀਸਾਂ ਦੇ ਹਥਿਆ ਕੇ ਪੂੰਜੀਵਾਦੀ ਦੇਸ਼ ਆਪਣੀ ਆਰਥਿਕਤਾ ਨੂੰ ਹੋਰ ਮਜ਼ਬੂਤ ਕਰ ਰਹੇ ਹਨ ਤੇ ਪੰਜਾਬ ਦੀ ਆਰਥਿਕਤਾ ਖੁਰ ਰਹੀ ਹੈ। ਕਰਜ਼ਈ ਕਿਸਾਨੀ ਖੁਦਕੁਸ਼ੀਆਂ ਕਰ ਰਹੀ ਹੈ।

ਨਾਵਲਕਾਰ ਨੇ ਆਪਣੀਆਂ ਸੀਮਾਵਾਂ ਤੋਂ ਅਗਾਂਹ ਜਾ ਕੇ ਕੁਦਰਤੀ ਵਸੀਲਿਆਂ ਦੀ ਦੁਰਵਰਤੋਂ ਕਰਨ ਅਤੇ ਵਾਤਾਵਰਨ ਵਿਚ ਪੈਦਾ ਹੋਣ ਵਾਲੇ ਵਿਗਾੜਾਂ ਕਾਰਨ ਆਉਣ ਵਾਲੇ ਸਮੇਂ ਵਿਚ ਪੈਦਾ



ਹੋਣ ਵਾਲੀਆਂ ਹਾਲਤਾਂ ਦਾ ਕਾਲਪਨਿਕ ਦ੍ਰਿਸ਼ ਉਸਾਰਿਆ ਹੈ। ਇਹ ਦ੍ਰਿਸ਼ ਜਾਰਜ ਮਿਲਰ ਦੀ ਹਾਲੀਵੁੱਡ ਫਿਲਮ ਮੈਡ ਮੈਕਸ ਫਰੀ ਰੋਡ (ਓਦ ਓਣ ਫੁਰੇ ਓਦ) ਦੀ ਯਾਦ ਦਿਵਾਉਂਦਾ ਹੈ। ਜਿਸ ਵਿਚ ਤੇਲ ਅਤੇ ਪਾਣੀ ਲਈ ਲੜੀਆਂ ਜਾਣ ਵਾਲੀਆਂ ਲੜਾਈਆਂ ਤੇ ਪਾਣੀ ਤੋਂ ਬਿਨਾਂ ਕਲਪਿਤ ਕੀਤੇ ਜੀਵਨ ਦੇ ਦ੍ਰਿਸ਼ ਹਨ। ਜਸਵੀਰ ਰਾਣਾ ਨੇ ਵੀ ਸੁਪਨਮਈ ਜੁਗਤਾਂ ਦੀ ਵਰਤੋਂ ਕਰਕੇ ਅਜਿਹੇ ਕਾਲਪਨਿਕ ਦ੍ਰਿਸ਼ ਉਸਾਰੇ ਹਨ ਜਿਹੜੇ ਪਾਠਕ ਦੀ ਚੇਤਨਾ ਨੂੰ ਹਲੂਣ ਕੇ ਭੈਅ-ਭੀਤ ਵੀ ਕਰਦੇ ਹਨ। ਅਸੀਂ ਦਿਨ-ਬ-ਦਿਨ ਅਜਿਹੇ ਜੀਵਨ ਵੱਲ ਹੀ ਵਧ ਰਹੇ ਹਾਂ। ਉਹ ਦਿਨ ਦੂਰ ਨਹੀਂ ਜਦ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਅਜਿਹਾ ਜੀਵਨ ਹੰਢਾਉਣ ਲਈ ਮਜਬੂਰ ਹੋਣਗੀਆਂ।

ਸਮਾਜ ਦੇ ਸਹਿਜ ਵਿਕਾਸ ਵਿਚ ਕਿਰਤ ਦਾ ਰੋਲ ਅਹਿਮ ਹੈ। ਕਿਰਤ ਸ਼ਕਤੀ ਰਾਹੀਂ ਮਨੁੱਖ ਨੇ ਆਪਣੇ ਉਤਪਾਦਨ ਵਿਚ ਵਾਧਾ ਕੀਤਾ। ਉਤਪਾਦਨ ਵਿਚ ਵਾਧੇ ਦੀ ਇੱਛਾ ਵਿਚੋਂ ਮੁਨਾਫ਼ਾ ਦ੍ਰਿਸ਼ਟੀ ਉਭਰੀ ਜਿਸਨੇ ਮਨੁੱਖ ਨੂੰ ਵਿਕਾਸ ਦੇ ਨਾਲ-ਨਾਲ ਵਿਨਾਸ਼ ਵੱਲ ਧੱਕਣਾ ਸ਼ੁਰੂ ਕਰ ਦਿੱਤਾ। ਪੂੰਜੀਵਾਦੀ ਲਾਲਸਾਵਾਂ ਨੇ ਮਨੁੱਖ ਨੂੰ ਮੰਡੀ ਦੇ ਲੜ ਲਾ ਕੇ ਨਕਾਰਾ ਕਰ ਦਿੱਤਾ ਹੈ। ਅੰਗਰੇਜ਼ਾਂ ਦੀ 'ਪਾੜੋ ਅਤੇ ਰਾਜ ਕਰੋ' ਨੀਤੀ ਦੀ ਥਾਂ ਪੂੰਜੀਵਾਦ ਦੀ 'ਮਾਰੋ ਤੇ ਰਾਜ ਕਰੋ' ਦੀ ਨੀਤੀ ਨੂੰ ਉਭਾਰਿਆ ਹੈ। ਕਿਉਂਕਿ ਪੂੰਜੀਵਾਦ ਨੇ ਹਕੀਕਤ ਤੋਂ ਉਲਟ ਵਿਗਾੜੂ ਤੇ ਭਰਮਾਊ ਵਿਚਾਰਾਂ ਨਾਲ ਮਨੁੱਖ ਵਿਚ ਉਪਭੋਗੀ ਰੁਚੀਆਂ ਨੂੰ ਵਧਾਇਆ ਹੈ। ਮਲਟੀਨੇਸ਼ਨਲ ਕੰਪਨੀਆਂ ਨੇ ਆਪਣਾ ਮਾਲ ਵੇਚਣ ਲਈ ਮਨੁੱਖ ਅੰਦਰ ਸੋਹਣਾ ਬਣਨ ਅਤੇ ਆਪਣੀਆਂ ਬੁਨਿਆਦੀ ਪ੍ਰਵਿਰਤੀਆਂ ਨੂੰ ਤਿਆਗਣ ਦੀ ਰੁਚੀ ਪੈਦਾ ਕਰ ਦਿੱਤੀ ਹੈ। ਇਸ ਲਈ ਉਹ ਆਪਣੀ ਇਸ਼ਤਿਹਾਰਬਾਜ਼ੀ ਰਾਹੀਂ ਅਜਿਹੀਆਂ ਹੀ ਵਸਤਾਂ ਨੂੰ ਪ੍ਰਚਾਰਦੀਆਂ ਹਨ। ਰੂਪਰੇਖਾ ਵਰਗੀਆਂ ਔਰਤਾਂ ਇਸੀ ਪ੍ਰਵਿਰਤੀ ਅਧੀਨ ਪੱਛਮੀ ਜੀਵਨ-ਜਾਚ ਦੀਆਂ ਧਾਰਨੀ ਬਣ ਕੇ ਆਪਣੇ ਭੂ, ਭਵਿੱਖ ਅਤੇ ਵਰਤਮਾਨ ਨਾਲੋਂ ਟੁੱਟ ਚੁੱਕੀਆਂ ਹਨ। ਮੀਟ, ਸ਼ਰਾਬ ਤੇ ਸਿਗਰਟ ਦਾ ਸੇਵਨ ਕਰਨ ਵਿਚ ਆਪਣੀ ਵਡੱਤਣ ਸਮਝਦੀਆਂ ਹਨ। ਸਰੀਰਕ ਸੰਬੰਧਾਂ ਦੀ ਪਤੀਬਰਤਾ ਸੀਮਾ ਟੱਪ ਕੇ ਮਨ ਮਰਜ਼ੀ ਦੇ ਵਿਅਕਤੀ ਨਾਲ ਸੰਬੰਧ ਬਣਾਉਣ ਨੂੰ ਆਪਣੀ ਆਜ਼ਾਦੀ ਸਮਝਦੀਆਂ ਹਨ। ਨਾਵਲਕਾਰ ਸਪਸ਼ਟ ਕਰਦਾ ਹੈ ਕਿ ਅਜਿਹੀ ਜੀਵਨ-ਜਾਚ ਦੇ ਧਾਰਨੀ ਵਰਗ ਨੂੰ ਆਪਣੀ ਸੰਤਾਨ-ਪ੍ਰਾਪਤੀ ਤੋਂ ਵਿਹੂਣੇ ਹੋਣ ਦਾ ਸੰਤਾਪ ਹੰਢਾਉਣਾ ਪੈਂਦਾ ਹੈ। ਅਜਿਹਾ ਇਸ ਲਈ ਹੋ ਰਿਹਾ ਹੈ ਕਿਉਂਕਿ ਪੂੰਜੀਵਾਦ ਨੇ ਮਨੁੱਖ ਨੂੰ ਕਿਰਤ-ਵਿਹੂਣਾ ਕਰ ਦਿੱਤਾ ਹੈ। ਕਿਰਤ ਤੋਂ ਟੁੱਟਿਆ ਮਨੁੱਖ ਜੀਵਨ ਦੇ ਸਾਰੇ ਪੱਖਾਂ ਤੋਂ ਟੁੱਟਣਾ ਸ਼ੁਰੂ ਹੋ ਗਿਆ ਹੈ।

ਪੂੰਜੀਵਾਦ ਦੇ ਇਸ ਫੈਲਾਅ ਵਿਚ ਪੰਜਾਬ ਦੀਆਂ ਦਲਾਲ ਬੁਰਜੁਆਜ਼ੀ ਪਾਰਟੀਆਂ ਦਾ ਜ਼ਿਕਰ ਵੀ ਕੀਤਾ ਹੈ। ਆਪਣੀ ਦਲਾਲੀ ਵਜੋਂ ਵੱਡਾ ਹਿੱਸਾ ਲੈ ਕੇ ਇਹ ਸੱਤਾਧਾਰੀ ਪਾਰਟੀਆਂ ਨੇ ਪੰਜਾਬ ਨੂੰ ਪੂਰੀ ਤਰ੍ਹਾਂ ਵਿਦੇਸ਼ੀ ਕੰਪਨੀਆਂ ਕੋਲ਼ ਵੇਚ ਦਿੱਤਾ ਹੈ। ਪੰਜਾਬ ਦੇ ਸਥਾਨਕ ਲਘੂ ਉਦਯੋਗਾਂ ਨੂੰ ਖਤਮ ਕਰਕੇ ਇਸਦੀ ਥਾਂ ਮਲਟੀਨੈਸ਼ਨਲ ਕੰਪਨੀਆਂ ਦਾ ਜਾਲ਼ ਵਿਛਾਇਆ ਜਾ ਰਿਹਾ ਹੈ। ਇਸ ਵਿਚ ਕੇਂਦਰ ਤੇ ਰਾਜ ਸਰਕਾਰਾਂ ਦੀ ਮਿਲੀਭੁਗਤ ਹੈ। ਇਸ ਤਰ੍ਹਾਂ ਦੀ ਸਿਆਸੀ ਬੇਈਮਾਨੀ ਕਾਰਨ ਪੰਜਾਬ ਲਗਾਤਾਰ ਰਸਾਤਲ ਵੱਲ ਜਾ ਰਿਹਾ ਹੈ। ਸਿਆਸੀ ਆਗੂਆਂ ਤੋਂ ਪੰਜਾਬ ਦੇ ਸੰਕਟ ਨੂੰ ਹੱਲ ਕਰਨ ਦੀ ਕੋਈ ਉਮੀਦ ਨਹੀਂ ਕੀਤੀ ਜਾ ਸਕਦੀ। ਇਸ ਲਈ ਚੇਤਨ ਲੋਕਾਂ ਦੇ ਸਮੂਹਕ ਯਤਨ ਹੀ ਵਧੇਰੇ ਸਾਰਥਿਕ ਹੋ ਸਕਦੇ ਹਨ। ਨੀਤੀ, ਖੋਜੀ ਤੇ ਡਾ. ਤ੍ਰਿਪਾਠੀ ਵਰਗੇ ਅਜਿਹੀ ਚੇਤਨਾ ਦੇ ਲਖਾਇਕ ਹਨ ਜਿਹੜੇ ਖੰਡਤ ਹੋ ਰਹੇ ਪੰਜਾਬ ਨੂੰ ਬਚਾਉਣ ਦੇ ਆਹਰ ਲੱਗੇ ਹੋਏ ਹਨ। ਦੂਜੇ ਪਾਸੇ ਰੂਪਰੇਖਾ, ਪ੍ਰਦੀਪ ਮੋਦੀ ਅਤੇ ਵਿਕਾਸ ਜੈਨ ਵਰਗੇ ਇਸ ਨੂੰ ਬਰਬਾਦੀ ਵੱਲ ਲੈ ਕੇ ਜਾਣ ਵਾਲੀਆਂ ਤਾਕਤਾਂ ਦੇ ਚਿਹਨ ਹਨ। ਇਹਨਾਂ ਦੋਹਾਂ ਵਰਗਾਂ ਦੇ ਟਕਰਾਅ ਵਿਚ ਬਰਬਾਦੀ ਦਾ ਭਿਆਨਕ ਮੰਜ਼ਰ ਉਸਾਰ ਕੇ ਨਾਵਲਕਾਰ ਨੇ ਨਾਵਲ ਦੇ ਅੰਤ ਵਿਚ ਹਾਂ-ਪੱਖੀ ਨਜ਼ਰੀਏ ਨੂੰ ਉਭਾਰਿਆ ਹੈ। ਸੁਰਜੀਤ ਪਾਤਰ ਦੀ ਕਵਿਤਾ 'ਮਰ ਰਹੀ ਹੈ ਮੇਰੀ ਭਾਸ਼ਾ' ਦੇ ਅੰਤ

ਵਿਚ ਭਾਸ਼ਾ ਦੇ ਕਦੇ ਨਾ ਮਰਨ ਬਾਰੇ ਪੇਸ਼ ਕੀਤੇ ਵਿਚਾਰਾਂ ਵਾਂਗ ਨਾਵਲ ਦੇ ਅੰਤ ਵਿਚ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੀ ਪ੍ਰਤੀਕ ਨੀਤੀ ਦੀ ਮਾਂ ਮੌਤ ਤੋਂ ਬਾਅਦ ਜਿਉਂਦੀ ਹੋ ਜਾਂਦੀ ਹੈ। ਇਹ ਆਸ਼ਾਵਾਦੀ ਸੁਨੇਹਾ ਹੈ।

ਜਸਵੀਰ ਰਾਣਾ ਨੇ ਇਸ ਨਾਵਲ ਵਿਚ ਚਿੱਠੀ ਪੱਤਰ, ਡਾਇਰੀ, ਖੋਜ, ਸੁਪਨਮਈ, ਇਸ਼ਤਿਹਾਰ, ਗੀਤ, ਕਵਿਤਾਵਾਂ, ਫਿਲਮ ਆਦਿ ਅਨੇਕਾਂ ਭਾਸ਼ਾਈ ਜੁਗਤਾਂ ਨੂੰ ਵਰਤਿਆ ਹੈ। ਇਹਨਾਂ ਵੱਖਰੀਆਂ ਜੁਗਤਾਂ ਕਾਰਨ ਨਾਵਲ ਦੇ ਬਿਰਤਾਂਤ ਵਿਚ ਸੰਘਣਾਪਣ ਆ ਗਿਆ ਹੈ। ਪਾਣੀ ਦੀ ਘਾਟ ਕਾਰਨ ਉਸਾਰੇ ਡਰਾਵਣੇ ਦ੍ਰਿਸ਼ ਵਿਚ ਪਾਠੀ ਦਾ ਪੰਜ ਵਾਰ ਇਸ਼ਨਾਨ ਕਰਨਾ ਯਥਾਰਥਕ ਨਹੀਂ ਜਾਪਦਾ। ਗੈਰ ਬਿਰਤਾਂਤਕ ਅੰਸ਼ਾਂ ਅਤੇ ਘਟਨਾਵਾਂ ਦੇ ਇੱਕਾ-ਦੁੱਕਾ ਦੁਹਰਾਓ ਕਾਰਨ ਬਿਰਤਾਂਤ ਕਿਤੇ ਕਿਤੇ ਉਕਾਊ ਜਾਪਦਾ ਹੈ। ਅੱਜੋਕੇ ਦੌਰ ਵਿਚ ਬੇਸ਼ੱਕ ਸਾਡੀ ਜ਼ਿੰਦਗੀ ਵਿਚ ਰੌਚਿਕਤਾ, ਇਕਸਾਰਤਾ ਤੇ ਸਹਿਜਤਾ ਨਹੀਂ ਰਹੀ, ਪਰ ਫੇਰ ਵੀ ਪਾਠਕ ਸਾਹਿਤ ਵਿਚ ਇਸਦੀ ਮੰਗ ਜ਼ਰੂਰ ਕਰਦਾ ਹੈ। ਕਲਾਤਮਕ ਪੱਖ ਤੋਂ ਇੱਕਾ-ਦੁੱਕਾ ਊਣਤਾਈਆਂ ਦੇ ਬਾਵਜੂਦ ਨਾਵਲ ਪੰਜਾਬ ਦੀ ਆਰਥਿਕ, ਸਮਾਜਕ, ਸਭਿਆਚਾਰਕ,ਧਾਰਮਿਕ, ਰਾਜਨੀਤਕ, ਨੈਤਿਕ ਅਤੇ ਭਾਸ਼ਾਈ ਬਰਬਾਦੀ ਦਾ ਪ੍ਰਵਚਨ ਉਸਾਰਦਾ ਹੈ। **-ਹਰਿੰਦਰ ਸਿੰਘ**

## ਸੰਸਾਰ (ਕਹਾਣੀ-ਸੰਗ੍ਰਹਿ) ਲਾਲ ਸਿੰਘ

ਪੰਜਾਬੀ ਕਹਾਣੀ ਦੇ ਸਿਰਜਣਾਤਮਕ ਇਤਿਹਾਸ ਵਿਚ ਵਿਸ਼ੇਸ਼ ਰਚਨਾਕਾਰੀ ਰਾਹੀਂ ਆਪਣੀ ਨਿਵੇਕਲੀ ਪਛਾਣ ਬਣਾਉਣ ਵਾਲਾ ਕਹਾਣੀਕਾਰ ਲਾਲ ਸਿੰਘ ਕਿਸੇ ਜਾਣ-ਪਛਾਣ ਦਾ ਮੁਹਤਾਜ ਨਹੀਂ। ਉਹ ਮੁੱਢੋਂ-ਸੁੱਢੋਂ ਮਾਰਕਸਵਾਦੀ ਵਿਚਾਰਧਾਰਰਾ ਨਾਲ ਪੱਕੀ ਤਰ੍ਹਾਂ ਪਰਨਾਇਆ ਸਾਹਿਤਕਾਰ ਹੈ। ਮਾਰਕਸਵਾਦ ਨਾਲ ਪ੍ਰਤੀਬੱਧਤਾ ਹੀ ਉਸਨੂੰ ਕਹਾਣੀ ਕਹਿਣ ਦੀਆਂ ਸਹਿਜ-ਭਾਂਤੀ ਰਚਨਾਤਮਕ ਜੁਗਤਾਂ ਪ੍ਰਦਾਨ ਕਰਦੀ ਹੈ। ਇਹ ਜੁਗਤਾਂ ਲਾਲ ਸਿੰਘ ਵੱਲੋਂ ਸਿਰਜੇ ਕਥਾ-ਬਿਰਤਾਂਤ ਤੇ ਵਿਚਾਰਧਾਰਕ ਪ੍ਰਤੀਬੱਧਤਾ ਦੇ ਸੁਮੇਲ ਨੂੰ ਨਿਖਾਰਦੀਆਂ ਹੋਈਆਂ ਉਸਨੂੰ ਪੰਜਾਬੀ ਕਹਾਣੀ ਦਾ ਵਿਸ਼ੇਸ਼ ਹਸਤਾਖਰ ਬਣਾ ਦਿੰਦੀਆਂ ਹਨ। 'ਮਾਰਖ਼ੋਰੇ', 'ਬਲੌਰ', 'ਧੁੱਪ-ਛਾਂ','ਕਾਲੀ-ਮਿੱਟੀ', 'ਅੱਧੇ-ਅਧੂਰੇ', 'ਗੜ੍ਹੀ ਬਖ਼ਸ਼ਾ ਸਿੰਘ' ਆਦਿ ਪੁਸਤਕਾਂ ਤੋਂ ਪਿੱਛੋਂ ਉਸਦਾ ਸੱਤਵਾਂ ਤੇ ਨਵਾਂ ਕਹਾਣੀ ਸੰਗ੍ਰਹਿ 'ਸੰਸਾਰ' (ਪੰਨੇ 148, ਮੁੱਲ 250 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਉਸਦੇ ਪਿਛਲੇ ਰਚਨਾਤਮਕ ਕ੍ਰਿਸ਼ਮੇ ਦੀ ਹੀ ਅਗਲੀ ਪੁਲਾਂਘ ਹੈ।

ਲਾਲ ਸਿੰਘ ਨੇ ਵਿਅਕਤੀ ਦੀ ਹੋਣੀ ਨੂੰ ਨਿਰਧਾਰਤ ਕਰਨ ਵਾਲੇ ਸਮਾਜਕ ਯਥਾਰਥ ਦੇ ਵਿਭਿੰਨ ਰੂਪਾਂ ਨੂੰ ਆਪਣੀਆਂ ਕਹਾਣੀਆਂ ਦਾ ਸਿਰਜਣਈ ਆਧਾਰ ਬਣਾਇਆ ਹੈ। 'ਗ਼ਦਰ' ਨਾਂ ਦੀ ਕਹਾਣੀ ਕੈਨੇਡਾ ਗਏ ਇਕ ਐੱਨ.ਆਰ. ਆਈ ਦੀ ਜ਼ਮੀਨ ਨੂੰ ਉਸਦੇ ਸਕੇ ਭਰਾ ਵੱਲੋਂ ਹਥਿਆਉਣ ਦਾ ਬਿਰਤਾਂਤ ਹੈ। ਇਹ ਬਿਰਤਾਂਤ ਪਰਿਵਾਰਕ ਰਿਸ਼ਤਿਆਂ ਦੇ ਉਸ ਕਰੂਰ ਯਥਾਰਥ ਨੂੰ ਸਾਹਵੇਂ ਲਿਆਉਂਦਾ ਹੈ ਜਿਸ ਵਿਚ ਜ਼ਮੀਨ ਦੀ ਪ੍ਰਾਪਤੀ ਲਈ ਇਕ ਪੁੱਤਰ ਆਪਣੇ ਪਿਓ ਨੂੰ ਕਤਲ ਕਰਨ ਉਪਰੰਤੇ ਕੁੱਲ ਜ਼ਮੀਨ-ਜਾਇਦਾਦ ਨੂੰ ਆਪਣੇ ਦੋ ਪੁੱਤਰਾਂ ਦੇ ਨਾਮ ਲੁਆ ਕੇ ਆਪਣੇ ਕੈਨੇਡਾ ਵਸਦੇ ਭਰਾ ਦੀ ਵੀ ਜ਼ਮੀਨ ਹਥਿਆ ਲੈਂਦਾ ਹੈ। ਬਲਕਾਰ ਸਿੰਘ ਘੁੰਮਣ ਨਾਂ ਦਾ ਐੱਨ.ਆਰ.ਆਈ ਪਾਤਰ ਆਪਣੇ ਪਿਤਾ ਦੇ ਕਾਤਲਾਂ ਨੂੰ ਲੱਭਣ ਲਈ ਜਦੋਂ ਕੈਨੇਡਾ ਤੋਂ ਇੰਡੀਆ ਆਉਂਦਾ ਹੈ ਤਾਂ ਉਸਨੂੰ ਮਾਲ ਮਹਿਕਮੇ, ਉੱਚ-ਸਿੱਖਿਆ ਸੰਸਥਾਵਾਂ, ਪ੍ਰਕਾਸ਼ਨ ਸੰਸਥਾਨਾਂ, ਪ੍ਰਾਪਰਟੀ ਡੀਲਿੰਗ ਅਤੇ ਸਰਕਾਰੀ ਹਸਪਤਾਲਾਂ ਵਿਚ ਫੈਲੇ ਵਿਭਿੰਨ ਪ੍ਰਕਾਰ ਦੇ ਭ੍ਰਿਸ਼ਟ-ਤੰਤਰਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਅਜਿਹੇ ਭ੍ਰਿਸ਼ਟ-ਤੰਤਰਾਂ ਦੀਆਂ ਜੜ੍ਹਾਂ ਸਿਆਸੀ ਤੰਤਰ ਦੇ ਨਾਗਵਲ ਨਾਲ ਕਸੀਆਂ ਪਈਆਂ ਹਨ, ਜੋ ਆਜ਼ਾਦ ਭਾਰਤ ਦੇ ਆਮ ਨਾਗਰਿਕ ਦੀ ਹੋਣੀ ਨੂੰ ਨਿਰਧਾਰਤ ਕਰਨ ਵਾਲਾ ਰਾਜਸੀ ਤੰਤਰ ਹੈ। ਬਿਰਤਾਂਤਕਾਰ ਨੇ ਇਸਨੂੰ ਉੱਤਰ-ਸੁਤੰਤਰਤਾ ਕਾਲ ਦੇ 'ਗੰਦ-



ਗ਼ਦਰ' ਦਾ ਨਾਉਂ ਦਿੱਤਾ ਹੈ। ਇਸ ਗੰਦ-ਗ਼ਦਰ ਦੇ ਸਮਵਿੱਥ ਕਹਾਣੀਕਾਰ ਨੇ ਅਠਾਰਾਂ ਸੌ ਸਤਵੰਜਾ ਦੇ ਗ਼ਦਰ ਅਤੇ ਗ਼ਦਰ ਪਾਰਟੀ ਲਹਿਰ ਦੀਆਂ ਧੁਨੀਆਂ ਵੀ ਅਲਾਪੀਆਂ ਹਨ। ਇਨ੍ਹਾਂ ਦੋਹਾਂ ਗ਼ਦਰਾਂ ਦਾ ਮਕਸਦ ਸੀ ਭਾਰਤ ਨੂੰ ਬਰਤਾਨੀਆਂ ਦੀ ਗੁਲਾਮੀ ਦੇ ਜੂਲੇ ਤੋਂ ਆਜ਼ਾਦ ਕਰਵਾਉਣਾ। ਦੋਹਾਂ ਵਿਚ ਇਨਕਲਾਬੀ ਸੂਰਮਿਆਂ ਨੂੰ ਭਾਵੇਂ ਸਫਲਤਾ ਨਹੀਂ ਸੀ ਮਿਲੀ ਪਰ ਫਿਰ ਵੀ ਉਹਨਾਂ ਵੱਲੋਂ ਬਰਤਾਨਵੀ ਗ਼ੁਲਾਮੀ ਤੋਂ ਛੁਟਕਾਰਾ ਪਾਉਣ ਲਈ ਵਜਾਏ ਬਿਗਲ ਭਾਰਤ ਦੀ ਆਜ਼ਾਦੀ ਦੇ ਸੁਨਹਿਰੀ ਕਾਂਡ ਜ਼ਰੂਰ ਬਣ ਗਏ। ਗ਼ਦਰ ਲਹਿਰ ਵਿਚ ਭਾਗ ਲੈਣ ਵਾਲੇ ਊਦਮ ਸਿੰਘ ਉਰਫ ਊਦੋ ਦੀ ਹੋਂਦ ਕਹਾਣੀ ਦੇ ਬਿਰਤਾਂਤ ਵਿਚ ਆਦਿ ਤੋਂ ਅੰਤ ਤਕ ਕਾਰਜ਼ਸ਼ੀਲ ਹੈ। ਊਦੋ ਨਾਮੀ ਇਹ ਪਾਤਰ ਰਿਸ਼ਤੇ ਵਿਚ ਐੱਨ.ਆਰ. ਆਈ. ਦਾ ਮਾਮਾ ਲਗਦਾ ਹੈ। ਉਸਦੇ ਜੀਵਨ ਦੇ ਅੰਤਲੇ ਵਰ੍ਹਿਆਂ ਦੀ ਮਾੜੀ ਦਸ਼ਾ ਦਰਸਾਉਂਦੀ ਹੈ ਕਿ ਦੇਸ਼ ਦੀ ਆਜ਼ਾਦੀ ਦੇ ਮਾਅਨੇ ਦੇਸ਼ ਭਗਤ ਸੂਰਬੀਰਾਂ ਦੀ ਬਜਾਏ ਕੇਵਲ ਅਮੀਰ ਧਨਾਢਾਂ ਲਈ ਰਹਿ ਗਏ ਹਨ।

ਇਹਨਾਂ ਮਾਅਨਿਆਂ ਨੂੰ ਲਾਲ ਸਿੰਘ ਨੇ 'ਸੰਸਾਰ' ਕਹਾਣੀ ਵਿਚ ਦੋ ਮੰਡਾਂ ਨੂੰ ਜੋੜਨ ਵਾਲੇ ਪੁਲ ਬਣਾਉਣ ਦੀ ਸਿਆਸੀ ਜੰਗ ਨਾਲ, ਗੰਨਾ ਮਿੱਲ ਤੇ ਘੱਲੂਘਾਰਾ ਯਾਦਗਾਰ ਦੀ ਮੁੜ ਉਸਾਰੀ ਨਾਲ ਜੋੜਦਿਆਂ ਬਾਖੂਬੀ ਉਘਾੜਿਆ ਹੈ। ਇਹਨਾਂ ਤਿੰਨਾਂ ਗੱਠਜੋੜਾਂ ਦੀ ਅੰਤਰ-ਕਿਰਿਆ ਕਹਾਣੀ ਦਾ ਕਥਾਨਕ ਬਣਦਾ ਹੈ, ਜਿਸਦਾ ਮਕਸਦ ਸਮਾਜ ਵਿਚ ਸਿਆਸੀ ਨੇਤਾਵਾਂ, ਛੋਟੇ-ਵੱਡੇ ਪੂੰਜੀਪਤੀਆਂ ਤੇ ਧਰਮ ਦੇ ਠੇਕੇਦਾਰ ਸੰਤਾਂ-ਮਹਾਂਸੰਤਾਂ ਵੱਲੋਂ ਕੀਤੀ ਜਾਂਦੀ ਲੁੱਟ ਨੂੰ ਦਰਸਾਉਣਾ ਹੈ।ਇਸ ਕਹਾਣੀ ਦਾ ਮੁੱਖ ਪਾਤਰ ਜ਼ੈਲਦਾਰ ਸੰਸਾਰ ਸਿੰਘ ਵੱਡੀ ਢੇਰੀ ਦਾ ਮਾਲਕ ਹੈ। ਉਸਨੂੰ ਮੰਡੀ ਦੀਆਂ ਲੋੜਾਂ ਅਨੁਸਾਰ ਖੇਤੀ ਕਰਨ ਤੇ ਖੇਤੀ ਉਪਜ ਵੇਚਣ ਦੀ ਮੁਨਾਫ਼ਾਕਾਰੀ ਜਾਚ ਹੈ। ਉਹ ਗੰਨਾ ਮਿੱਲ ਦਾ ਮਾਲਕ ਵੀ ਹੈ। ਸਰਕਾਰੇ-ਦਰਬਾਰੇ ਉਸਦੀ ਖ਼ੂਬ ਚਲਦੀ ਹੈ। ਜੱਗੂ ਤੇ ਭੀਮਾ ਵਰਗੇ ਕਿਸਾਨਾਂ ਨੂੰ ਬੇਜ਼ਮੀਨੇ ਕਰਕੇ ਉਹ ਉਹਨਾਂ ਨੂੰ ਗੈਰ-ਕਾਨੂੰਨੀ ਕੰਮ-ਧੰਦੇ ਵਿਚ ਸੁੱਟਣ ਵਾਲਾ ਸ਼ੋਸ਼ਕ ਪਾਤਰ ਹੈ। ਹਰ ਸਿਆਸੀ ਨੇਤਾ ਉਸਦੇ ਸਿਰ ਉੱਤੇ ਸਥਾਨਕ ਵਿਕਾਸ ਦਾ ਸਿਹਰਾ ਬੰਨ੍ਹਣਾ ਚਾਹੁੰਦਾ ਹੈ। ਵਿਚਾਰਧਾਰਕ ਸੂਝ-ਬੂਝ ਦੇ ਮਾਲਕ ਫੌਜੀ ਗੱਜਣ ਸਿੰਘ ਨੂੰ ਉਸ ਦੀਆਂ ਚਾਲਾਂ ਦਾ ਪਤਾ ਹੈ। ਉਹ ਜਾਣਦਾ ਹੈ ਕਿ ਪੁਲ ਦੀ ਲੋੜ ਤਾਂ ਅਮੀਰਾਂ, ਵਜ਼ੀਰਾਂ ਤੇ ਧਨਾਢਾਂ ਦੇ ਵਪਾਰ ਨੂੰ ਸ਼ੁਰੂ ਕਰਨ ਤੇ ਵਧਾਉਣ ਲਈ ਹੈ। ਪੇਂਡੂ ਗ਼ਰੀਬਾਂ ਨੂੰ ਤਾਂ ਪੁਲ ਤੋਂ ਪਹਿਲਾਂ ਪਿੰਡ ਦੀਆਂ ਗਲੀਆਂ ਨਾਲੀਆਂ ਪੱਕੀਆਂ ਚਾਹੀਦੀਆਂ ਹਨ। ਕੋਈ ਛੋਟਾ-ਮੋਟਾ ਸਕੂਲ ਚਾਹੀਦਾ ਹੈ। ਕੋਈ ਨਿੱਕੀ-ਮੋਟੀ ਡਿਸਪੈਂਸਰੀ ਚਾਹੀਦੀ ਹੈ...। ਉਹ ਬੇਜ਼ਮੀਨੇ ਜੱਗੂ ਤੇ ਭੀਮੇ ਵਰਗੇ ਕਿਸਾਨਾਂ ਨੂੰ ਜ਼ੈਲਦਾਰ ਦੀਆਂ ਕੁਚਾਲਾਂ ਬਾਰੇ ਸੁਚੇਤ ਵੀ ਕਰਦਾ ਹੈ ਕਿ ਸਰਕਾਰਾਂ, ਮੰਤਰੀ-ਸੰਤਰੀ ਸਾਰੇ ਦੇ ਸਾਰੇ ਜ਼ੈਲਦਾਰੀ ਲਾਣਾ ਹੀ ਹੁੰਦਾ ਹੈ, ਅਮੀਰਾਂ-ਧਨਾਢਾਂ ਦਾ ਟੱਬਰ। ਵਾਰੀ ਬਦਲ ਕੇ ਇਕ ਵਾਰ ਇਕ ਟੋਲਾ ਅੱਗੇ ਹੋ ਜੁੜਦਾ ਹੈ,ਦੂਜੀ ਵਾਰ ਦੂਜਾ। ਗਲੋਬਲੀ ਵਰਤਾਰੇ ਵਿਚ ਹੋਣ ਵਾਲੀ ਕੁਦਰਤੀ ਸਾਧਨਾਂ ਦੀ ਲੁੱਟ-ਚੋਂਘ ਨੂੰ ਵੀ ਸਪਸ਼ਟ ਕਰਦੀ ਹੈ ਇਹ ਕਹਾਣੀ।

'ਜੁਬਾੜ੍ਹੇ' ਕਹਾਣੀ ਵਿਚ ਨਵੀਆਂ ਮੰਡੀਆਂ ਦੀ ਉਸਾਰੀ ਕਾਰਨ ਪਿੰਡਾਂ ਤੇ ਸ਼ਹਿਰਾਂ ਦੀ ਬਦਲਦੀ ਨੁਹਾਰ ਪੇਸ਼ ਕੀਤੀ ਗਈ ਹੈ। ਘਰੋਂ ਮੰਡੀ ਤੇ ਮੰਡੀਓਂ ਘਰ ਜਾਣ ਤੇ ਆਉਣ ਵਾਲਾ ਸ਼ਾਹੂਕਾਰ ਹੁਣ ਮੰਡੀ 'ਚ ਹੀ ਧਰਨਾ ਮਾਰ ਕੇ ਬੈਠ ਗਿਆ ਹੈ। ਜ਼ਮੀਨ ਜੱਟ ਦੀ ਮਾਂ ਨਹੀਂ ਸਗੋਂ ਰੰਨ-ਰਖੇਲ ਬਣ ਕੇ ਰਹਿ ਗਈ ਹੈ। ਕਣਕ ਤੇ ਕਮਾਦ ਦੀ ਖੇਤੀ ਸਬਜ਼ੀ ਫਾਰਮਾਂ ਵਿਚ ਤਬਦੀਲ ਹੋ ਰਹੀ ਹੈ। ਗੱਡਾ-ਰੇੜ੍ਹੀ ਦੀ ਥਾਂ ਆੜ੍ਹਤ-ਮੰਡੀ ਦੀਆਂ ਰੇੜ੍ਹੀਆਂ-ਫੜੀਆਂ ਨੇ ਲੈ ਲਈ ਹੈ। ਖੇਤੀ ਦੀ ਜ਼ਮੀਨ ਉੱਤੇ ਮੈਕਡੋਨਲਡ ਪਲਾਜ਼ਾ ਉੱਸਰ ਰਹੇ ਹਨ।ਨਵੀਆਂ ਉਸਰ ਰਹੀਆਂ ਮਾਅਲ ਮੰਡੀਆਂ ਵਿਕੋਲਿਤਰੀਆਂ ਵਸਤਾਂ ਨਾਲ ਨੱਕੋ-ਨੱਕ ਭਰੀਆਂ ਪਈਆਂ ਹਨ। ਇਸ ਮੰਡੀ/ ਮਾਅਲ ਕਲਚਰ ਨੇ ਕਿਸਾਨ ਕੋਲੋਂ ਜ਼ਮੀਨ ਅਤੇ ਜੱਦੀ-ਪੁਸ਼ਤੀ ਕਿੱਤਾਕਾਰਾਂ ਕੋਲੋਂ ਉਹਨਾਂ ਦੀ ਰੋਜ਼ੀ-ਰੋਟੀ ਖੋਹ ਲਈ ਹੈ।ਮੰਡੀ-ਕਲਚਰ ਦੇ ਇਸ ਰੌਲੇ-ਰੱਪੇ ਵਿਚ ਹਰ ਕੋਈ ਮੰਡੀ ਦੀ ਵਸਤੂ ਬਣਨ ਲਈ

ਮੰਡੀ-ਬਾਜ਼ਾਰ ਦੇ ਨੇੜੇ ਰਹਿਣਾ ਚਾਹੁੰਦਾ ਹੈ। ਏਸੇ ਲਈ ਖੇਤਾਂ-ਪੈਲ਼ੀਆਂ ਦੀ ਜਗ੍ਹਾ ਉੱਤੇ ਰਿਹਾਇਸ਼ੀ ਕਲੋਨੀਆਂ ਕੱਟੀਆਂ ਜਾ ਰਹੀਆਂ ਹਨ,ਜਿਨ੍ਹਾਂ ਵਿਚ ਕੋਠੀਆਂ-ਘਰ ਧੜਾ-ਧੜ ਬਣ ਕੇ ਵਿਕ ਰਹੇ ਹਨ। ਪ੍ਰਾਪਰਟੀ ਡੀਲਰਾਂ ਦੀ ਸਰਕਾਰੀ ਹਿੱਸੇਪੱਤੀ ਨੇ ਇਸ ਪ੍ਰਕ੍ਰਿਆ ਨੂੰ ਤੇਜ਼ ਕੀਤਾ ਹੋਇਆ ਹੈ।'ਗ਼ਦਰ' ਕਹਾਣੀ ਵਿਚਲਾ ਸ੍ਰੀ ਹਰਿ ਭਗਵਾਨ ਫਿੱਡਾ ਇਕ ਅਜਿਹਾ ਹੀ ਪਾਤਰ ਹੈ ਜਿਸਦਾ ਕੰਮ ਗ਼ੈਰ-ਕਾਨੂੰਨੀ ਢੰਗ ਨਾਲ ਲੋਕਾਂ ਦੇ ਘਰਾਂ ਉੱਤੇ ਕਬਜ਼ਾ ਕਰਨਾ ਹੈ। ਉਹ ਪਰਲੇ ਦਰਜੇ ਦਾ ਗੁੰਡਾ, ਵੱਡੇ ਜੁੱਟ ਦਾ ਸਮਗਲਰ, ਰੰਗ-ਬਰੰਗੇ ਸਿਆਸੀ ਲੋਕਾਂ ਨੂੰ ਹਰਾਉਣ ਤੇ ਜਿਤਾਉਣ ਲਈ ਆਜ਼ਾਦ ਉਮੀਦਵਾਰ ਵਜੋਂ ਚੋਣ ਲੜਦਾ ਹੈ। ਵੱਡੀ-ਛੋਟੀ ਨੌਕਰਸ਼ਾਹੀ ਉਸਦਾ ਪਾਣੀ ਭਰਦੀ ਹੈ।ਉਸਦੇ ਪੁਰਖਿਆਂ ਦੇ ਜੱਦੀ-ਪੁਸ਼ਤੀ ਸਾਧਕੀ ਡੇਰੇ ਵਿਚ ਆਉਣ ਵਾਲੇ ਭਗਤ ਉਸਦੇ ਮਾੜੇ ਕਾਰਨਾਮਿਆਂ ਲਈ ਢਾਲ ਬਣਦੇ ਹਨ।'ਜੁਬਾੜ੍ਹੇ' ਕਹਾਣੀ ਦੇ ਸੇਠ ਰਾਮ ਗੁਪਾਲ ਨੂੰ ਫਿੱਡਾ ਪਾਤਰ ਨਾਲੋਂ ਜ਼ਰਾ ਕੁ ਨਰਮ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਕੰਮ ਉਸਦਾ ਵੀ ਜੱਟ ਦੀ ਜ਼ਮੀਨ ਨੂੰ ਲੁੱਟਣ ਦਾ ਹੀ ਹੈ। ਉਹ ਜ਼ਰਾ ਕੁ ਜਿੰਨੀ ਜ਼ਮੀਰ ਰੱਖ ਕੇ ਲੁੱਟਦਾ ਹੈ ਜਦਕਿ ਫਿੱਡਾ ਬੇ-ਜ਼ਮੀਰੀ ਧੌਂਸ ਨਾਲ। ਰਾਮ ਗੁਪਾਲ ਦੇ ਛੋਟੇ ਪੁੱਤਰ ਮੋਹਣੀ ਨੇ ਠੱਗੀ-ਠੋਰੀ ਰਾਹੀਂ ਅਜਿਹੇ ਕੰਮ-ਧੰਦੇ ਵਿਚ ਵਾਧਾ ਕੀਤਾ ਹੈ ਜਦਕਿ ਵੱਡੇ ਪੁੱਤਰ ਬਨਵਾਰੀ ਲਾਲ ਨੇ ਆਪਣਾ ਹੱਥ ਜ਼ਰਾ ਕੁ ਨਰਮ ਰੱਖਿਆ ਹੈ। ਪ੍ਰਾਪਰਟੀ ਡੀਲਰ ਬਨਵਾਰੀ ਲਾਲ ਸ਼ਹਿਰ ਨੇੜਲੀ ਜ਼ਮੀਨ ਕੌਡੀਆਂ ਦੇ ਭਾਅ ਖਰੀਦ ਕੇ ਮੰਡੀ ਬਾਜ਼ਾਰ ਵਿਚ ਬੂਥ ਬਣਾ ਬਣਾ ਮਹਿੰਗੇ ਭਾਅ ਵੇਚਦਾ ਹੈ। ਸਮਾਜ ਵਿਚ ਬਨਵਾਰੀ ਲਾਲ ਵਰਗੀਆਂ ਅਨੇਕਾਂ ਛੋਟੀਆਂ-ਵੱਡੀਆਂ ਦੰਦਰਾਲੀਆਂ ਮੱਛੀਆਂ ਹਨ ਜੋ ਵਿਸ਼ਾਲ ਸਾਮਰਾਜੀ ਮੰਡੀ ਕਲਚਰ ਦੇ ਮੱਗਰਮਛ ਦੇ ਮਜ਼ਬੂਤ ਜਬਾੜ੍ਹੇ ਦੀ ਉਗਾਲੀ ਹਨ।

ਐਪਰ 'ਆਪੋ ਆਪਣੇ ਮੁਹਾਜ਼' ਤੇ 'ਅੱਗੇ ਸਾਖੀ ਹੋਰ ਚੱਲੀ...' ਨਾਮਕ ਕਹਾਣੀਆਂ ਵਿਚ ਲਾਲ ਸਿੰਘ ਨੇ ਔਰਤ ਮਰਦ ਦੇ ਦੋ ਐਸੇ ਪ੍ਰਾਰੂਪਾਂ ਦੀ ਸਿਰਜਣਾ ਕੀਤੀ ਹੈ ਜੋ ਸੰਸਾਰੀਕਰਨ ਦੇ ਮਾੜੇ ਵਰਤਾਰੇ ਬਾਰੇ ਫਿਰਕਮੰਦ ਹੀ ਨਹੀਂ, ਬਲਕਿ ਆਪਣੇ ਆਪਣੇ ਢੰਗ-ਤਰੀਕਿਆਂ ਰਾਹੀਂ ਉਸ ਨਾਲ ਨਜਿੱਠਣ ਲਈ ਤਤਪਰ ਵੀ ਹਨ। ਦੋਹਾਂ ਨੇ ਸੰਸਾਰੀਕਰਨ ਦੇ ਮਾੜੇ ਪੱਖਾਂ ਨੂੰ ਆਪਣੀ ਪਰੰਪਰਾ ਦੀ ਚੰਗਿਆਈ ਨਾਲ ਨਕਾਰਿਆ ਹੈ। 'ਆਪੋ ਆਪਣੇ ਮੁਹਾਜ਼' ਵਿਚ ਬਿੰਦਰ ਨਾਂ ਦਾ ਪਾਤਰ ਮਾਸਟਰ ਤੀਰਥ ਰਾਮ ਦੇ ਬਣਾਏ ਗੁਲਾਬ ਕੌਰ ਗ਼ਦਰੀ ਦੇ ਚਿੱਤਰ ਵਿਚੋਂ ਆਪਣੀ ਬੀਬੀ (ਮਾਂ) ਦੇ ਨਕਸ਼ ਟੋਂਹਦਾ ਹੈ। ਉਸਨੂੰ ਮੇਵਾ ਸਿੰਘ ਬਾਬੇ ਕੋਲੋਂ ਪਤਾ ਚਲਦਾ ਹੈ ਕਿ ਗੁਲਾਬ ਕੌਰ ਗ਼ਦਰ ਪਾਰਟੀ ਦੀ ਇਕ ਸਰਗਰਮ ਕਾਰਕੁਨ ਸੀ ਤੇ ਉਸਨੇ ਕਈ ਸਾਰੇ ਗ਼ਦਰੀਆਂ ਨਾਲ ਫੜੇ ਜਾਣ 'ਤੇ ਕਾਲ-ਕੋਠੜੀ ਦੀ ਕੈਦ ਵੀ ਕੱਟੀ ਸੀ। ਇਸ ਪ੍ਰਸੰਗ'ਚ ਆਪਣੀ ਮਾਂ ਬਾਰੇ ਸੋਚ ਕੇ ਬਿੰਦਰ ਨੂੰ ਸੋਝੀ ਆਉਂਦੀ ਹੈ ਕਿ ਕਿੱਥੇ ਗੁਲਾਬ ਕੌਰ ਗ਼ਦਰੀ ਤੇ ਕਿੱਥੇ ਉਸਨੂੰ ਉਸਦੀ ਹਮਸ਼ਕਲ ਜਾਪਦੀ ਉਸਦੀ ਮਾਂ, ਜੋ ਸੰਸਾਰੀਕਰਨ ਤੋਂ ਪ੍ਰਭਾਵਤ ਆਪਣੀ ਨੂੰਹ ਦੇ ਖੁੱਲ੍ਹੇ ਸੁਭਾਅ ਕਾਰਨ ਸਿਲ੍ਹ-ਸਲਾਬੀ ਕੋਠੜੀ 'ਚ ਕੈਦ ਕੱਟ ਰਹੀ ਹੈ। ਬਿੰਦਰ ਗੁਲਾਬ ਕੌਰ ਗ਼ਦਰੀ ਦੇ ਚਿੱਤਰ ਤੇ ਕਥਾ-ਵਾਰਤਾ ਤੋਂ ਪ੍ਰੇਰਨਾ ਲੈ ਕੇ ਪਹਿਲਾਂ ਤਾਂ ਆਪਣੀ ਪਤਨੀ ਦਲਬੀਰ ਨੂੰ ਝਿੜਕਦਾ ਹੈ ਤੇ ਫਿਰ ਆਪਣੀ ਜਨਮਦਾਤੀ ਮਾਂ ਨੂੰ ਘਰ ਦੀ ਕਾਲ-ਕੋਠੜੀ ਦੀ ਕੈਦ'ਚੋਂ ਰਿਹਾ ਕਰਵਾ ਕੇ ਆਪਣੇ ਸੌਣ ਕਮਰੇ ਦੇ ਨਾਲ ਲਗਦੇ ਛੋਟੇ ਕਮਰੇ'ਚ ਮੰਜੇ-ਬਿਸਤਰੇ ਸਮੇਤ ਲਿਆ ਕੇ ਉਸਨੂੰ ਘਰ-ਪਰਿਵਾਰ 'ਚ ਆਜ਼ਾਦੀ ਪ੍ਰਦਾਨ ਕਰਦਾ ਹੈ।

'ਅੱਗੇ ਸਾਖੀ ਹੋਰ ਚੱਲੀ...' ਕਹਾਣੀ ਵਿਚ ਕਰਮਜੀਤ ਦੇ ਰੂਪ ਵਿਚ ਐਸੀ ਔਰਤ ਦਾ ਦਰਦ ਪੇਸ਼ ਹੈ ਜੋ ਸਾਰੀ ਉਮਰ ਮਿਹਨਤ ਮੁਸ਼ੱਕਤ ਕਰਦੀ ਹੋਈ ਸੱਚ ਦੇ ਰਾਹ'ਤੇ ਤੁਰਦੀ ਹੈ ਤੇ ਉਸਦਾ ਪਤੀ ਵੀ ਏਸੇ ਰਾਹ ਦਾ ਪਾਂਧੀ ਹੈ। ਭ੍ਰਿਸ਼ਟ-ਤੰਤਰ ਉਸਦੇ ਪਤੀ ਨੂੰ ਝੱਲਾ ਕਰਕੇ ਗੁੰਮ ਕਰ ਦਿੰਦਾ ਹੈ। ਕਰਮਜੀਤ ਨੂੰ ਇਸਦਾ ਬਹੁਤ ਦੁੱਖ ਹੈ ਪਰ ਉਸਦੇ ਦੁੱਖ ਵਿਚ ਉਦੋਂ ਹੋਰ ਵਾਧਾ ਹੋ ਜਾਂਦਾ ਹੈ ਜਦੋਂ ਉਹ ਆਪਣੇ ਡਾਕਟਰ ਪੁੱਤਰਾਂ ਦੇ ਸੇਵਾ-ਭਾਵਨਾ ਵਾਲੇ ਕਿੱਤੇ ਨੂੰ ਮੁਨਾਫੇਦਾਰ ਵਪਾਰਕ ਧੰਦੇ 'ਚ ਬਦਲਿਆ ਵੇਖਦੀ ਹੈ। ਉਸਨੂੰ ਮਹਿਸੂਸ ਹੁੰਦਾ ਹੈ ਕਿ ਉਸਦੇ ਪੁੱਤ ਆਸੇ-ਪਾਸੇ ਫੈਲੇ-ਖਿੱਲਰੇ ਕਾਲੇ-



ਬਾਜ਼ਾਰ ਦੇ ਕੈਦੀ ਬਣ ਚੁੱਕੇ ਹਨ। ਅਜਿਹੀ ਸਥਿਤੀ 'ਚ ਕਰਮਜੀਤ ਦਾ ਵੱਡਾ ਸੰਸਾ ਇਹ ਹੈ ਕਿ ਉਹ ਕਸਬਿਓਂ ਬਾਹਰ ਬਾਹਰ ਨਵੀਂ ਉੱਸਰੀ ਕਾਲੋਨੀ ਵਿਚ ਆਪਣੇ ਵੱਡੇ ਪੁੱਤ ਜਗਤਜੀਤ ਦੀ ਕੋਠੀ, ਜਿਸ ਦੇ ਇਕ ਕਮਰੇ ਵਿਚ ਉਸਨੇ ਰਹਿਣਾ ਹੈ, ਦੀ ਚਮਕ-ਦਮਕ ਤੇ ਉਸ ਅੰਦਰਲੀ ਸੁੱਖ-ਸੁਵਿਧਾ ਨੂੰ ਮਿੱਠਾਪੁਰ ਦੀ,ਨਿੱਕੀਆਲ ਦੀ ਜਾਂ ਉਸਦੇ ਪਤੀ ਕੰਵਲਪ੍ਰੀਤ ਦੀ ਵਿਰਾਸਤ ਕਿਵੇਂ ਕਹੂ?

ਧਰਮਾਂ,ਜਾਤਾਂ,ਗੋਤਾਂ,ਨਸਲਾਂ,ਰੰਗਾਂ ਆਦਿ ਦੀਆਂ ਸੋਚਾਂ ਤੋਂ ਉੱਪਰ ਉੱਠ ਕੇ ਚਿੰਤਨ-ਚੇਤਨਾ ਤੇ ਵਰਗ-ਸੰਘਰਸ਼ ਰਾਹੀਂ ਪੈਦਾ ਹੋਣ ਵਾਲੀ ਵਰਗ-ਚੇਤਨਾ ਦਾ ਇਕ ਹੋਰ ਮਾਡਲ 'ਤੀਸਰਾ ਸ਼ਬਦ' ਕਹਾਣੀ ਵਿਚ ਵਿਦਮਾਨ ਹੈ।ਮਾਨਵੀ ਅਮਾਨਵੀ ਸਥਿਤੀਆਂ ਨੂੰ ਮਾਰਕਸੀ ਦ੍ਰਿਸ਼ਟੀ ਨਾਲ ਤੋਲਦਿਆਂ ਕਹਾਣੀਕਾਰ ਲਾਲ ਸਿੰਘ ਇਹ ਵਿਵੇਕ ਉਸਾਰਦਾ ਹੈ ਕਿ ਵਿਅਕਤੀ ਨੂੰ ਹਰ ਚੰਗੀ ਮਾੜੀ ਸਥਿਤੀ ਵਿਚ ਮਾਨਵਵਾਦੀ ਕਦਰਾਂ-ਕੀਮਤਾਂ ਦਾ ਲੜ ਘੁੱਟ ਕੇ ਫੜੀ ਰੱਖਣਾ ਚਾਹੀਦਾ ਹੈ।

ਅੰਤਲੀ ਗੱਲ: ਸੰਸਾਰੀਕਰਨ ਦੀਆਂ ਅਲਾਮਤਾਂ ਨੂੰ ਦਰਸਾਉਣ ਤੇ ਉਹਨਾਂ ਨਾਲ ਦਸਤਪੰਜਾ ਲੈਣ ਲਈ ਅੱਜ ਦੇ ਸਮੇਂ ਵਿਚ ਜਿਸ ਕਿਸਮ ਦੀ ਕਹਾਣੀ ਸਿਰਜਣ ਦੀ ਲੋੜ ਮਹਿਸੂਸ ਕੀਤੀ ਜਾਂਦੀ ਹੈ, ਉਸ ਲੋੜ ਨੂੰ ਇਹ ਸੰਗ੍ਰਹਿ ਬਾਕਮਾਲ ਪੂਰਿਆਂ ਕਰਦਾ ਹੈ। **-ਚੰਦਰ ਮੋਹਨ**

## ਇਕ ਹੋਰ ਜਨਮ (ਨਾਵਲ) ਮੇਜਰ ਮਾਂਗਟ

ਕੈਨੇਡਾ ਦੇ ਟਰਾਂਟੋ ਲਾਗਲੇ ਬਰੈਂਪਟਨ ਸ਼ਹਿਰ ਦਾ ਨਿਵਾਸੀ ਮੇਜਰ ਮਾਂਗਟ ਪਰਵਾਸੀ ਪੰਜਾਬੀ ਸਾਹਿਤਕਾਰਾਂ ਵਿਚ ਸਥਾਪਤ ਹਸਤਾਖਰ ਹੈ ਜੋ ਇਕੋ ਸਮੇਂ ਵਿਭਿੰਨ ਵਿਧਾਵਾਂ ਵਿਚ ਰਚਨਾ ਕਰਨ ਦੇ ਸਮਰੱਥ ਹੈ। ਉਹ ਹੁਣ ਤਕ ਨੌਂ ਕਹਾਣੀ ਸੰਗ੍ਰਹਿ, ਦੋ ਕਾਵਿ ਪੁਸਤਕਾਂ ਅਤੇ ਇਕ ਨਾਵਲ ਪਾਠਕਾਂ ਦੇ ਰੂ-ਬ-ਰੂ ਕਰ ਚੁੱਕਾ ਹੈ। ਵਿਚਾਰ ਅਧੀਨ ਉਸਦਾ ਦੂਸਰਾ ਨਾਵਲ 'ਇਕ ਹੋਰ ਜਨਮ'(ਪੰਨੇ 269, ਮੁੱਲ 350 ਰੁਪਏ, ਲੋਕਗੀਤ ਪ੍ਰਕਾਸ਼ਨ, ਇੰਡਸਟਰੀਆ ਏਰੀਆ, ਫੇਜ਼ 9, ਮੁਹਾਲੀ) ਉਸਦੇ ਪਹਿਲੇ ਨਾਵਲ 'ਸਮੁੰਦਰ ਮੰਥਨ' ਦੀ ਅਗਲੀ ਕੜੀ ਹੋਣ ਦੇ ਨਾਲ ਨਾਲ ਆਪਣੇ ਆਪ ਵਿਚ ਸੰਪੂਰਨ ਰਚਨਾ ਹੈ ਜਿਸ ਵਿਚ ਪੰਜਾਬੀਆਂ ਦੇ ਪਰਵਾਸ ਧਾਰਨ ਕਰਨ ਦੇ ਅਮਲ ਨੂੰ ਵਿਸ਼ਾ ਵਸਤ ਬਣਾਇਆ ਗਿਆ ਹੈ।

ਪਰਵਾਸ ਦਾ ਮੁਖ ਕਾਰਨ ਆਰਥਿਕਤਾ ਹੀ ਹੈ ਜਿਸ ਕਾਰਨ ਲੋਕੀਂ ਆਪਣਾ ਘਰ ਬਾਰ ਤਿਆਗ ਕੇ ਵਤਨੋਂ ਬੇਵਤਨ ਹੁੰਦੇ ਹਨ। ਬਚਨ ਕੌਰ ਤੇ ਦਲੇਰ ਸਿੰਘ ਦਾ ਪੁੱਤਰ ਮਨਦੀਪ ਕੈਨੇਡਾ ਵਿਚਲੀ ਪੰਜਾਬੀ ਮੁਟਿਆਰ ਰਾਜਵਿੰਦਰ ਨਾਲ ਵਿਆਹ ਕਰਾ ਪੱਕੇ ਤੌਰ 'ਤੇ ਕੈਨੇਡਾ ਜਾ ਰਿਹਾ ਹੈ।ਇਸ ਵੇਰਵੇ ਨਾਲ ਨਾਵਲ ਦਾ ਆਗਾਜ਼ ਹੁੰਦਾ ਹੈ। ਨਤੀਜੇ ਵਜੋਂ ਘਰ ਵਿਚ ਖੁਸ਼ੀ ਅਤੇ ਉਦਾਸੀ ਦਾ ਰਲ਼ਿਆ ਮਿਲ਼ਿਆ ਮਾਹੌਲ ਹੈ। ਮਨਦੀਪ ਦੀ ਮਾਂ ਜਿੱਥੇ ਉਸਦੇ ਜਾਣ ਕਰਕੇ ਉਦਾਸ ਹੈ ਉੱਥੇ ਦਿਲੋਂ ਖੁਸ਼ ਵੀ ਹੈ ਕਿ ਉਹ ਪਰਿਵਾਰਕ ਖੁਸ਼ਹਾਲੀ ਦੀ ਖਾਤਰ ਪੰਜਾਬ ਦੇ ਸੰਤਾਪੇ ਮਾਹੌਲ ਤੋਂ ਦੂਰ ਜਾ ਰਿਹਾ ਹੈ।ਪੰਜਾਬ ਦੀ ਜਵਾਨੀ ਬੇਰੋਜ਼ਗਾਰੀ, ਭ੍ਰਸ਼ਟਾਚਾਰ ਅਤੇ ਨਸ਼ੇ ਦਾ ਸ਼ਿਕਾਰ ਹੈ ਅਤੇ ਆਤੰਕੀ ਹਨੇਰੀ ਕਾਰਨ ਰਾਹੋਂ ਭਟਕੇ ਨੌਜਵਾਨ ਜਾਂ ਤਾਂ ਖੁਦ ਆਪਣੀਆਂ ਜਾਨਾਂ ਤੋਂ ਹੱਥ ਧੋ ਬੈਠਦੇ ਹਨ ਜਾਂ ਪੁਲਸ ਜ਼ਿਆਦਤੀ ਦਾ ਸ਼ਿਕਾਰ ਹੁੰਦੇ ਹਨ। ਇੰਞ ਮਨਦੀਪ ਦਾ ਪਰਿਵਾਰ ਉਹਨਾਂ ਪਰਿਵਾਰਾਂ ਦੀ ਤਰਜਮਾਨੀ ਕਰਦਾ ਹੈ ਜਿਹਨਾਂ ਨੇ ਜਵਾਨ ਪੁੱਤ ਪਾਲ ਪੋਸ ਕੇ ਪੜ੍ਹਾ ਲਿਖਾ ਕੇ ਬੇਗਾਨੇ ਮੁਲਕ ਤੋਰਨੇ ਦਰੁਸਤ ਸਮਝੇ। ਨਾਵਲ ਵਿਚੋਂ ਪੰਜਾਬ ਸੰਤਾਪ ਦੇ ਦਿਨਾਂ ਦਾ ਚਿਤਰ ਬਾਖੂਬੀ ਉਭਰਦਾ ਹੈ।

ਮਨਦੀਪ ਦੀ ਪਤਨੀ ਰਾਜਵਿੰਦਰ ਪੜ੍ਹਾਈ ਕਰਨ ਲਈ ਆਪਣੇ ਰਿਸ਼ਤੇਦਾਰਾਂ ਕੋਲ ਕਨੇਡਾ ਗਈ ਸੀ। ਇਸ ਤਰ੍ਹਾਂ ਦੇ ਪਰਵਾਸੀ ਪੰਜਾਬੀ ਰਿਸ਼ਤੇਦਾਰ ਸਭ ਕੁਝ ਦੇ ਪੈਸੇ ਵਸੂਲ ਕਰ ਕੇ ਵੀ ਲਗਾਤਾਰ ਵੱਡਾ ਅਹਿਸਾਨ ਜਤਾਉਂਦੇ ਰਹਿੰਦੇ ਹਨ ਅਤੇ ਚਾਹੁੰਦੇ ਹਨ ਕਿ ਉਹਨਾਂ ਵੱਲੋਂ ਮੰਗਵਾਇਆ ਗਿਆ ਰਿਸ਼ਤੇਦਾਰ ਹਮੇਸ਼ਾ ਹਮੇਸ਼ਾ ਲਈ ਉਹਨਾਂ ਦੇ ਅਧੀਨ ਰਹੇ। ਮਨਦੀਪ ਦੇ ਆਉਣ 'ਤੇ ਬੇਸਮੈਂਟ ਵਿਚ ਆਪਣਾ ਨਿਵੇਕਲਾ ਟਿਕਾਣਾ ਬਣਾਉਣ 'ਤੇ ਰਾਜਵਿੰਦਰ ਨੂੰ ਵੀ ਇਸ ਤਰ੍ਹਾਂ ਦੇ

ਅਨੁਭਵ ਵਿਚੋਂ ਲੰਘਣਾ ਪੈਂਦਾ ਹੈ। ਉਪਰੰਤ ਨਵੇਂ ਪਰਵਾਸੀ ਵਜੋਂ ਮਨਦੀਪ ਦੇ ਅਸਲੋ ਨਵੇਂ ਪਰਿਵੇਸ਼ ਵਿਚ ਆ ਕੇ ਆਚੰਭਤ ਹੋਣ, ਓਪਰੇ ਸਮਾਜ ਵਿਚ ਐਡਜਸਟ ਹੋਣ ਅਤੇ ਸੰਘਰਸ਼ ਦਾ ਬਿਰਤਾਂਤ ਹੈ, ਜਿਸ ਵਿਚ ਸਫਲ ਹੋਣ ਲਈ ਰਾਜਵਿੰਦਰ ਉਸਨੂੰ ਪੂਰਾ ਸਹਿਯੋਗ ਦਿੰਦੀ ਹੈ। ਏਸੇ ਪ੍ਰਸੰਗ ਵਿਚ ਮੂਲ ਦੇਸ਼ ਦੇ ਮੁਕਾਬਲੇ ਵਿਚ ਕੈਨੇਡਾ ਦੇ ਸਮੁੱਚੇ ਸਿਸਟਮ ਦੀ ਵਡਿਆਈ ਦਾ ਪੱਖ ਉਭਰਦਾ ਹੈ, ਜਿਸ ਵਿਚ ਪ੍ਰਗਟ ਤੌਰ 'ਤੇ ਕੋਈ ਊਣਤਾਈ ਨਹੀਂ।

ਮਨਦੀਪ ਤੇ ਰਾਜਵਿੰਦਰ ਦੀ ਕਹਾਣੀ ਰਾਹੀਂ ਨਾਵਲਕਾਰ ਨੇ ਪਰਵਾਸੀ ਜ਼ਿੰਦਗੀ ਨਾਲ ਜੁੜੇ ਹਰ ਪਹਿਲੂ ਦਾ ਨੀਝ ਤੇ ਵਿਸਥਾਰ ਨਾਲ ਵਰਨਣ ਕੀਤਾ ਹੈ। ਕੰਮ ਦੀ ਜ਼ਿੰਦਗੀ ਵਿਚ ਫਸੀ ਰਾਜਵਿੰਦਰ ਮਨਦੀਪ ਨੂੰ ਏਅਰਪੋਰਟ 'ਤੇ ਰਸੀਵ ਕਰਨ ਵਿਚ ਪਛੜ ਜਾਂਦੀ ਹੈ। ਬੇਸਮੈਂਟਾਂ ਵਿਚ ਜੀਵਨ ਬਤੀਤ ਕਰਦੇ ਲੋਕਾਂ ਦੀ ਜੀਵਨ ਸ਼ੈਲੀ ਦਾ ਚਿਤਰਨ ਹੈ ਕਿ ਕਿਵੇਂ ਜ਼ਿੰਦਗੀ ਜ਼ੀਰੋ ਤੋਂ ਸ਼ੁਰੂ ਕਰ ਕੇ ਉਹ ਹਰ ਛੋਟੀ ਛੋਟੀ ਚੀਜ਼ ਲਈ ਸੰਘਰਸ਼ ਕਰਦੇ ਹਨ। ਜਿੱਥੇ ਕਨੇਡੀਅਨ ਸਿਸਟਮ ਬਹੁਤ ਸਾਫ ਸੁਥਰਾ ਹੈ, ਉੱਥੇ ਪੰਜਾਬੀ ਮੂਲ ਦੇ ਸਥਾਪਤ ਕਾਰੋਬਾਰੀ ਲੋਕ ਇਸ ਤਰ੍ਹਾਂ ਦਾ ਵਿਹਾਰ ਕਰਦੇ ਹਨ ਜੋ ਬਹੁਤਾ ਠੀਕ ਨਹੀਂ ਕਿਹਾ ਸਕਦਾ। ਡਰਾਈਵਿੰਗ ਲਾਇਸੈਂਸ ਲੈਣ ਲਈ ਹੁੰਦੀ ਜਦੋਜਹਿਦ, ਭਾਰਤੀ ਡਰਾਈਵਿੰਗ ਸਕੂਲਾਂ ਦੀ ਅਸਲੀਅਤ, ਮਕਾਨ ਲੈਣ ਲਈ ਭੋਲ਼ੇ ਭਾਲ਼ੇ ਗਾਹਕਾਂ ਦੀ ਰੀਅਲ ਅਸਟੇਟ ਏਜੰਟਾਂ ਵੱਲੋਂ ਹੁੰਦੀ ਲੁੱਟ ਆਦਿ ਦੇ ਪ੍ਰਸੰਗ ਨਾਵਲ ਦੇ ਪਾਤਰਾਂ ਨਾਲ ਹੋਈ ਬੀਤੀ ਦੇ ਹਵਾਲੇ ਸਹਿਤ ਚੰਗੀ ਤਰ੍ਹਾਂ ਉਘੜਦੇ ਹਨ।

ਭਾਵੇਂ ਨਾਵਲ ਦਾ ਮੁਖ ਬਿਰਤਾਂਤ ਮਨਦੀਪ ਤੇ ਰਾਜਵਿੰਦਰ ਦੇ ਕੈਨੇਡਾ ਵਿਚ ਸਥਾਪਤ ਹੋਣ ਦੇ ਮੁੱਢਲੇ ਸਮੇਂ ਦੇ ਸੰਘਰਸ਼ ਦੇ ਦੌਰ ਉੱਤੇ ਕੇਂਦਰਤ ਹੈ , ਪਰ ਇਸ ਦੇ ਨਾਲ ਕੈਨੇਡਾ ਵਿਚਲੀ ਪੰਜਾਬੀ ਭਾਰਤੀ ਪੰਜਾਬੀ ਕਮਿਊਨਿਟੀ ਦੇ ਵਿਹਾਰ ਤੇ ਸਰੋਕਾਰਾਂ ਦੇ ਵਰਨਣ ਨੂੰ ਵੀ ਇਸ ਵਿਚ ਚੋਖੀ ਥਾਂ ਦਿੱਤੀ ਗਈ ਹੈ। ਪੰਜਾਬੀ ਭਾਈਚਾਰੇ ਨਾਲ ਸੰਬੰਧਤ ਧਾਰਮਿਕ ਜਥੇਬੰਦੀਆਂ, ਖੇਡ ਸੰਸਥਾਵਾਂ, ਭਾਸ਼ਾ ਕਾਨਫਰੰਸਾਂ ਦੇ ਜੁਗਾੜ ਦੀ ਹਕੀਕਤ ਦੀਆਂ ਵੱਖ ਵੱਖ ਪਰਤਾਂ ਉਭਰਦੀਆਂ ਹਨ। ਕੈਨੇਡਾ ਵਿਚ ਬੋਲਣ ਦੀ ਆਜ਼ਾਦੀ ਦਾ ਫਾਇਦਾ ਮੌਕਾਪ੍ਰਸਤ ਲੋਕ ਆਪਣੀਆਂ ਰੋਟੀਆਂ ਸੇਕਣ ਲਈ ਕਰ ਰਹੇ ਹਨ। ਬਲਿਊ ਸਟਾਰ ਉਪਰੇਸ਼ਨ ਉਪਰੰਤ ਕੋਈ ਦਿੱਲੀ ਦੇ ਦੰਗਿਆਂ ਦੇ ਨਾਂ 'ਤੇ, ਕੋਈ ਸ਼ਹੀਦਾਂ ਦੇ ਨਾਂ 'ਤੇ, ਕੋਈ ਖਾਲਿਸਤਾਨੀ ਸੰਘਰਸ਼ ਦੇ ਨਾਂ 'ਤੇ ਚੰਦੇ ਇਕੱਠੇ ਕਰ ਰਿਹਾ ਹੈ।ਮੀਡੀਏ ਵਿਚ ਝੂਠੇ ਪਰਚਾਰ ਦੇ ਨਾਲ ਕੀਤੀਆਂ ਜਾਂਦੀਆਂ ਭੜਕਾਊ ਗੱਲਾਂ ਦਾ ਬੇਬਾਕ ਚਿਤਰਨ ਹੈ। ਧਰਮ ਇਕ ਬਿਜ਼ਨਿਸ ਹੈ, ਜਿਸ ਕਰਕੇ ਰਾਗੀ, ਢਾਡੀ, ਕੀਰਤਨੀਏ, ਗਾਉਣ ਵਾਲੇ ਸਭ ਜਾਨ ਨੂੰ ਖਤਰਾ ਕਹਿ ਕੇ ਰਫਿਊਜੀ ਵਜੋਂ ਸ਼ਰਨ ਭਾਲ਼ਦੇ ਹਨ।ਕਮਿਊਨਟੀ ਸੈਂਟਰ ਵਜੋਂ ਸਥਾਪਤ ਗੁਰਦੁਆਰਿਆਂ ਵਿਚ ਚੌਧਰ ਪਿੱਛੇ ਹੁੰਦੇ ਫਸਾਦਾਂ ਦਾ ਜ਼ਿਕਰ ਹੈ। ਕਬੱਡੀ ਟੂਰਨਾਮੈਂਟਾਂ ਦੀ ਅਸਲੀਅਤ ਕੁਝ ਇਉਂ ਹੈ ਕਿ ਪ੍ਰਬੰਧਕ ਸਰਕਾਰ ਤੋਂ ਫੰਡ ਵੀ ਹਾਸਲ ਕਰਦੇ ਹਨ ਅਤੇ 'ਮੋਟੇ ਪੈਸੇ ਲੈ ਕੇ ਇੰਡੀਆ ਤੋਂ ਮੁੰਡੇ ਵੀ ਕਢਵਾ ਲੈਂਦੇ ਹਨ'। ਇਉਂ ਨਾਵਲਕਾਰ ਨੇ ਭਾਰਤੀ ਕਮਿਊਨਿਟੀ ਦਾ ਜ਼ਿਕਰ ਕਰਦਿਆਂ ਹਰ ਗੱਲ ਵਿਚ ਵਪਾਰਕ ਤੇ ਮੁਨਾਫੇ ਦੀ ਪ੍ਰਵਿਰਤੀ ਦਾ ਚਿਤਰ ਉਭਾਰਿਆ ਹੈ।ਕੈਨੇਡਾ ਦੇ ਸਮੁੱਚੇ ਰਾਜਨੀਤਕ ਸਾਮਜਕ ਸਿਸਟਮ ਬਾਰੇ ਜਾਣਕਾਰੀ ਨੂੰ ਨਾਵਲ ਦੇ ਕਥਾਨਕ ਵਿਚ ਬਾਖ਼ੂਬੀ ਗੁੰਦਣ ਦੇ ਨਾਲ ਨਾਲ ਉੱਥੋਂ ਦੇ ਭੂਦ੍ਰਿਸ਼ਾਂ ਦਾ ਚਿਤਰਨ ਵੀ ਨਾਵਲਕਾਰ ਨੇ ਵਧੀਆ ਢੰਗ ਨਾਲ ਕੀਤਾ ਹੈ। ਨਿਆਗਰਾ ਫਾਲਜ਼ ਆਦਿ ਸੈਰ ਸਪਾਟੇ ਵਾਲੀਆਂ ਥਾਵਾਂ ਦਾ ਵਰਨਣ ਨਾਵਲ ਦੇ ਕਥਾਨਕ ਵਿਚ ਗੁੰਦੇ ਜਾਣ ਨਾਲ ਇਸਦੀ ਰੌਚਿਕਤਾ ਵਿਚ ਵੀ ਵਾਧਾ ਹੋਇਆ ਹੈ।

ਮਨੁੱਖ ਰਿਸ਼ਤਿਆਂ ਦੇ ਪ੍ਰਸੰਗ ਵਿਚ ਇਸ ਨਾਵਲ ਵਿਚ ਪਰਵਾਸੀ ਜੀਵਨ ਨੂੰ ਸਹਿਹਜ ਰੂਪ ਵਿਚ ਦੇਖਣ ਦੀ ਰੁਚੀ ਹੈ।ਪਤੀ ਪਤਨੀ ਵਜੋਂ ਮਨਦੀਪ ਅਤੇ ਰਾਜਵਿੰਦਰ ਆਪਣੇ ਰਿਸ਼ਤੇ ਵਿਚ ਸਹਿਯੋਗੀ ਵਤੀਰੇ ਦਾ ਪ੍ਰਦਰਸ਼ਨ ਕਰਦੇ ਹਨ। ਆਮ ਘਰੋਗੀ ਜੀਵਨ ਵਿਚ ਵਿਖਾਲੀ ਦਿੰਦੀ ਕਿਸੇ ਪ੍ਰਕਾਰ ਦੀ



ਆਪਸੀ ਨੋਕ ਝੋਕ ਜਾਂ ਤਲਖੀ ਦਾ ਉਹਨਾਂ ਦੇ ਰਿਸ਼ਤੇ ਵਿਚ ਲਗਪਗ ਅਭਾਵ ਹੀ ਹੈ।ਪਰ ਹੋਰ ਪਰਿਵਾਰਕ ਤੇ ਸਮਾਜਕ ਰਿਸ਼ਤਿਆਂ ਦੇ ਹਵਾਲੇ ਨਾਲ ਈਰਖਾ ਜਾਂ ਸ਼ਰੀਕੇਬਾਜ਼ੀ ਦਾ ਵਿਖਾਲਾ ਜ਼ਰੂਰ ਹੁੰਦਾ ਹੈ। ਬਹੁਤ ਹਾਲਤਾਂ ਵਿਚ ਰਿਸ਼ਤਿਆਂ ਦੇ ਨਿੱਘ ਪਿਆਰ ਨੂੰ ਡਾਲਰਾਂ ਦੇ ਪਲੜੇ ਵਿਚ ਰੱਖ ਕੇ ਦੇਖਿਆ ਜਾਂਦਾ ਹੈ। ਕੈਨੇਡੀਅਨ ਸਮਾਜ ਵਿਚ ਵਿਹਾਰ ਦਾ ਕੋਰਾਪਨ ਪਰੰਪਰਕ ਦੇਸੀ ਮਾਨਸਿਕਤਾ ਵਾਲਿਆਂ ਲਈ ਓਪਰਾ ਤਾਂ ਹੈ ਪਰ ਇਸਦੇ ਸੱਚ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ।

ਇਉਂ ਵਿਆਹ ਕਰਾ ਕੇ ਕੈਨੇਡਾ ਵਿਚ ਪਰਵਾਸੀ ਬਣਿਆ ਮਨਦੀਪ ਸਮੇਂ ਦੇ ਬੀਤਣ ਨਾਲ ਉੱਥੋਂ ਦੀ ਨਾਗਰਿਕਤਾ ਹਾਸਲ ਕਰਦਾ ਹੈ, ਜਿਸਨੂੰ ਨਾਵਲਕਾਰ ਨੇ ਨਵਾਂ ਜਨਮ ਦਾ ਨਾਉਂ ਦਿੱਤਾ ਹੈ।ਏਨੇ ਸਮੇਂ ਤਕ ਉਹ ਆਥਿਕਤਾ ਦੇ ਨਾਲ ਦੋ ਸਮਾਜਕ-ਸਭਿਆਚਾਰਕ ਹਕੀਕਤਾਂ ਨਾਲ ਦਵੰਦਾਤਮਕ ਰਿਸ਼ਤੇ ਵਿਚ ਬੱਝਿਆ ਰਿਹਾ ਸੀ। ਕੈਨੇਡੀਅਨ ਨਾਗਰਿਕ ਵਜੋਂ ਆਪਣੇ ਨਵੇਂ ਜੀਵਨ ਸੋਚਦਾ ਹੋਇਆ ਉਹ ਇਸ ਨਿਰਣੇ 'ਤੇ ਪਹੁੰਚਦਾ ਹੈ ਕਿ 'ਜਿਵੇਂ ਬੰਦਾ ਮਰਨ ਤੋਂ ਬਾਅਦ ਮੁੜਕੇ ਨਵਾਂ ਜੀਵਨ ਨਹੀਂ ਜੀਅ ਸਕਦਾ, ਉਵੇਂ ਹੀ ਉਹ ਪਿੱਛੇ ਬਿਤੇ ਜੀਵਨ ਵੱਲ ਨਹੀਂ ਪਰਤ ਸਕਦਾ।'

ਮੇਜਰ ਮਾਂਗਟ ਦਾ ਇਹ ਨਾਵਲ ਕੈਨੇਡਾ ਜਾ ਰਹੀ ਨਵੀਂ ਪੀੜ੍ਹੀ ਲਈ ਇਕ ਤਰ੍ਹਾਂ ਨਾਲ ਗਾਈਡ ਪੁਸਤਕ ਹੈ ਜਿਸ ਵਿਚ ਕੈਨੇਡੀਅਨ ਜੀਵਨ ਨਾਲ ਜੁੜੇ ਹਰ ਪੱਖ ਦੀ ਭਰਪੂਰ ਜਾਣਕਾਰੀ ਹੈ। ਬਦੇਸ਼ੀ ਧਰਤੀ 'ਤੇ ਉਤਰਨ ਤੋਂ ਲੈ ਕੇ ਪੈਰ ਜਮਾਉਣ ਤਕ ਸਾਰੇ ਪੜਾਵਾਂ ਦਾ ਵੇਰਵਾ ਦਿੰਦੇ ਇਸ ਨਾਵਲ ਨੂੰ ਪੜ੍ਹਦਿਆਂ ਪਾਠਕ ਅੱਕਦਾ ਥੱਕਦਾ ਨਹੀਂ ਸਗੋਂ ਜਗਿਆਸਾ ਬਰਕਰਾਰ ਰਹਿੰਦੀ ਹੈ। ਪਾਤਰਾਂ ਦੀ ਭਰਮਾਰ ਨਹੀਂ ਅਤੇ ਕਹਾਣੀ ਰਸ ਕਿਧਰੇ ਵੀ ਫਿੱਕਾ ਨਹੀਂ ਪੈਂਦਾ। ਨਾਵਲ ਦਾ ਅੰਤਲਾ ਕਾਂਡ 'ਇਹ ਅੰਤ ਨਹੀਂ' ਨਾਵਲਕਾਰ ਦੀ ਕਲਮ ਦੀ ਰਵਾਨਗੀ ਤੇ ਲਗਾਤਾਰਤਾ ਵੱਲ ਸੰਕੇਤ ਵੀ ਅਤੇ ਨਵੇਂ ਜਨਮ/ਜੀਵਨ ਦੇ ਅਗਲੇਰੇ ਬਿਰਤਾਂਤ ਦੀ ਸੰਭਾਵਨਾ ਵੱਲ ਵੀ। **-ਪੁਸ਼ਵਿੰਦਰ ਕੌਰ**

## ਸੰਸਕ੍ਰਿਤੀ (ਕਹਾਣੀ ਸੰਗ੍ਰਿਹ) ਬਲਦੇਵ ਸਿੰਘ ਢੀਂਡਸਾ

ਇਕ ਕਹਾਣੀਕਾਰ ਵਜੋਂ ਬਲਦੇਵ ਸਿੰਘ ਢੀਂਡਸਾ ਦੀ ਸਮਰੱਥਾ ਦਾ ਪਤਾ ਤਾਂ ਉਦੋਂ ਹੀ ਲੱਗ ਗਿਆ ਸੀ ਜਦੋਂ ਸੰਨ 2000 ਵਿਚ ਉਸਦਾ ਪਹਿਲਾ ਕਹਾਣੀ ਸੰਗ੍ਰਿਹ 'ਕਸ਼ਮਕਸ਼' ਪ੍ਰਕਾਸ਼ਤ ਹੋਇਆ ਸੀ। ਆਲੇ ਦੁਆਲੇ ਦੀ ਜ਼ਿੰਦਗੀ ਵਿਚੋਂ ਹੀ ਪਾਤਰਾਂ, ਘਟਨਾਵਾਂ, ਸਥਿਤੀਆਂ ਤੇ ਸਮੱਸਿਆਵਾਂ ਨੂੰ ਲੈ ਕੇ ਉਸਨੇ ਕਹਾਣੀਆਂ ਕੁਝ ਇਸ ਤਰ੍ਹਾਂ ਗੁੰਦੀਆਂ ਸਨ ਕਿ ਉਹਨਾਂ ਵਿਚ ਸੱਚ ਦੀ ਲੁਕੀ ਹੋਈ ਪਰਤ ਬਹੁਤ ਸਹਿਜ ਨਾਲ ਸਾਖਿਆਤ ਹੁੰਦੀ ਜਾਪਦੀ ਸੀ। ਦਸ ਸਾਲ ਦੇ ਵਕਫੇ ਨਾਲ 2010 ਵਿਚ ਪ੍ਰਕਾਸ਼ਤ ਹੋਏ ਉਸਦੇ ਦੂਸਰੇ ਕਹਾਣੀ ਸੰਗ੍ਰਿਹ 'ਚੱਕਰਵਿਊ' ਵਿਚੋਂ ਵੀ ਸੱਚ ਦੀਆਂ ਮਹੀਨ ਪਰਤਾਂ ਨੂੰ ਸਾਹਵੇਂ ਲਿਆਉਣ ਦੀ ਉਸਦੀ ਕਲਾਤਮਕ ਸਮਰੱਥਾ ਦੀ ਪੁਸ਼ਟੀ ਹੋਈ ਸੀ। ਉਸਦਾ ਸੱਜਰਾ ਤੇ ਤੀਜਾ ਕਹਾਣੀ ਸੰਗ੍ਰਿਹ ਹੁਣ ਸੱਤ ਸਾਲ ਦੇ ਵਕਫੇ ਨਾਲ ਛਪਿਆ ਹੈ। ਮੰਨਣਾ ਪਏਗਾ ਕਿ ਇਸ ਸਮਰੱਥ ਕਹਾਣੀਕਾਰ ਬਾਰੇ ਪਿਛਲੇ ਸਮੇਂ ਦੌਰਾਨ ਉਸ ਤਰ੍ਹਾਂ ਦੀ ਚਰਚਾ ਨਹੀਂ ਹੋਈ ਜੋ ਹੋਣੀ ਬਣਦੀ ਸੀ। ਸ਼ਾਇਦ ਢੀਂਡਸਾ ਦੇ ਚਰਚਾ ਵਿਚ ਘੱਟ ਰਹਿਣ ਦਾ ਕਾਰਨ ਇਹ ਵੀ ਹੋਵੇ ਕਿ ਉਸਦੀਆਂ ਕਹਾਣੀਆਂ ਤੇ ਪੁਸਤਕਾਂ ਦੇ ਛਪਣ ਵਿਚ ਸਮੇਂ ਦੀ ਵਿੱਥ ਕੁਝ ਜ਼ਿਆਦਾ ਰਹੀ ਹੈ।

ਖੈਰ ਚਰਚਾ ਹੋਣ ਜਾਂ ਨੇ ਹੋਣ ਦੀ ਗੱਲ ਪਾਸੇ ਰੱਖ ਕੇ ਉਸਦੇ ਹੱਥਲੇ ਤੀਜੇ ਸੰਗ੍ਰਿਹ 'ਸੰਸਕ੍ਰਿਤੀ'( ਚੇਤਨਾ ਪ੍ਰਕਾਸ਼ਨ, ਲੁਧਿਆਣਾ, ਪੰਨੇ 152, ਮੁੱਲ 200 ਰੁਪਏ) ਬਾਰੇ ਗੱਲ ਕੀਤੀ ਜਾ ਸਕਦੀ ਹੈ। ਇਸ ਸੰਗ੍ਰਿਹ ਵਿਚ ਕੁਲ ਅੱਠ ਕਹਾਣੀਆਂ ਹਨ ਜੋ ਸਭ ਕਿਸੇ ਨਾ ਕਿਸੇ ਪੱਖ ਤੋਂ ਬਦਲਦੇ ਸਮਿਆਂ ਦੀ ਬਾਤ ਪਾਉਂਦੀਆਂ ਹਨ। ਪੂੰਜੀਵਾਦ ਦੀ ਚੜ੍ਹਤ ਦੇ ਇਸ ਸਮੇਂ ਵਿਚ ਅਰਥ-ਵਿਵਸਥਾ ਵਿਚ ਵੱਡੀ ਤਬਦੀਲੀ ਆ ਰਹੀ ਹੈ। ਪੇਂਡੂ ਰਹਿਤਲ ਸੁੰਗੜਦੀ ਜਾ ਰਹੀ ਹੈ ਅਤੇ ਸ਼ਹਿਰ ਆਪਣੇ ਵਿਰਾਟ ਰੂਪ ਵਿਚ ਫੈਲ ਰਿਹਾ ਹੈ। ਰਵਾਇਤੀ ਕਿੱਤੇ ਅਤੇ ਵਰਗ ਖਤਮ ਹੋ

ਰਹੇ ਹਨ, ਨਵਾਂ ਉਦਯੋਗੀ ਤੇ ਵਪਾਰਕ ਪ੍ਰਬੰਧ ਨਵੀਂ ਤਰਜ਼ ਦਾ ਅਮੀਰ, ਗ਼ਰੀਬ ਤੇ ਦਰਮਿਆਨਾ ਤਬਕਾ ਉਭਾਰ ਰਿਹਾ ਹੈ। ਅਤੇ ਇੰਝ ਸਮਾਜਕ ਤਾਣੇ ਬਾਣੇ ਅਤੇ ਕਦਰਾਂ-ਕੀਮਤਾਂ ਵਿਚ ਵੀ ਵੱਡੀ ਤਬਦੀਲੀ ਵਾਪਰ ਰਹੀ ਹੈ। ਪੰਜਾਬ ਦੇ ਪ੍ਰਸੰਗ ਵਿਚ ਬਦੇਸ਼ਾਂ ਵੱਲ ਪਰਵਾਸ ਦਾ ਰੁਝਾਨ ਇਸ ਤਬਦੀਲੀ ਦਾ ਵਿਸ਼ੇਸ਼ ਖਾਸਾ ਹੈ। ਤਬਦੀਲੀ ਨਾਲ ਜੁੜੇ ਇਸ ਸਭ ਕੁਝ ਨੂੰ ਢੀਂਡਸਾ ਨੇ ਇਸ ਸੰਗ੍ਰਹਿ ਦੀਆਂ ਕਹਾਣੀਆਂ ਵਿਚ ਛੋਹਿਆ ਹੈ।

ਪੁਸਤਕ ਦੇ ਨਾਮਕਰਨ ਵਾਲੀ ਪਹਿਲੀ ਕਹਾਣੀ 'ਸੰਸਕ੍ਰਿਤੀ' ਮੁਖ ਮਸਲੇ ਵਜੋਂ ਪੰਜਾਬੀ ਪਰਵਾਸੀਆਂ ਦੀ ਦੁਬਿਧਾ ਵਾਲੀ ਮਾਨਸਿਕਤਾ ਉੱਤੇ ਕੇਂਦਰਤ ਹੈ, ਜੋ ਇਸ ਫਿਕਰ ਵਿਚ ਰਹਿੰਦੇ ਹਨ ਕਿ ਵਿਕਸਤ ਪੂੰਜੀਵਾਦੀ ਪਰਿਵੇਸ਼ ਵਿਚ ਪ੍ਰਵਾਨ ਚੜ੍ਹੀ ਉਹਨਾਂ ਦੀ ਔਲਾਦ ਕਿਤੇ ਆਪਣੇ ਸਭਿਆਚਾਰਕ ਪਿਛੋਕੜ ਤੋਂ ਟੁੱਟ ਨਾ ਜਾਵੇ। ਏਸੇ ਫਿਕਰ 'ਚੋਂ ਕਹਾਣੀ ਦੀ ਮੁਖ ਪਾਤਰ ਮੁਟਿਆਰ ਜਸਲੀਨ ਦੇ ਮਾਪੇ ਪੜ੍ਹਾਈ ਲਈ ਉਸਨੂੰ ਵਾਪਸ ਦੇਸ ਭੇਜਦੇ ਹਨ। ਪਰ ਦੇਸ ਵਿਚ ਤਾਂ ਪਰਵਾਸ ਧਾਰਨ ਕਰਨ ਲਈ ਏਨੀ ਹੋੜ ਹੈ ਕਿ ਪਰੰਪਰਕ ਕਦਰਾਂ-ਕੀਮਤਾਂ ਬਹੁਤ ਪਿੱਛੇ ਰਹਿ ਗਈਆਂ ਹਨ। ਮੂਲ਼ ਦੇਸ਼ ਵਿਚ ਪੜ੍ਹਾਈ ਲਈ ਬਿਤਾਏ ਸਮੇਂ ਦੇ ਆਪਣੇ ਅਨੁਭਵ ਦੀ ਗਵਾਹੀ ਰਾਹੀਂ ਸੂਝਵਾਨ ਜਸਲੀਨ ਮਾਪਿਆਂ ਨੂੰ ਇਸ ਤੱਥ ਤੋਂ ਜਾਣੂੰ ਕਰਵਾਉਂਦੀ ਹੈ ਕਿ ਕੈਨੇਡਾ ਦੇ ਨੌਜਵਾਨ ਮੁੰਡੇ ਕੁੜੀਆਂ ਨਾਲ ਨਾਤਾ ਜੋੜਨ ਲਈ ਨੈਤਕਿਤਾ ਦੀ ਪਰਵਾਹ ਕੀਤੇ ਬਿਨਾਂ ਲੋਕ ਕੀ ਕੁਝ ਕਰਨ ਲਈ ਤਿਆਰ ਹਨ। ਕਾਲਿਜ ਦੀ ਪ੍ਰਿੰਸੀਪਲ ਨੇ ਤਾਂ ਜਿਵੇਂ 'ਮੈਰਿਜ ਬਿਊਰੋ' ਹੀ ਖੋਲ੍ਹ ਰੱਖੀ ਸੀ।

ਪੰਜਾਬੀਆਂ ਦੇ ਪਰਵਾਸ ਧਾਰਨ ਦੀ ਪ੍ਰਕਿਰਿਆ ਨਾਲ ਜੁੜੇ ਵੱਖ ਵੱਖ ਪਹਿਲੂ ਦੋ ਤੋਂ ਬਿਨਾਂ ਬਾਕੀ ਸਭ ਕਹਾਣੀਆਂ ਵਿਚ ਮੂਲ਼ ਕਥਾਨਕ ਜਾਂ ਪ੍ਰਸੰਗਕ ਰੂਪ ਵਿਚ ਛੋਹੇ ਮਿਲਦੇ ਹਨ। 'ਸ਼ਹੀਦ' ਕਹਾਣੀ ਵਿਚ ਪ੍ਰਾਈਵੇਟ ਸਕੂਲ ਦਾ ਮਾਲਕ ਤੇ ਪ੍ਰਿੰਸੀਪਲ 'ਗਿੱਲ ਸਾਹਬ' ਜਾਅਲੀ ਤਰੀਕੇ ਨਾਲ ਇੰਗਲੈਂਡ ਗਿਆ ਸੀ। ਉੱਥੋਂ ਕਮਾਏ ਪੈਸੇ ਨਾਲ ਦੇਸ ਪਰਤਣ ਉਪਰੰਤ

ਉਸਨੇ ਸਕੂਲ ਖੋਲ੍ਹਿਆ ਸੀ , ਜਿਸਦੀ ਕਮਾਈ ਵਿਚੋਂ ਸ਼ਰਾਬ ਤੇ ਸ਼ਬਾਬ ਨੂੰ ਮਾਨਣਾ ਸਾਧਾਰਨ ਜਿਹੀ ਗੱਲ ਹੈ। 'ਮੀ ਲਾਰਡ' ਵਿਚਲੀ ਕਹਾਣੀ ਦੀ ਮੁਖ ਪਾਤਰ ਸਵਤੰਤਰ ਕੌਰ ਉਰਫ ਸਵੀ ਨੇ ਸਾਰੀ ਉਮਰ ਇੰਗਲੈਂਡ ਵਿਚ ਕੈਦ ਹੰਢਾਈ ਹੈ। ਮਰਜ਼ੀ ਦੇ ਵਿਰੁੱਧ ਇੰਗਲੈਂਡ ਵਿਚ ਚੰਗੇ ਕਾਰੋਬਾਰ ਦੇ ਮਾਲਕ ਸੁਮੇਰ ਸਿੰਘ ਗਰੇਵਾਲ ਨਾਲ ਵਿਆਹੇ ਜਾਣ 'ਤੇ ਸਵੀ ਨੂੰ ਜਾਪਿਆ ਸੀ ਜਿਵੇਂ ਉਸਦਾ ਬਲਾਤਕਾਰ ਹੋਇਆ ਹੋਵੇ। ਸੁਮੇਰ ਸਿੰਘ ਦੇ ਪੰਜ ਬੱਚਿਆਂ ਨੂੰ ਜਨਮ ਦੇਣ ਵਾਲੀ ਸਾਰੀ ਉਮਰ ਇਕ ਤਰ੍ਹਾਂ ਨਾਲ ਬਲਾਤਕਾਰ ਦੀ ਪੀੜਾ ਹੰਢਾਉਂਦੀ ਰਹੀ ਇਹ ਸੰਵੇਦਨਸ਼ੀਲ ਪਾਤਰ ਹੁਣ ਆਪਣੀ ਪੋਤੀ ਸਿੰਮੀ ਦੇ ਮਾਮਲੇ ਵਿਚ ਹੋਈ ਬੀਤੀ ਬਾਰੇ ਪੁਲਸ ਨੂੰ ਸਭ ਕੁਝ ਸੱਚ ਸੱਚ ਦੱਸ ਚੁੱਕੀ ਹੈ। ਹਸਪਤਾਲ ਵਿਚ ਨੀਮ ਬੇਹੋਸ਼ੀ ਦੀ ਹਾਲਤ ਵਿਚ ਜੱਜ ਨੂੰ ਵੀ ਉਸਦਾ ਕਹਿਣਾ ਹੈ ਪੋਤੀ ਸਿੰਮੀ ਨਾਲ ਜ਼ਬਰਦਸਤੀ ਕਰਨ ਦੀ ਕੋਸ਼ਿਸ਼ ਕਰ ਰਹੇ ਸੈਮ ਦੀ ਗਰਦਨ 'ਤੇ ਕਦੋਂ ਉਸਤੋਂ ਆਪਣੀ ਸਟੀਲ ਦੀ ਮਾਰ ਹੋ ਗਈ, ਪਤਾ ਨਹੀਂ ਚੱਲਿਆ। 'ਅਪੰਗ' ਵਿਚ ਰਾਜ ਨਾਂ ਦੀ ਕੁੜੀ ਕੈਨੇਡਾ ਰਹਿੰਦੇ ਲੱਤ ਦੀ ਕੱਜ ਵਾਲੇ ਇਕ ਵਿਅਕਤੀ ਨਾਲ ਵਿਆਹ ਕਰਵਾ ਕੇ ਆਈ ਸੀ। ਆਪਣੇ ਉਸ ਸਾਊ ਪਤੀ 'ਤੇ ਝੂਠਾ ਦੋਸ਼ ਥੱਪਕੇ ਰਾਜ ਨੇ ਉਸ ਤੋਂ ਤਲਾਕ ਹਾਸਲ ਕੀਤਾ ਹੈ ਅਤੇ। ਆਪਣੀ ਇਸ ਹਰਕਤ ਲਈ ਅੰਤਹਕਰਨ ਵਿਚ ਪਛਤਾਵੇ ਦੀ ਕਿਸੇ ਭਾਵਨਾ ਦੀ ਥਾਂ ਹੁਣ ਉਹ ਆਪਣੇ ਪ੍ਰੇਮੀ ਯੁਵੀ ਨੂੰ ਕੈਨੇਡਾ ਬੁਲਾ ਕੇ ਬਹੁਤ ਪ੍ਰਸੰਨ ਹੈ। 'ਪਰਉਪਕਾਰ' ਵਿਚ ਪਰਿਵਾਰ ਦੀ ਕੈਟੇਗਰੀ ਵਿਚ ਕੈਨੇਡਾ ਜਾ ਰਹੇ ਨੌਜਵਾਨ ਨਾਲ ਸਰੀਰਕ ਸੰਬੰਧ ਬਣਾਉਣ ਵਿਚ ਹਰਮੀਤ ਨੂੰ ਕੋਈ ਝਿਜਕ ਨਹੀਂ, ਕਿਉਂਕਿ ਉਸਨੂੰ ਆਸ ਹੈ ਕਿ ਉਸ ਰਾਹੀਂ ਉਹ ਕੈਨੇਡਾ ਜਾ ਸਕਦੀ ਹੈ। ਇਸੇ ਕਹਾਣੀ ਵਿਚ ਹੀ ਪਰਦੇਸ ਤੋਂ ਮੁੜਿਆ ਆਪਣੇ ਘਰ ਵਿਚ ਇਕੱਲੇ ਰਹਿ ਰਿਹਾ ਇਕ ਅੱਧਖੜ ਮਨੁੱਖ ਹੈ, ਪਤਨੀ ਦੀ ਮੌਤ ਪਿੱਛੋਂ ਜਿਸਦੇ ਦੂਜਾ ਵਿਆਹ ਕਰ ਲੈਣ ਦੇ ਪ੍ਰਸਤਾਵ 'ਤੇ ਉਸਦੇ ਬੱਚਿਆਂ ਨੇ ਇਤਰਾਜ਼



ਕੀਤਾ ਸੀ ਕਿ 'ਏਸ ਉਮਰ ਵਿਚ ਅਜਿਹਾ ਸੋਚਦਿਆਂ ਉਸਨੂੰ ਸ਼ਰਮ ਆਉਣੀ ਚਾਹੀਦੀ ਹੈ'। ਹਰਮੀਤ ਉਸਦੀ ਡਾਇਰੀ ਦੇ ਵਿਚ ਇਉਂ ਲਿਖਿਆ ਵੇਖਦੀ ਹੈ ਕਿ ਉਹ ਤਨ ਤੇ ਮਨ ਪੱਖੋਂ ਉਸਦੀ ਮੋਈ ਪਤਨੀ ਬਲਵੰਤ ਜਿੰਨੀ ਹੀ ਸੋਹਣੀ ਹੈ।

ਇਹਨਾਂ ਸਾਰੀਆਂ ਹੀ ਕਹਾਣੀਆਂ ਵਿਚ ਮਰਦ ਔਰਤ ਦੇ ਸਰੀਰਕ ਰਿਸ਼ਤਿਆਂ ਬਾਰੇ ਉਹ ਹਕੀਕਤਾਂ ਪੇਸ਼ ਹਨ ਜਿਨ੍ਹਾਂ ਨੂੰ ਸਾਡਾ ਆਮ ਲੇਖਕ ਪੇਸ਼ ਕਰਨ ਤੋਂ ਹਿਚਕਚਾਉਂਦਾ ਹੈ। ਅਤੇ ਸਮਾਜਕ ਤਾਣੇ ਬਾਣੇ ਦੇ ਅਜਿਹੇ ਨਜ਼ਰ ਤੋਂ ਉਹਲੇ ਰਹਿੰਦੇ ਜਾਂ ਅੱਖੋਂ ਪਰੋਖਿਆਂ ਕੀਤੇ ਜਾਂਦੇ ਪੱਖਾਂ ਉੱਤੇ ਝਾਤ ਪੁਆਉਣ ਕਾਰਨ ਹੀ ਕੁਝ ਹਲਕਿਆਂ ਵੱਲੋਂ ਢੀਂਡਸਾ ਨੂੰ ਆਲੋਚਨਾ ਜਾਂ ਅਪ੍ਰਵਾਨਗੀ ਦਾ ਸਾਹਮਣਾ ਕਰਨਾ ਪਿਆ ਹੈ। 'ਮੀ ਲਾਰਡ' ਵਿਚ ਮੁਖ ਪਾਤਰ ਸੁਵੀ ਇਹ ਦੱਸਦੀ ਵਿਖਾਈ ਗਈ ਹੈ ਕਿ ਕਿਵੇਂ ਭੱਠਿਆਂ ਦੇ ਮਾਲਕ ਉਸਦੇ ਪਿਉ ਤੇ ਭਰਾ ਭੱਠੇ ਉੱਤੇ ਕੰਮ ਕਰਦੀਆਂ ਮਜ਼ਦੂਰ ਔਰਤਾਂ ਦਾ ਸਰੀਰਕ ਸ਼ੋਸ਼ਨ ਕਰਦੇ ਰਹੇ ਹਨ। ਕਿਵੇਂ ਇਕੋ ਹੀ ਕੁੜੀ ਨਾਲ ਸੰਬੰਧ ਹੋਣ 'ਤੇ ਦੋਵਾਂ ਪਿਉ ਪੁੱਤਾਂ ਵਿਚਕਾਰ ਝਗੜਾ ਹੋ ਗਿਆ ਸੀ ਤੇ ਦੋਵੇਂ ਇਕ ਦੂਜੇ ਉੱਤੇ ਸ਼ਰਮ ਹਯਾ ਦੀ ਘਾਟ ਦਾ ਦੋਸ਼ ਲਾਉਂਦੇ ਹਨ। ਪਿਉ ਤਾਂ ਭੱਠੇ ਉੱਤੇ ਕੰਮ ਕਰਦੀ ਵਰਕਰ ਦੇ ਬੱਚਿਆਂ ਦਾ ਪਿਉ ਵੀ ਬਣਦਾ ਹੈ ਅਤੇ ਬਦਲ ਵਿਚ ਮਜਬੂਰੀ ਵੱਸ ਉਸਨੂੰ 'ਭਈਆਣੀ' ਦਾ ਨਵਾਂ ਭੱਠਾ' ਬਣਾਉਣਾ ਪੈਂਦਾ ਹੈ। ਪਿਤਾ ਦੀ ਮੌਤ ਮਗਰੋਂ ਮਾਮਾ ਬਣਕੇ ਬਹੁੜਿਆ ਸੇਮੂ ਹਰਮੀਤ ਨੂੰ ਅਜਿਹਾ ਆਪਣੇ ਸ਼ਿਕੰਜੇ ਵਿਚ ਲੈਂਦੇ ਹੈ ਕਿ ਉਸ ਨਾਲ ਸਰੀਰਕ ਸੰਬੰਧ ਬਣਾ ਲੈਣ ਪਿੱਛੋਂ ਕਿਸੇ ਹੋਰ ਨਾਲ ਜੁੜ ਜਾਣ ਵਿਚ ਵੀ ਕੋਈ ਬਹੁਤੀ ਝਿਜਕ ਨਹੀਂ।

'ਨੀਚ', 'ਜਨੂੰਨ' ਤੇ 'ਆਤੰਕ' ਨਾਂ ਦੀਆ ਕਹਾਣੀਆਂ ਦੇ ਵਿਸ਼ੇ ਭਾਵੇਂ ਕੁਝ ਹਟਵੇਂ ਹਨ ਪਰ ਉਹਨਾਂ ਵਿਚੋਂ ਵੀ ਸਮਾਜਕ ਤੇ ਰਾਜਸੀ ਵਿਵਸਥਾ ਦੇ ਨਿਘਾਰ ਦੇ ਨਾਲ ਨਾਲ ਸਮਕਾਲ ਵਿਚ ਪਰੰਪਰਕ ਰਿਸ਼ਤਿਆਂ ਦੇ ਪਤਨ ਦਾ ਚਿਤਰ ਉਭਰਦਾ ਹੈ। 'ਨੀਚ' ਕਹਾਣੀ ਵਿਚ ਪ੍ਰਾਈਵੇਟ ਹਸਪਤਾਲ ਚਲਾ ਰਹੇ ਕਾਰੋਬਾਰੀ ਤੌਰ 'ਤੇ ਬਹੁਤ ਸਫਲ ਡਾਕਟਰ ਦੰਪਤੀ ਹਰ ਤਰ੍ਹਾਂ ਦੇ ਫਰੇਬ ਨਾਲ ਲੋਕਾਂ ਨੂੰ ਲੁੱਟਦੇ ਹਨ। ਰਾਜ-ਸੱਤਾ ਦੇ ਸੁਆਮੀਆਂ ਅੱਗੇ ਆਪਣਸਨਮਾਨ ਗੁਆਉਣ ਜਾਂ ਗ਼ੈਰਤ ਵੇਚਣ ਦਾ ਕੋਈ ਰੰਜ ਨਹੀਂ। ਪਰਿਵਾਰਕ ਰਿਸ਼ਤਿਆਂ ਦਾ ਮਾਮਲੇ ਵਿਚ ਆਪਣੀ ਝੂਠੀ ਸਫੈਦਪੋਸ਼ੀ ਨੂੰ ਬਣਾਈ ਰੱਖਣ ਲਈ ਜਿਵੇਂ ਉਹ ਤਰਲੇ ਲੈਂਦੇ ਹਨ, ਉਸਨੂੰ ਉਹਨਾਂ ਦੀ ਹੀ ਧੀ ਦੇ ਵਿਹਾਰ ਦੇ ਸਮਵਿੱਥ ਰੱਖਕੇ ਵਿਖਾਇਆ ਗਿਆ ਹੈ ਕਿ ਵਾਸਤਵ ਵਿਚ ਨੀਚ ਕੌਣ ਹੈ। ਪਿੰਡ ਤੇ ਸ਼ਹਿਰ ਨੂੰ ਵਿਰੋਧੀ ਸਭਿਆਚਾਰਕ ਚਿੰਨ੍ਹਾਂ ਵਜੋਂ ਪੇਸ਼ ਕਰਦੀ ਕਹਾਣੀ 'ਜਨੂੰਨ' ਵੀ 'ਨੀਚ' ਦਾ ਹੀ ਪਾਸਾਰ ਹੈ। ਇਸ ਕਹਾਣੀ ਪਾਤਰ ਵਿਚ ਪ੍ਰਵਕਤਾ ਅਤੇ ਉਸਦੇ ਨੂੰਹ-ਪੁੱਤ ਵਿਚਲਾ ਭੇੜ ਏਸ ਗੱਲ ਵਿਚ ਹੈ ਕਿ ਨੂੰਹ-ਪੁੱਤ ਭੀੜ-ਭੜੱਕੇ ਤੇ ਦੂਸ਼ਤ ਵਾਤਾਵਰਣ ਵਾਲੇ ਸ਼ਹਿਰ ਵੱਲ ਆਕਰਸ਼ਤ ਹਨ ਜਦਕਿ ਪ੍ਰਵਕਤਾ ਪਾਤਰ ਪਿੰਡ ਦੇ ਸਾਫ ਸੁਥਰੇ ਪ੍ਰਕਿਰਤਕ ਮਾਹੌਲ ਵਿਚ ਹੀ ਆਪਣਾ ਸਮਾਂ ਬਿਤਾਉਣ ਦਾ ਇੱਛਕ ਹੈ। ਇਸ ਭੇੜ ਦੇ ਨਾਲ ਹੀ ਨਵੀਂ ਪੀੜ੍ਹੀ ਦੇ ਸਵਾਰਥ ਅਤੇ ਬਜ਼ੁਰਗ ਪੀੜ੍ਹੀ ਦਾ ਲਾਚਾਰਗੀ ਵਾਲਾ ਬਿੰਬ ਉਭਰਦਾ ਹੈ। ਦਹਿਸ਼ਤ ਦੇ ਦੌਰ ਦੇ ਪੰਜਾਬ ਸੰਤਾਪ ਦੇ ਵਰ੍ਹਿਆਂ ਦੀ ਬਾਤ ਪਾਉਂਦੀ ਕਹਾਣੀ 'ਆਤੰਕ' ਧਰਮ ਦੇ ਭੇਖ ਵਿ ਉਭਰੀ ਦਹਿਸ਼ਤਗਰਦੀ ਦੇ ਜ਼ੁਲਮ ਦੀ ਗਾਥਾ ਹੈ ਜਿਸ ਵਿਚ ਅਖੌਤੀ ਧਰਮੀਆਂ ਨੇ ਇਕ ਪਰਿਵਾਰ ਦਾ ਦਰਿੰਦਗੀ ਨਾਲ ਕਤਲ ਕੀਤਾ ਸੀ। ਸਮੇਂ ਦੇ ਬੀਤਣ ਨਾਲ ਜਦੋਂ ਉਹ ਸੰਤਾਪਿਆ ਦੌਰ ਪਿੱਛੇ ਰਹਿ ਗਿਆ ਹੈ ਤਾਂ ਪਰਿਵਾਰ ਦੀ 'ਕੁਰਬਾਨੀ' ਦੇ ਇਵਜ਼ਾਨੇ ਵਜੋਂ ਪੁਲਸ ਅਫਸਰ ਬਣਾਏ ਗਏ ਹਰਬੰਸ ਸਿੰਘੋ ਨੂੰ ਫਿਰ ਉਸੇ ਤਰ੍ਹਾਂ ਦੀ ਆਤੰਕੀ ਹਾਲਤ ਦਾ ਸਾਹਮਣਾ ਹੈ ਜਿਸ ਵਿਚ ਉਹ ਭੈਅ ਤੋਂ ਮੁਕਤ ਹੋ ਕੇ ਕੁਝ ਨਹੀਂ ਕਰ ਸਕਦਾ। ਰੂਪ ਭਾਵੇਂ ਵਟ ਗਿਆ ਹੈ, ਵਿਵਸਥਾ ਦਾ ਵਿਗਾੜ ਬਦਸਤੂਰ ਕਾਇਮ ਹੈ।

ਦ੍ਰਿਸ਼ਟੀ ਅਤੇ ਕਹਾਣੀ ਕਹਿਣ ਦੀ ਜੁਗਤ ਪੱਖੋਂ ਢੀਂਡਸਾ ਜੇ ਬਲਿਕੁਲ ਸਿਖਰਲੇ ਨਹੀਂ ਤਾਂ

ਸਾਡੇ ਬਹੁਤ ਚੰਗੇ ਕਹਾਣੀਕਾਰਾਂ ਨਾਲ ਅਵੱਸ਼ ਵਰ ਮੇਚਦਾ ਹੈ। ਉਸਦੀ ਦ੍ਰਿਸ਼ਟੀਗਤ ਪਹੁੰਚ ਵਿਚ ਸਮੁੱਚੇ ਰੂਪ ਵਿਚ ਮਾਨਵਵਾਦ ਸਮੋਇਆ ਹੈ ਜਿਸ ਵਿਚ ਦਲਿਤ, ਲਤਾੜੇ ਮਨੁੱਖ ਤੇ ਔਰਤ ਜ਼ਾਤ ਨਾਲ ਹਮਦਰਦੀ ਦੀ ਭਾਵਨਾ ਝਲਕਦੀ ਹੈ। ਪਾਤਰਾਂ ਨੂੰ ਬਿਲਕੁਲ ਕਾਲ਼ੇ ਚਿੱਟੇ ਰੰਗ ਵਿਚ ਪੇਸ਼ ਕਰਨ ਦੀ ਉਸਦੀ ਕੋਈ ਰੁਚੀ ਨਹੀਂ। ਇਸਲਈ ਹਰਮੀਤ (ਪਰਉਪਕਾਰ) ਵਰਗੀ ਪਾਤਰ ਦਾ ਸਰੀਰਕ ਸੰਬੰਧਾਂ ਦੇ ਮਾਮਲੇ ਵਿਚ ਵਿਹਾਰ ਉਸਨੂੰ ਖਲਨਾਇਕ ਨਹੀਂ ਸਗੋਂ ਤਰਸ ਤੇ ਹਮਦਰਦੀ ਦੀ ਪਾਤਰ ਬਣਾਉਂਦਾ ਹੈ। ਜਸਲੀਨ (ਸੰਸਕ੍ਰਿਤੀ) ਅਤੇ ਮਨਮੀਤ (ਨੀਚ) ਦੇ ਚਰਿੱਤਰ ਵਿਚੋਂ ਜੋ ਸਿਆਣਪ ਤੇ ਖ਼ੂਬਸੂਰਤੀ ਝਲਕਦੀ ਹੈ, ਉਹ ਵੀ ਆਦਰਸ਼ਵਾਦ ਦੀ ਬਜਾਏ ਯਥਾਰਥ ਦੇ ਘੇਰੇ ਵਿਚ ਹੀ ਰਹਿੰਦੀ ਹੈ। ਕਹਾਣੀ ਵਿਚ ਕਿਤੇ ਕਿਤੇ ਵਧੇਰੇ ਵੱਥ ਸਮੋਣ ਦੇ ਲਾਲਚ ਦਾ ਉਹ ਸ਼ਿਕਾਰ ਜ਼ਰੂਰ ਹੋ ਜਾਂਦਾ ਹੈ, ਪਰ ਕਥਾਨਕ ਨੂੰ ਰਸਦਾਇਕ ਢੰਗ ਨਾਲ ਗੁੰਦਣ ਵਿਚ ਢੀਂਡਸਾ ਨੂੰ ਕੋਈ ਮੁਸ਼ਕਿਲ ਨਹੀਂ ਆਉਂਦੀ। ਸਮੁੱਚੇ ਤੌਰ 'ਤੇ ਮੈਨੂੰ ਬਲਦੇਵ ਸਿੰਘ ਢੀਂਡਸਾ ਦੀ ਏਸ ਪੁਸਤਕ ਵਿਚਲੀਆਂ ਕਹਾਣੀਆਂ ਜਚੀਆਂ ਤੇ ਪਸੰਦ ਆਈਆਂ ਹਨ। ਉਮੀਦ ਹੈ ਪਾਠਕ ਵੀ ਇਸ ਕਹਾਣੀ ਸੰਗ੍ਰਹਿ ਨੂੰ ਢੁਕਵਾਂ ਹੁੰਗਾਰਾ ਦੇਣਗੇ।

**-ਰਘਬੀਰ ਸਿੰਘ**

## ਪ੍ਰਾਪਤ ਪੁਸਤਕਾਂ

**ਅੰਧ ਕੂਪ (ਨਾਵਲ) ਚੰਦਨ ਨੇਗੀ**
ਪੰਨੇ 308, ਮੁੱਲ 450 ਰੁਪਏ, ਆਰਸੀ ਪਬਲਿਸ਼ਰਜ਼, ਪਰਦਾ ਬਾਗ, ਦਰਿਆ ਗੰਜ, ਦਿੱਲੀ
**ਬੰਜਰ ਧਰਤੀ (ਨਾਵਲ) ਬਲਬੀਰ ਪਰਵਾਨਾ**
ਪੰਨੇ 174, ਮੁੱਲ 200 ਰੁਪਏ, ਲੋਕਗੀਤ ਪ੍ਰਕਾਸ਼ਨ, ਇੰਡਸਟੀਅਲ ਏਰੀਆ, ਫੇਜ਼ 9, ਮੁਹਾਲੀ
**ਕੈਂਸਰ ਟਰੇਨ (ਨਾਵਲ) ਨਛੱਤਰ**
ਪੰਨੇ 173, ਮੁੱਲ 225 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਨਾਚਫਰੋਸ਼ (ਨਾਵਲ) ਪਰਗਟ ਸਿੰਘ ਸਤੌਜ**
ਪੰਨੇ 192, ਮੁੱਲ 220 ਰੁਪਏ, ਕੈਲੀਬਰ ਪਬਲੀਕੇਸ਼ਨਜ਼, ਪਟਿਆਲਾ
**ਜ਼ੀਨਤ (ਨਾਵਲ) ਗੁਰਮੀਤ ਸੰਧੂ**
ਪੰਨੇ 104, ਮੁੱਲ 250 ਰੁਪਏ, ਲੋਕਗੀਤ ਪ੍ਰਕਾਸ਼ਨ, ਇੰਡਸਟੀਅਲ ਏਰੀਆ, ਫੇਜ਼ 9, ਮੁਹਾਲੀ
**ਸੂਰਜਾਂ ਦੇ ਹਾਣੀ (ਨਾਵਲ) ਉਜਾਗਰ ਸਿੰਘ ਕੰਵਲ**
ਪੰਨੇ 295, ਮੁੱਲ 350 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਬੰਦ ਪਈ ਘੜੀ ਵਰਗੀ ਜ਼ਿੰਦਗੀ (ਨਾਵਲ) ਹਰਜੀਤ ਕੌਰ ਵਿਰਕ**
ਪੰਨੇ 80, ਮੁੱਲ 150 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ
**ਨੀਂਹਾਂ ਤੇ ਚੁਗਾਠਾਂ (ਨਾਵਲ) ਡਾ. ਇੰਦੂ ਬਾਲਾ ਸਿੰਘ**
ਪੰਨੇ 91, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਇਸ਼ਕ ਮਲੰਗੀ (ਕਹਾਣੀਆਂ ਸ਼ਾਹਮੁਖੀ ਵਿਚ) ਖਾਲਿਦ ਹੁਸੈਨ**
ਪੰਨੇ 252, ਮੁੱਲ 300 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਕੁੰਭੀ ਨਰਕ (ਕਹਾਣੀ ਸੰਗ੍ਰਹਿ) ਭਗਵੰਤ ਰਸੂਲਪੁਰੀ**
ਪੰਨੇ 160, ਮੁੱਲ 200 ਰੁਪਏ, ਪਰਵਾਜ਼ ਪ੍ਰਕਾਸ਼ਨ, ਧਰਮਪੁਰ-ਖਾਂਬੜਾ (ਜਲੰਧਰ)
**ਘੋਰਕੰਡੇ (ਕਹਾਣੀ ਸੰਗ੍ਰਹਿ) ਸਿਮਰਨ ਧਾਲੀਵਾਲ**
ਪੰਨੇ 95, ਮੁੱਲ 100 ਰੁਪਏ, ਸਾਹਿਬਦੀਪ ਪਬਲੀਕੇਸ਼ਨ, ਭੀਖੀ (ਮਾਨਸਾ)
**ਕਦਮ ਕਦਮ ਚੌਰਾਹੇ (ਕਹਾਣੀ ਸੰਗ੍ਰਹਿ) ਬਿੰਦਰ ਬਸਰਾ**
ਪੰਨੇ 112, ਮੁੱਲ 100 ਰੁਪਏ, ਪਰਵਾਜ਼ ਪ੍ਰਕਾਸ਼ਨ, ਧਰਮਪੁਰ-ਖਾਂਬੜਾ (ਜਲੰਧਰ)
**ਕੰਧਾਂ 'ਤੇ ਲਿਖੀ ਇਬਾਰਤ (ਕਹਾਣੀ ਸੰਗ੍ਰਹਿ) ਅਤਰਜੀਤ**
ਪੰਨੇ 132, ਮੁੱਲ 150 ਰੁਪਏ, ਬਲਰਾਜ ਸਾਹਨੀ ਯਾਦਗਾਰੀ ਪ੍ਰਕਾਸ਼ਨ, ਗੁਰੂ ਕੀ ਨਗਰੀ, ਬਠਿੰਡਾ
**ਸੇਜ ਸੁਖਾਲੀ ਕਾਮਨਿ (ਕਹਾਣੀ ਸੰਗ੍ਰਹਿ) ਅਤਰਜੀਤ**
ਪੰਨੇ 119, ਮੁੱਲ 160 ਰੁਪਏ, ਬਲਰਾਜ ਸਾਹਨੀ ਯਾਦਗਾਰੀ ਪ੍ਰਕਾਸ਼ਨ, ਗੁਰੂ ਕੀ ਨਗਰੀ, ਬਠਿੰਡਾ
**ਇਕ ਸੌ ਉਨੰਜਾ ਮਾਡਲ ਟਾਊਨ (ਕਹਾਣੀ ਸੰਗ੍ਰਹਿ) ਰਮੇਸ਼ ਸੇਠੀ ਬਾਦਲ**
ਪੰਨੇ 112, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਉਮਰ ਕੈਦ (ਕਹਾਣੀ ਸੰਗ੍ਰਹਿ) ਸਿਮਰਜੀਤ ਕੌਰ ਬਰਾੜ 'ਸਿੰਮੀ'**
ਪੰਨੇ 112, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਖਲੀਲ ਜਿਬਰਾਨ ਦੀਆਂ ਦਾਰਸ਼ਨਿਕ ਕਹਾਣੀਆਂ, ਸੰਕਲਨ ਤੇ ਅਨੁਵਾਦ: ਡਾ.ਬਲਦੇਵ ਸਿੰਘ 'ਬੱਦਨ'**
ਪੰਨੇ 203, ਮੁੱਲ 300 ਰੁਪਏ, ਲਕਸ਼ਯ ਪਬਲੀਕੇਸ਼ਨਜ਼, ਮੋਹਨਪੁਰੀ ਮੌਜਪੁਰ, ਦਿੱਲੀ 110 053
**ਸਆਦਤ ਹਸਨ ਮੰਟੋ ਦੀਆਂ ਹਿੰਦੁਸਤਾਨ-ਪਾਕਿਸਤਾਨ ਵੰਡ ਦੀਆਂ ਕਹਾਣੀਆਂ**
**ਸੰਕਲਨ ਤੇ ਅਨੁਵਾਦ: ਡਾ.ਬਲਦੇਵ ਸਿੰਘ 'ਬੱਦਨ'**
ਪੰਨੇ 255, ਮੁੱਲ 350 ਰੁਪਏ, ਲਕਸ਼ਯ ਪਬਲੀਕੇਸ਼ਨਜ਼, ਮੋਹਨਪੁਰੀ ਮੌਜਪੁਰ, ਦਿੱਲੀ 110 053



**ਲਾਹੌਲ ਸਪਿਤੀ ਦੀਆਂ ਕਹਾਣੀਆਂ, ਮਨੋਹਰ ਸਿੰਘ ਗਿੱਲ, ਅਨੁਵਾਦ: ਜਗਵਿੰਦਰ ਜੋਧਾ**
ਪੰਨੇ 216, ਮੁੱਲ 350 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਸਰਦਲਾਂ ਦੇ ਆਰ ਪਾਰ (ਕਹਾਣੀ ਸੰਗ੍ਰਹਿ) ਇੰਦਰਜੀਤ ਕੌਰ ਸਿੱਧੂ**
ਪੰਨੇ 247, ਮੁੱਲ 350 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਪੰਜਾਬ ਦੇ ਕੋਹੇਨੂਰ** ਭਾਗ ਤੀਜਾ **(ਰੇਖਾ ਚਿਤਰ) ਪ੍ਰਿੰ. ਸਰਵਣ ਸਿੰਘ**
ਪੰਨੇ 272, ਮੁੱਲ 300 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ
**ਤੁਸੀਂ ਵੀ ਚੱਲੋ ਨਾਲ (ਸਫਰਨਾਮਾ) ਮਨਮੋਹਨ ਬਾਵਾ**
ਪੰਨੇ 136+6, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਪੰਜ ਪਰਦੇਸ (ਸਫਰਨਾਮਾ) ਸੁਰਿੰਦਰ ਗਿੱਲ**
ਪੰਨੇ 164+14, ਮੁੱਲ 200 ਰੁਪਏ,ਸਪਤਰਿਸ਼ੀ ਪਬਲੀਕੇਸ਼ਨਜ਼, ਇੰਡਸਟਰੀਅਲ ਏਰੀਆ 2, ਚੰਡੀਗੜ੍ਹ
**ਸਮੁੰਦਰੋਂ ਪਾਰ ਦੀਆਂ ਧਰਤੀਆਂ (ਸਫਰਨਾਮਾ) ਪ੍ਰਿੰਸੀਪਲ ਨਛੱਤਰ ਸਿੰਘ ਸੇਖਾ**
ਪੰਨੇ 216, ਮੁੱਲ 395 ਰੁਪਏ, ਯੂਨੀਸਟਾਰ ਬੁਕਸ, ਇੰਡਸਟਰੀਅਲ ਏਰੀਆ, ਫੇਜ਼ 9, ਮੁਹਾਲੀਂ
**ਲੋਕ ਨਾਥ ਵਾਇਆ ਤਰਸਿੱਕਾ (ਜੀਵਨ ਯਾਦਾਂ) ਲੋਕ ਨਾਥ**
ਪੰਨੇ 272, ਮੁੱਲ 375 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਚੇਤਿਆਂ ਦਾ ਸੰਦੂਕ (ਯਾਦਾਂ) ਡਾ. ਗੁਰਮਿੰਦਰ ਸਿੱਧੂ**
ਪੰਨੇ 135, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਸ਼ੂਕਦੇ ਦਰਿਆ (ਸ਼ਬਦ ਚਿਤਰ) ਲੋਕ ਨਾਥ**
ਪੰਨੇ 197, ਮੁੱਲ 275 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਤਸਵੀਰਾਂ (ਨਾਟਕ) ਸਵਰਾਜਬੀਰ**
ਪੰਨੇ 119+8, ਮੁੱਲ 180 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਪੰਜਾਬੀ ਰੰਗਮੰਚ ਦਾ ਮੁੱਢਲਾ ਸਫਰ (ਨਾਟਕ) ਸੰਪਾਦਕ: ਕੇਵਲ ਧਾਲੀਵਾਲ**
ਪੰਨੇ 567, ਮੁੱਲ 650 ਰੁਪਏ, ਪੰਜਾਬ ਸੰਗੀਤ ਨਾਟਕ ਅਕਾਦਮੀ, ਕਲਾ ਭਵਨ, ਚੰਡੀਗੜ੍ਹ
**ਸ਼ਾਨੋ ਤੇ ਹੋਰ ਨਾਟਕ (ਨਾਟਕ) ਡਾ. ਬੇਅੰਤ ਕੌਰ**
ਪੰਨੇ 111, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਮੇਰਾ ਕਾਵਿ ਨਾਟਕ ਰੰਗਮੰਚ (ਵਾਰਤਕ) ਰਵਿੰਦਰ ਰਵੀ**
ਪੰਨੇ 268,ਮੁੱਲ 525 ਰੁਪਏ, ਨੈਸ਼ਨਲ ਬੁਕ ਸ਼ਾਪ,ਪਲਈਅਰ ਗਾਰਡਨ ਮਾਰਕੀਟ,ਚਾਂਦਨੀ ਚੌਕ, ਦਿੱਲੀ
**ਮੇਰਾ ਸ਼ਬਦਕੋਸ਼ (ਸ਼ਬਦਾਵਲੀ) ਪਰਮਿੰਦਰ ਸੋਢੀ**
ਪੰਨੇ 110, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਭਾਪਾ ਪ੍ਰੀਤਮ ਸਿੰਘ ਯਾਦਗਾਰੀ ਭਾਸ਼ਨ (ਵਾਰਤਕ) ਸੰਪਾਦਕ: ਬਲਬੀਰ ਮਾਧੋਪੁਰੀ**
ਪੰਨੇ 284, ਮੁੱਲ 500 ਰੁਪਏ, ਨਵਯੁਗ ਪਬਲਿਸ਼ਰਜ਼, ਖ-24, ਹੌਜ਼ ਖਾਸ, ਨਵੀਂ ਦਿੱਲੀ
**ਹੰਸਾਂ ਦੀ ਫੇਰੀ (ਵਾਰਤਕ) ਮਿਖਾਈਲ ਸਤੇਲਮਾਖ, ਅਨੁਵਾਦ: ਗੁਰਦਿਆਲ ਸਿੰਘ**
ਪੰਨੇ 200, ਮੁੱਲ 325 ਰੁਪਏ, ਨਵਯੁਗ ਪਬਲਿਸ਼ਰਜ਼, ਖ-24, ਹੌਜ਼ ਖਾਸ, ਨਵੀਂ ਦਿੱਲੀ
**ਮੰਟੋ ਮੇਰਾ ਦੁਸ਼ਮਣ (ਵਾਰਤਕ) ਉਪੇਂਦਰ ਨਾਥ ਅਸ਼ਕ, ਅਨੁਵਾਦ: ਡਾ. ਬਲਦੇਵ ਸਿੰਘ 'ਬੱਦਨ'**
ਪੰਨੇ 290, ਮੁੱਲ 400 ਰੁਪਏ, ਲਕਸ਼ਯ ਪਬਲੀਕੇਸ਼ਨਜ਼, ਮੋਹਨਪੁਰੀ ਮੌਜਪੁਰ,ਦਿੱਲੀ 110 053
**ਆਧੁਨਿਕ ਕਾਲ ਦਾ ਕ੍ਰਿਸ਼ਨ ਕਾਵਿ, ਸੰਪਾਦਕ: ਡਾ. ਬਲਦੇਵ ਸਿੰਘ 'ਬੱਦਨ', ਡਾ. ਧਰਮਪਾਲ ਸਿੰਗਲ**
ਪੰਨੇ 325, ਮੁੱਲ 400 ਰੁਪਏ, ਲਕਸ਼ਯ ਪਬਲੀਕੇਸ਼ਨਜ਼, ਮੋਹਨਪੁਰੀ ਮੌਜਪੁਰ,ਦਿੱਲੀ 110 053
**ਵੈਟਰਨ ਅਥਲੈਟਿਕਸ ਰਾਹੀਂ ਦੱਖਣ ਯਾਤਰ (ਵਾਰਤਕ) ਮੁਖਤਿਆਰ ਸਿੰਘ**
ਪੰਨੇ 216+8, ਮੁੱਲ 425 ਰੁਪਏ, ਏਵਿਸ ਪਬਲੀਕੇਸ਼ਨਜ਼, ਦਿੱਲੀ
**ਮਾਂ ਬੋਲੀ ਦਾ ਸਰਵਣ ਪੁੱਤਰ ਇਕਬਾਲ ਮਾਹਲੇ (ਵਾਰਤਕ) ਡਾ. ਗੁਰਬਖਸ਼ ਸਿੰਘ ਭੰਡਾਲ**
ਪੰਨੇ 180+16, ਮੁੱਲ 300 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਸੋਚ ਦਾ ਸਫਰ (ਵਾਰਤਕ) ਪੂਰਨ ਸਿੰਘ**
ਪੰਨੇ 208, ਮੁੱਲ 180 ਰੁਪਏ, ਸਾਤਵਿਕ ਬੁੱਕਸ, 225 ਸਿਟੀ ਸੈਂਟਰ, ਅੰਮ੍ਰਿਤਸਰ
**ਸੰਧੂਰੀ ਅੰਬੀਆਂ (ਵਾਰਤਕ) ਵਰਿੰਦਰ ਸਿੰਘ ਨਿਮਾਣਾ**
ਪੰਨੇ 104, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਸੰਭਲੋ ਪੰਜਾਬ (ਵਾਰਤਕ) ਗੁਰਪ੍ਰੀਤ ਸਿੰਘ ਤੂਰ**
ਪੰਨੇ 142, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਜੀਵੇ ਜਵਾਨੀ (ਵਾਰਤਕ) ਗੁਰਪ੍ਰੀਤ ਸਿੰਘ ਤੂਰ**
ਪੰਨੇ 167, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਜਿਊਣਾ (ਦਲਜੀਤ ਮੋਖਾ: ਕਾਵਿ ਤੇ ਸ਼ਖਸੀਅਤ) ਸੰਪਾਦਕ: ਕਵਿਤਾ ਮੋਖਾ, ਹਰਲੀਨ ਮੋਖਾ**
ਪੰਨੇ 280, ਮੁੱਲ 300 ਰੁਪਏ, ਹੁਣ ਪ੍ਰਕਾਸ਼ਨ, ਸ਼ਿਵਾਲਿਕ ਸਿਟੀ, ਸੈਕਟਰ 127,ਗ੍ਰੇਟਰ ਮੁਹਾਲੀ
**ਫੇਸਬੁੱਕ ਕਵਿਤਾ (ਕਾਵਿ ਸੰਗ੍ਰਹਿ) ਰਵਿੰਦਰ ਰਵੀ**
ਪੰਨੇ 131,ਮੁੱਲ 250 ਰੁਪਏ, ਨੈਸ਼ਨਲ ਬੁਕ ਸ਼ਾਪ,ਪਲਈਅਰ ਗਾਰਡਨ ਮਾਰਕੀਟ,ਚਾਂਦਨੀ ਚੌਕ, ਦਿੱਲੀ
**ਸੰਦਲੀ ਚੁਗਾਠ (ਕਾਵਿ ਸੰਗ੍ਰਹਿ) ਮੁਸ਼ਤਾਕ**
ਪੰਨੇ 146, ਮੁੱਲ 150 ਰੁਪਏ, ਐਸਥੈਟਿਕਸ ਪਬਲੀਕੇਸ਼ਨਜ਼, ਮਹਾਰਾਜ ਨਗਰ, ਲੁਧਿਆਣਾ
**ਰਫੂਗਰ (ਕਾਵਿ ਸੰਗ੍ਰਹਿ) ਬਿਪਨਪ੍ਰੀਤ**
ਪੰਨੇ 168, ਮੁੱਲ 245 ਰੁਪਏ, ਉਟੁਮਨਓਰਟਪੁਬਲਸਿਹਏਰਸ੍ਗਮਓਲਿ.ਚੋਮ
**ਜਿੱਥੇ ਥਕਾਨ ਆਪਣਾ ਮੁਸਾਫਰ ਭਾਲ਼ਦੀ (ਕਾਵਿ ਸੰਗ੍ਰਹਿ) ਭੁਪਿੰਦਰਪ੍ਰੀਤ**
ਪੰਨੇ 200, ਮੁੱਲ 345 ਰੁਪਏ, ਉਟੁਮਨਓਰਟਪੁਬਲਸਿਹਏਰਸ੍ਗਮਓਲਿ.ਚੋਮ
**ਸਾਜ਼ਸ਼ੀ ਮੌਸਮ ( ਕਾਵਿ ਸੰਗ੍ਰਹਿ) ਸੁਖਿੰਦਰ**
ਪੰਨੇ 112, ਮੁੱਲ 100 ਰੁਪਏ, ਤਰਕ ਭਾਰਤੀ ਪ੍ਰਕਾਸ਼ਨ.ਬਰਨਾਲਾ
**ਬਰਸਦੇ ਨੀਲਕਣ (ਕਵਿਤਾਵਾਂ) ਪਰਮਿੰਦਰ ਸੋਢੀ**
ਪੰਨੇ 124, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਮੇਰੇ ਇਹ ਸ਼ਬਦ ਸ਼ਕਤੀ ਨੇ (ਗ਼ਜ਼ਲਾਂ) ਬਲਜੀਤ ਸਿੰਘ ਰੈਨਾ**
ਪੰਨੇ 100, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਇਰਸ਼ਾਦ (ਗ਼ਜ਼ਲ ਸੰਗ੍ਰਹਿ) ਰਾਮਿੰਦਰ ਬੇਰੀ**
ਪੰਨੇ 76, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਬ੍ਰੂੱਧ ਪ੍ਰਤੀਕ (ਕਾਵਿ ਸੰਗ੍ਰਹਿ) ਪ੍ਰੀਤਮ ਸਿੰਘ ਚਾਹਲ**
ਪੰਨੇ 104, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਟਿਮਟਿਮਾਉਂਦੀ ਲੋਅ (ਕਾਵਿ ਸੰਗ੍ਰਹਿ) ਬਲਵੰਤ ਸਿੰਘ 'ਮੁਸਾਫਿਰ'**
ਪੰਨੇ 96, ਮੁੱਲ 125 ਰੁਪਏ, ਗੋਰਕੀ ਪਬਲਿਸ਼ਰਜ਼, ਲੁਧਿਆਣਾ
**ਮੈਂ ਜਾ ਰਿਹਾ ਹਾਂ... (ਕਾਵਿ ਸੰਗ੍ਰਹਿ) ਲੋਕ ਨਾਥ**
ਪੰਨੇ 102, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਅੱਕਾਂ ਦੀ ਕਵਿਤਾ (ਕਾਵਿ ਸੰਗ੍ਰਹਿ) ਦਰਸ਼ਨ ਬੁੱਟਰ**
ਪੰਨੇ 104, ਮੁੱਲ 175 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਸਾਣ 'ਤੇ ਲੱਗਿਆ ਸਵੈ (ਕਾਵਿ ਸੰਗ੍ਰਹਿ) ਅਮਰਜੀਤ ਕਸਕ**
ਪੰਨੇ 104, ਮੁੱਲ 140 ਰੁਪਏ, ਕੈਲੀਬਰ ਪਬਲੀਕੇਸ਼ਨਜ਼, ਪਟਿਆਲਾ
**ਅਰਜ਼ ਤੋਂ ਐਲਾਨ ਤਕੇ (ਗ਼ਜ਼ਲਾਂ) ਹਰਦਿਆਲ ਸਾਗਰ**
ਪੰਨੇ 103, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਆ...ਸਮੇਂ ਦੇ ਹਾਣ ਦਾ ਹੋਈਏ (ਕਾਵਿ ਸੰਗ੍ਰਹਿ) ਪਰਮਿੰਦਰ 'ਰਮਨ' (ਢੁੱਡੀਕੇ)**
ਪੰਨੇ 112, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਜਿਉਂਦੇ ਜਾਗੇ ਜੁਗਨੂੰ (ਗ਼ਜ਼ਲਾਂ) ਪਰਮ ਜਸਪਾਲ ਮਾਨ**
ਪੰਨੇ 99, ਮੁੱਲ 120 ਰੁਪਏ, ਬਲਰਾਜ ਸਾਹਨੀ ਯਾਦਗਾਰੀ ਪ੍ਰਕਾਸ਼ਨ, ਬਠਿੰਡਾ
**ਇਹ ਇਕ ਪਲ (ਕਵਿਤਾਵਾਂ) ਗੁਰਪ੍ਰੀਤ ਕੌਰ**
ਪੰਨੇ 100, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਆਤਮਨਾਦ (ਗ਼ਜ਼ਲ ਸੰਗ੍ਰਹਿ) ਅਰਕਮਲ ਕੌਰ**
ਪੰਨੇ 92, ਮੁੱਲ 250 ਰੁਪਏ, ਆਰਸੀ ਪਬਲਿਸ਼ਰਜ਼, ਪਰਦਾ ਬਾਗ, ਦਰਿਆ ਗੰਜ, ਦਿੱਲੀ
**ਪੰਨੇ ਜ਼ਿੰਦਗੀ ਦੇ (ਕਾਵਿ ਸੰਗ੍ਰਹਿ) ਹਰਤੇਜ ਕੌਰ ਸਿੱਧੂ**
ਪੰਨੇ 107, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਦੀਨ ਕੇ ਹੇਤ (ਕਾਵਿ ਸੰਗ੍ਰਹਿ) ਹਰਚਰਨ ਚੋਹਲਾ**
ਪੰਨੇ 128, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
**ਜਜ਼ਬਿਆਂ ਦੇ ਵਹਿਣ (ਕਾਵਿ ਸੰਗ੍ਰਹਿ) ਡਾ. ਪੁਸ਼ਪਿੰਦਰ ਪਾਲ ਸਿੰਘ**
ਪੰਨੇ 1004, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

---


## 'ਸਿਰਜਣਾ' ਬਾਰੇ ਜਾਣਕਾਰੀ

| | |
|---|---|
| 1. ਪ੍ਰਕਾਸ਼ਨ ਸਥਾਨ | 225-ਬੀ, ਮਖਦੂਮਪੁਰਾ, ਜਲੰਧਰ |
| 2. ਪ੍ਰਕਾਸ਼ਨ ਕਾਲ | ਤ੍ਰੈਮਾਸਕ |
| 3. ਛਾਪਕ, ਪ੍ਰਕਾਸ਼ਕ ਤੇ ਮਾਲਕ | ਸੁਰਿੰਦਰ ਮੋਹਨ ਸਿੰਘ |
| 4. ਕੌਮੀਅਤ | ਭਾਰਤੀ |
| 5. ਪਤਾ | 225-ਬੀ, ਮਖਦੂਮਪੁਰਾ, ਜਲੰਧਰ |
| 6. ਸੰਪਾਦਕ | ਰਘਬੀਰ ਸਿੰਘ |
| 7. ਕੌਮੀਅਤ | ਭਾਰਤੀ |
| 8. ਪਤਾ | 1728, ਸੈਕਟਰ 43-ਬੀ, ਚੰਡੀਗੜ੍ਹ |

ਮੈਂ ਸੁਰਿੰਦਰ ਮੋਹਨ ਸਿੰਘ, ਐਲਾਨ ਕਰਦਾ ਹਾਂ ਕਿ ਉਪਰੋਕਤ ਵੇਰਵਾ ਮੇਰੇ ਗਿਆਨ ਤੇ ਵਿਸ਼ਵਾਸ ਅਨੁਸਾਰ ਸਹੀ ਹੈ।

ਮਿਤੀ: 28 ਫਰਵਰੀ 2018 ਦਸਤਖਤ: ਸੁਰਿੰਦਰ ਮੋਹਨ ਸਿੰਘ, ਪ੍ਰਕਾਸ਼ਕ

---

ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਸ਼ੋਅਰੂਮ ਨੰਬਰ 443, ਮਟੌਰ, ਸੈਕਟਰ 70, ਮੁਹਾਲੀ ਤੋਂ ਛਪਵਾ ਕੇ 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਸੰਪਾਦਕ: **ਰਘਬੀਰ ਸਿੰਘ** ਪ੍ਰਕਾਸ਼ਨ ਮਿਤੀ: 1 ਅਪਰੈਲ, 2018

**SIRJANA** Literary Punjabi Quarterly Chandigarh
No. 188 ISSN 2455-1058 April-June 2018
Registered with the Registrar of Newspapers for India vide R.N. 10215/65

## ਪ੍ਰਗਤੀਵਾਦੀ ਮਾਨਵਾਦੀ ਚੇਤਨਾ ਦੇ ਸ਼ਾਇਰ

# ਫ਼ਤਿਹਜੀਤ ਦਾ ਚੌਥਾ ਕਾਵਿ ਸੰਗ੍ਰਹਿ




ਇਹ ਕਿਤਾਬ ਮੇਰੀਆਂ ਪਹਿਲੀਆਂ ਤਿੰਨ ਕਾਵਿ-ਪੁਸਤਕਾਂ 'ਏਕਮ', 'ਕੱਚੀ ਮਿੱਟੀ ਦੇ ਬੌਨੇ' ਅਤੇ 'ਨਿੱਕੀ ਜਿਹੀ ਚਾਨਣੀ' ਤੋਂ 36 ਸਾਲ ਬਾਅਦ ਛਪ ਰਹੀ ਹੈ। ਇਨ੍ਹਾਂ ਦਿਨਾਂ ਵਿਚ ਪਾਰਕਿਨਸਿਨ ਵਰਗੀ ਬਿਮਾਰੀ ਨੇ ਮੇਰੇ ਜਿਸਮ ਨੂੰ ਹੌਲੀ-ਹੌਲੀ ਸਿਥਲਤਾ ਵਿਚ ਜਕੜ ਦਿੱਤਾ ਹੈ। ਉਮਰ ਦੇ ਇਸ ਪੜਾਅ ਦੇ ਯਥਾਰਥ ਨੂੰ ਦੇਖਦਿਆਂ ਇਹ ਮੇਰੀ ਆਖਰੀ ਕਿਤਾਬ ਹੈ। ਉਮੀਦ ਹੈ ਉਮਰ-ਪੰਧ ਹੰਢਾਉਂਦਿਆਂ ਮਨ 'ਤੇ ਹੋਏ ਅਸਰ, ਨਮੋਸ਼ੀਆਂ ਜਿੱਥੇ ਰਚਨਾਵਾਂ ਵਿਚ ਦਿਖਣਗੇ, ਉੱਥੇ ਚੰਗੇ ਪਹਿਲੂ, ਖ਼ੂਬਸੂਰਤੀਆਂ ਤੇ ਅਡੋਲ ਵਿਸ਼ਵਾਸ ਵੀ ਰੇਸ਼ਮੀ ਧਾਗਿਆਂ ਵਾਂਗ ਪਾਠਕਾਂ ਦੇ ਨਜ਼ਰੀਂ ਪੈਣਗੇ।

– ਫ਼ਤਿਹਜੀਤ

**ਪੰਨੇ 92** **ਸੁੰਦਰ ਦਿੱਖ** **ਮੁੱਲ 120 ਰੁਪਏ**